ਭਾਈ ਸਾਹਿਬ ਜੀ ਦੀ

# ਸੱਚਖੰਡ ਯਾਤਰਾ



❖ ਭਾਈ ਸਾਹਿਬ ਭਾਈ ਵੀਰ ਸਿੰਘ


੧ੴ ਸਤਿਗੁਰ ਪ੍ਰਸਾਦਿ


# ਭਾਈ ਸਾਹਿਬ ਜੀ ਦੀ ਸੱਚਖੰਡ ਯਾਤਰਾ


ਭਾਈ ਸਾਹਿਬ ਭਾਈ ਵੀਰ ਸਿੰਘ

- ਸੰਗ੍ਰਹਿ ਕਰਤਾ -

ਮਨਿੰਦਰ ਕੌਰ





ਭਾਈ ਵੀਰ ਸਿੰਘ ਸਾਹਿਤ ਸਦਨ

ਭਾਈ ਵੀਰ ਸਿੰਘ ਮਾਰਗ, ਨਵੀਂ ਦਿੱਲੀ-110001

**Bhai Sahib Ji di Sachkhand Yatra**
Bhai Vir Singh

ISBN # 978-93-80854-74-8

ਪਹਿਲੀ ਛਾਪ ਜੁਲਾਈ, 2011

*Printer :*
**Printograph**
2966/41, Beadon Pura
Karol Bagh, New Delhi-110005

Cover picture : Malkiat Singh

ਮੁੱਲ : 120/- ਰੁਪਏ

# ਭੂਮਿਕਾ

ਭਾਈ ਵੀਰ ਸਿੰਘ ਜੀ ਵੀਹਵੀਂ ਸਦੀ ਦੇ ਸਿੱਖ-ਸੰਤ, ਕਵੀ, ਵਿਦਵਾਨ, ਚਿੰਤਕ ਅਤੇ ਸ਼ਬਦ-ਸੁਰਤ ਦੇ ਅਸਗਾਹੀ ਪੈਂਡਿਆਂ ਤੇ ਵਿਚਰਨ ਵਾਲੀ ਉੱਚ-ਦੁਮਾਲੜੀ ਸ਼ਖ਼ਸੀਅਤ ਸਨ, ਜ੍ਹਿਨਾਂ ਦੇ ਅੰਦਰ ਧਰਤੀ ਤੇ ਫੁੱਟੀ ਕਿਸੀ ਵੀ ਪੱਤੀ ਤੋਂ ਲੈ ਅਸਮਾਨਾਂ ਦੇ ਪਾਰਲੇ ਦੇਸ ਦੀਆਂ ਬਾਤਾਂ ਦੇ ਰਾਜ਼ ਸਨ। ਦੁਨੀਆਂ ਦੀ ਸੁਰਤ-ਸਮਝ 'ਚ ਗੁਰੂ ਨਾਨਕ ਦੇ ਕਾਦਰ ਜਲੌ ਕਿੰਵ ਉਤਾਰੇ ਜਾਣ ਇਸ ਦਾ ਭੇਤ ਭਾਈ ਸਾਹਿਬ ਨੇ ਸਮਝਿਆ ਅਤੇ ਆਪਣੀਆਂ ਲਿਖਤਾਂ ਰਾਹੀਂ ਲੁਕਾਈ ਤੱਕ ਪਹੁੰਚਾਇਆ। ਇਸੇ ਲਈ ਹੀ ਉਹਨਾਂ ਨੇ ਸਤੰਬਰ 1894 ਈਸਵੀ ਵਿਚ 'ਖਾਲਸਾ ਟ੍ਰੈਕਟ ਸੁਸਾਇਟੀ' ਅਤੇ 17 ਨਵੰਬਰ, 1899 ਈਸਵੀ ਵਿਚ ਪੰਜਾਬੀ ਸਪਤਾਹਿਕ ਪੱਤਰ 'ਖਾਲਸਾ ਸਮਾਚਾਰ' ਦੀ ਸਥਾਪਨਾ ਕਰਕੇ ਪੰਥਕ ਸੇਵਾ ਤੇ ਸੁਧਾਰ ਦਾ ਬੀੜਾ ਚੁੱਕਿਆ। ਉਹਨਾਂ ਦੀ ਕਲਮ ਮਨਮੋਹਕ ਤੇ ਦਿਲਚਸਪ ਢੰਗ ਨਾਲ ਗੁਰਮਤ ਤੇ ਗੁਰ ਇਤਿਹਾਸ ਨਾਲ ਸੰਬੰਧਿਤ ਨਵੇਂ ਤੋਂ ਨਵੇਂ ਲੇਖਾਂ ਅਤੇ ਪ੍ਰਸੰਗਾਂ ਰਾਹੀਂ ਅਕਾਲ ਦੇ ਵਰਤਾਰੇ ਲਿਖਦੀ ਰਹੀ ਜੋ 'ਖਾਲਸਾ ਸਮਾਚਾਰ' ਅਖ਼ਬਾਰ ਤੇ 'ਖਾਲਸਾ ਟ੍ਰੈਕਟ ਸੁਸਾਇਟੀ' ਦੁਆਰਾ ਪ੍ਰਕਾਸ਼ਤ ਹੁੰਦੇ ਰਹੇ। ਭਾਈ ਸਾਹਿਬ ਨੇ ਵੱਖ-ਵੱਖ ਸਮੇਂ ਤੇ ਗੁਰਪੁਰਬਾਂ ਦੇ ਅਵਸਰਾਂ ਤੇ ਸੈਂਕੜੇ ਲੇਖ ਲਿਖੇ ਜੋ ਤਤਕਾਲੀ ਪਾਠਕਾਂ ਤੱਕ ਪਹੁੰਚਦੇ ਰਹੇ। ਇਹਨਾਂ ਵਿਚੋਂ ਵਡੇਰੀ ਗਿਣਤੀ ਦੇ ਲੇਖ ਭਾਈ ਵੀਰ ਸਿੰਘ ਜੀ ਦੁਆਰਾ 'ਸ੍ਰੀ ਗੁਰੂ ਨਾਨਕ ਚਮਤਕਾਰ' ਅਤੇ 'ਸ੍ਰੀ ਗੁਰੂ ਕਲਗੀਧਰ ਚਮਤਕਾਰ' ਦੇ ਸੰਗ੍ਰਹਿ ਵਿਚ ਸ਼ਾਮਿਲ ਕਰਕੇ ਪ੍ਰਕਾਸ਼ਿਤ ਕਰ ਦਿੱਤੇ ਗਏ ਸਨ। ਪਰ ਕੁਝ ਲੇਖ ਐਸੇ ਰਹਿ ਗਏ ਸਨ ਜੋ ਭਾਈ ਵੀਰ ਸਿੰਘ ਸਾਹਿਤ ਸਦਨ ਦੇ ਉਪਰਾਲਿਆਂ ਦੁਆਰਾ ਭਾਈ ਵੀਰ ਸਿੰਘ ਨਿਵਾਸ ਅਸਥਾਨ, ਅੰਮ੍ਰਿਤਸਰ ਅਤੇ ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਡੇਹਰਾਦੂਨ ਤੋਂ ਪ੍ਰਾਪਤ ਕੀਤੇ ਗਏ। ਉਹਨਾਂ ਦੇ 55ਵੇਂ ਸੱਚਖੰਡ ਪਿਆਨੇ ਨੂੰ ਸਮਰਪਿਤ ਭਾਈ ਵੀਰ ਸਿੰਘ ਸਾਹਿਤ ਸਦਨ ਵੱਲੋਂ ਇਹਨਾਂ ਲੇਖਾਂ ਨੂੰ ਹਥਲੀਆਂ ਦੋ ਪੁਸਤਕਾਂ

'ਭਾਈ ਸਾਹਿਬ ਜੀ ਦੀ ਸੱਚਖੰਡ ਯਾਤ੍ਰਾ' ਅਤੇ 'ਕਲਗੀਆਂ ਵਾਲੇ ਦਾ ਪਰਿਵਾਰ-ਖਾਲਸਾ' ਦੇ ਸਿਰਲੇਖਾਂ ਹੇਠ ਇਕੱਤ੍ਰ ਕਰਕੇ ਸੰਗ੍ਰਹਿਤ ਕੀਤਾ ਜਾ ਰਿਹਾ ਹੈ। ਆਸ ਹੈ ਕਿ ਇਹਨਾਂ ਲੇਖਾਂ ਰਾਹੀਂ ਪਾਠਕ ਜਨ ਭਾਈ ਸਾਹਿਬ ਦੇ ਰਹੱਸਮਈ ਰੰਗਾਂ ਨੂੰ ਮਾਣਦੇ ਹੋਏ ਕਿਸੇ ਕਰਤਾਰੀ ਘੜੀ ਨੂੰ ਛੋਹ ਜਾਣ; ਇਹ ਸਾਡੀ ਅਰਦਾਸ ਹੈ।

ਭਾਈ ਵੀਰ ਸਿੰਘ ਸਾਹਿਤ ਸਦਨ
ਜੂਨ, 2012

**-ਜਸਵੰਤ ਸਿੰਘ ਨੇਕੀ**
*ਜਨਰਲ ਸਕੱਤਰ*

# ਸੂਚੀ ਪੱਤਰ

# 1. ਸਚਖੰਡ ਯਾਤ੍ਰਾ

**ਜਾਗਨ ਤੇ ਸੁਪਨਾ ਭਲਾ ਬਸੀਐ ਪ੍ਰਭ ਸੰਗਿ**

ਰਾਤ ਦੇ ਦੋ ਵਜੇ ਤੋਂ ਪਿਛੋਂ ਅਸੀਂ ਸ੍ਰੀ ਅੰਮ੍ਰਿਤਸਰ ਜੀ ਰੇਲੋਂ ਉਤਰੇ (ਸਫਰ ਗਏ ਵਾਪਸ ਆਏ)। ਗੱਡੀ ਕਿਰਾਏ ਕਰਕੇ ਸਿੱਧੇ ਦਰਬਾਰ ਸਾਹਿਬ ਪਹੁੰਚੇ। ਭਾਵੇਂ ਠੰਢ ਅਜਿਹੀ ਕਰੜੀ ਸੀ ਕਿ ਕੱਕਰ ਪੈ ਰਿਹਾ ਸੀ, ਪਰ ਤਦ ਭੀ ਉਸ ਦੈਵੀ ਮੰਦਰ ਦੇ ਅਦਭੁਤ ਦਰਸ਼ਨ ਤੇ ਉਥੋਂ ਦੀ ਜੱਫੀਆਂ ਪਾਉਣ ਵਾਲੀ ਪਿਆਰੀ ਪਿਆਰੀ ਪੌਣ ਨੇ, ਜੋ ਪਰਮੇਸ਼ਰ ਦੇ ਨਾਮ ਨਾਲ ਸਾਉਣ ਦੇ ਬੱਦਲਾਂ ਵਾਂਗ ਲੱਦੀ ਹੋਈ ਸੀ, ਸਾਨੂੰ ਅਨੰਦ ਅਰ ਸੁਹਾਉ ਵਾਲੀ ਖ਼ੁਸ਼ੀ ਦਾ ਭਾਗੀ ਬਣਾਇਆ ਕਿ ਜਿਸ ਦਾ ਠੀਕ ਅਨੁਭਵ ਆਪ ਮਾਣਨੇ ਤੇ ਹੀ ਹੋ ਸਕਦਾ ਹੈ। ਅਜੇ ਅੰਦਰਲੇ ਬੂਹੇ ਖੁਲ੍ਹੇ ਨਹੀਂ ਸਨ, ਤਦ ਬੀ ਸਾਨੂੰ ਕਿਸੇ ਮਿੱਤਰ ਦੇ ਘਰ ਜਾ ਕੇ ਖੇਚਲ ਦੇਣ ਨਾਲੋਂ ਉਥੇ ਰਹਿਣਾ ਚੰਗਾ ਭਾਸਿਆ। (ਅਪਨਾ ਘਰ ਹਰਿਮੰਦਰ ਤੋਂ ਦੂਰ ਹੈਸੀ। ਸਨਬੰਧੀਆਂ ਤੇ ਮਿੱਤਰਾਂ ਦੇ ਘਰ ਮੰਦਰ ਦੇ ਨੇੜੇ ਤੇੜੇ ਸਨ।)

**ਕਬੀਰ ਜਿਹ ਦਰਿ ਆਵਤ ਜਾਤਿਅਹੁ ਹਟਕੈ ਨਾਹੀ ਕੋਇ॥**
**ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ॥੬੬॥**

ਪਹਿਲੇ ਤਾਂ ਵੱਡੀ ਪ੍ਰਕਰਮਾਂ ਕੀਤੀ, ਇਥੇ ਰਜ ਰਜ ਹੀ ਮੌਜ ਮਾਣੀ। ਕਿਸੇ ਪਾਸੇ ਵੱਲੋਂ ਸੁਖਮਨੀ ਸਾਹਿਬ "ਸਭ ਤੇ ਊਚ ਤਾਕੀ ਸੋਭਾ ਬਨੀ॥" ਦੀ ਆਵਾਜ਼ ਆ ਰਹੀ ਸੀ ਤੇ ਕਿਧਰੋਂ ਆਸਾ ਦੀ ਵਾਰ "ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥" ਦੀ, ਕਿਧਰੋਂ ਜਪੁਜੀ "ਸਚਖੰਡਿ ਵਸੈ ਨਿਰੰਕਾਰੁ॥" ਤੇ ਕਿਧਰੋਂ ਸ਼ਬਦਾਂ ਦੀ। "ਅਤਿ ਊਚਾ ਤਾਕਾ ਦਰਬਾਰਾ॥" ਉਸ ਚੁਪ ਚਾਨ, ਆਤਮ ਰਸ ਵਾਂਗ ਅਚਲ ਸਮੇਂ ਵਿਚ ਇਹ ਭਾਂਤ ਭਾਂਤ

ਦੀਆਂ ਆਤਮਾਂ ਨੂੰ ਸੁਖਦਾਇਕ ਸੁਰਾਂ, ਦਿਲ ਨੂੰ ਖਿੱਚ ਕੇ ਕਰਤਾਰ ਦੇ ਚਰਨਾਂ ਵਿਚ ਲੈ ਜਾਂਦੀਆਂ ਹਨ। ਨਿਰਵਾਸ਼ ਹੋ ਗਏ ਸਾਧੂ ਦੇ ਚਿਤ ਵਾਂਗ, ਅੰਮ੍ਰਿਤ ਦਾ ਤਾਲ ਕੈਸਾ ਸੁਹਾਉਣਾ ਲਗਦਾ ਹੈ, ਅਰ ਉਸ ਵਿਚ ਕਿਸੇ ਕਿਸੇ ਵੇਲੇ ਕਿਸੇ ਨੇਮੀ ਦੇ ਇਸ਼ਨਾਨ ਦੀ ਆਵਾਜ਼ ਪਾਰਲੇ ਪਾਸਿਓਂ, ਉਸ ਚੁਪ ਚਾਂ ਨੂੰ ਤੋੜਦੀ ਹੋਈ ਕਿਹੀ ਮਨੋਹਰ ਗੂੰਜ ਨਾਲ ਕੰਨਾਂ ਵਿਚ ਅੱਪੜ ਕੇ ਇਸ਼ਨਾਨ ਕਰਨ ਦੀ ਉਮੰਗ ਜੀ ਵਿਚ ਪੈਦਾ ਕਰਦੀ ਹੈ। ਦੇਖੋ, ਕਿਸੇ ਕਿਸੇ ਥਾਂ ਪ੍ਰੇਮੀ ਤੇ ਨੇਮੀ ਲੋਕ ਨੁੱਕਰਾਂ ਵਿਚ ਸਿਰ ਨਿਵਾਈ ਪ੍ਰਭੂ ਦੇ ਧਿਆਨ ਵਿਚ ਮਗਨ ਬੈਠੇ ਹਨ, ਇਨ੍ਹਾਂ ਵਿਚੋਂ ਕਈਆਂ ਦੀ ਅਵਸਥਾ ਸਠ ਸਠ, ਸੱਤਰ ਸੱਤਰ ਵਰ੍ਹੇ ਤੋਂ ਬੀ ਲੰਘ ਚੁਕੀ ਹੈ ਪਰ ਭਗਤੀ ਤੇ ਪ੍ਰੇਮ ਦੀ ਖਿੱਚ ਕੈਸੀ ਅਸਚਰਜ ਹੈ, ਜੋ ਇਨ੍ਹਾਂ ਦੀਆਂ ਕੁੜਕਦੀਆਂ ਹੱਡੀਆਂ ਅਰ ਮੁੜਕਦੀਆਂ ਨਾੜਾਂ ਵਿਚ ਸੱਤਾ ਭਰ ਰਹੀ ਹੈ।

ਕੁਝ ਚਿਰ ਇਸ ਅਨੰਦ ਵਿਚ ਪ੍ਰਕਰਮਾਂ ਕਰਕੇ ਅਸਾਂ ਇਸ਼ਨਾਨ ਕੀਤਾ। ਭਾਵੇਂ ਜਲ ਬਰਫ ਨਾਲੋਂ ਬੀ ਠੰਢਾ ਸੀ ਤੇ ਸਾਨੂੰ ਬੀ ਦੰਦੋੜਿਕਾ ਲੱਗ ਗਿਆ, ਪਰ ਅੰਦਰਲੀ ਪਾਪਾਂ ਰੂਪੀ ਅੱਗ ਨੂੰ ਇਸ ਠੰਢੇ ਇਸ਼ਨਾਨ ਨੇ ਐਸੀ ਸ਼ਾਂਤਿ ਬਖਸ਼ੀ ਕਿ ਤ੍ਰੇਲ਼ ਵਿਚ ਨ੍ਹਾਤੇ ਹੋਏ ਗੁਲਾਬ ਦੇ ਫੁਲ ਵਾਂਗ ਸਾਡਾ ਅੰਤਹਕਰਣ ਖਿੜ ਗਿਆ, ਅਰ ਤ੍ਰੇਲ ਵਿਚ ਭਿੱਜੀ ਹੋਈ ਸ਼ੱਬੋ ਦੀਆਂ ਕਲੀਆਂ ਵਾਂਗ ਬਾਣੀ ਦੇ ਪਾਠ ਦੀ ਮਿੱਠੀ ਮਿੱਠੀ ਖੁਸ਼ਬੂ ਨਾਲ ਚਿੱਤ ਬ੍ਰਿਤੀ ਮਹਿਕ ਗਈ। ਇੰਨੀ ਨੂੰ ਪਤਾ ਲੱਗਾ ਕਿ ਅੰਦਰਲਾ ਬੂਹਾ ਖੁਲ੍ਹ ਗਿਆ ਹੈ। ਸਾਡੇ ਉਸ ਸ਼ੌਕ ਨੇ ਜੋ ਪੰਜ ਵਰ੍ਹੇ ਦੀ ਅਵਸਥਾ ਤੋਂ ਇਸ ਦੈਵੀ ਮੰਦਰ ਦੀ ਇਸ ਵੇਲੇ ਦੀ ਯਾਤਰਾ ਲਈ ਸਾਡੇ ਮਗਰ ਲੱਗ ਰਿਹਾ ਸੀ, ਸਾਨੂੰ ਅੰਦਰ ਜਾਣ ਲਈ ਪ੍ਰੇਰਿਆ। (ਅੰਦਰ ਸੇਵਾ ਹੋ ਕੇ ਦਰਵਾਜ਼ਾ ਆਪਣੇ ਵਕਤ ਸਿਰ ਖੁਲ੍ਹਿਆ ਕਰਦਾ ਸੀ, ਪਰ ਅੱਜ ਕੋਈ ਵੱਡੀ ਵਜਕਤੀ ਖਾਸ ਇਸ ਸਮੇਂ ਦੀ ਆਗਜਾ ਲੈ ਕੇ ਆਈ ਸੀ, ਜਿਸ ਕਰਕੇ ਕਈ ਉਸ ਵੇਲੇ ਪਹੁੰਚੇ ਸੱਜਣਾਂ ਨੂੰ ਬੀ ਦਰਸ਼ਨ ਹੋ ਗਿਆ, ਜਦੋਂ ਕਿ ਅੰਦਰਲੀ ਸੇਵਾ ਅਜੇ ਹੋ ਰਹੀ ਤੇ ਮੁੱਕਣ ਵਾਲੀ ਸੀ, ਜਿਸ ਦੇ ਮੁਕਦੇ ਸਾਰ ਸਿਰੰਦੇ ਨਾਲ ਸ਼ਬਦ ਸ਼ੁਰੂ ਹੋ ਗਿਆ ਸੀ।) ਅਸੀਂ ਅੰਦਰ ਜਾ ਕੇ ਮੱਥਾ ਟੇਕ ਤੇ ਹੱਥ ਬੰਨ੍ਹ ਕੇ ਖਲੋ ਕੇ ਕੁਛ ਟਿਕ ਗਏ। ਸ਼ਬਦ ਦੀ ਧੁਨਿ ਉੱਠੀ ਤੇ ਸਾਡੇ ਕੰਨਾਂ ਥਾਣੀਂ ਹਿਰਦੇ ਵਿਚ ਪਹੁੰਚੀ, ਅਸਚਰਜਤਾ ਅਰ ਖ਼ੁਸ਼ੀ ਦੀ ਹੈਰਾਨੀ ਨੇ ਪੱਥਰ ਦੀਆਂ ਮੂਰਤਾਂ

ਵਾਂਗ ਸਾਨੂੰ ਅਚਲ ਕਰ ਦਿੱਤਾ ਅਰ ਕਦੀ ਨਾ ਠਹਿਰਨ ਵਾਲੇ ਮਨ ਨੇ ਚੰਚਲਤਾਈ ਨੂੰ ਛੱਡ ਕੇ ਇਕ ਅਦਭੁਤ ਏਕਾਗਰਮਾ ਦਾ ਲਹਿਰਾ ਦਿਖਾਇਆ। ਕੁਝ ਚਿਰ ਤਾਂ ਇਹ ਦਸ਼ਾ ਰਹੀ, ਪਰ ਫੇਰ ਇਕ ਪੁਜਾਰਾ ਸਿੰਘ ਨੇ ਸਾਨੂੰ ਝੂਣ ਕੇ ਹੋਸ਼ ਵਿਚ ਆਂਦਾ ਅਰ ਕਿਹਾ ਕਿ ਬੈਠ ਕੇ ਅਨੰਦ ਲਓ, ਮੈਂ ਹੱਥ ਬੰਨ੍ਹ ਕੇ ਬੱਝੇ ਹੋਏ ਮੂੰਹ ਨੂੰ ਮਸੇ ਜਿਹੇ ਖੋਲ੍ਹ ਕੇ ਕਿਹਾ ਕਿ ਕੋਈ ਇਕਾਂਤ ਜਗ੍ਹਾ ਬਖਸ਼ੋ। ਤਦ ਇਕ ਪ੍ਰੇਮੀ ਸਾਨੂੰ ਉਪਰਲੀ ਛੱਤੇ ਇਕ ਬਾਰੀ ਵਿਚ ਲੈ ਗਿਆ। ਅਸੀਂ ਮਰਦ ਤਾਂ ਉਥੇ ਬੈਠ ਗਏ ਤੇ ਤ੍ਰੀਮਤਾਂ ਨੂੰ ਤ੍ਰੀਮਤਾਂ ਵਿਚ ਜਾ ਬਿਠਾਇਆ।

ਇਸ ਵੇਲੇ ਇਸ ਪਰਉਪਕਾਰੀ ਸ਼ਹਿਰ ਦੀ ਇਕ ਪ੍ਰੇਮਣ ਮਾਈ ਨੇ ਕੋਲਿਆਂ ਨਾਲ ਮਘਦੀ ਹੋਈ ਅੰਗੀਠੀ ਸਾਡੇ ਅੱਗੇ ਧਰ ਦਿੱਤੀ ਤੇ ਹੱਥ ਜੋੜ ਕੇ ਕਹਿੰਦੀ ਹੋਈ ਕਿ ਮਹਾਰਾਜ ਜੀ: ਕਾਂਗੜੀ ਨੂੰ ਪਵਿੱਤ੍ਰ ਕਰੋ। ਆਪ ਸੂਰਜ ਦੀਆਂ ਕਿਰਨਾਂ ਵਾਂਗ ਛਾਉਂ ਮਾਉਂ ਹੋ ਗਈ। ਮੈਂ ਜਦ ਸੇਕਾ ਲਿਆ ਤਾਂ ਨਿੱਘ ਆ ਗਈ ਅਰ ਸ਼ਬਦਾਂ ਦੀ ਧੁਨਿ ਨਾਲ ਮਨ ਦੇ ਇਕੱਠੇ ਹੋਣ ਨੇ ਅੱਖਾਂ ਨੂੰ ਬੰਦ ਕਰਕੇ ਮੇਰੀ ਹੋਸ਼ ਨੂੰ ਖ਼ਬਰ ਨਹੀਂ ਕਿੱਥੇ ਸੁੱਟ ਦਿੱਤਾ। ਕੇਵਲ ਮੈਨੂੰ ਇੰਨਾਂ ਯਾਦ ਹੈ ਕਿ ਅਲੌਕਿਕ ਮਿੱਠੀ ਮਿੱਠੀ ਨੀਂਦ ਨੇ ਮੇਰੇ ਸਾਰੇ ਸਰੀਰ ਨੂੰ ਬੇਸੁਧ ਕਰਕੇ ਇਕ ਕਦੀ ਨਾ ਦੇਖੀ ਹੋਈ ਹੋਸ਼ ਦੀ ਅਵਸਥਾ ਵਿਚ ਮੈਨੂੰ ਪਹੁੰਚਾ ਦਿੱਤਾ। ਇਸ ਵੇਲੇ ਮੈਨੂੰ ਆਪਣਾ ਆਪ ਪਵਨ ਵਿਚ ਉਡਦਾ ਹੋਇਆ ਭਾਸਿਆ। "ਊਡਾਂ ਊਡਿ ਚੜਾਂ ਅਸਮਾਨਿ॥" ਅਰ ਕੁਝ ਚਿਰ ਮਗਰੋਂ ਮੈਂ ਇਕ ਅਤਿ ਮਨੋਹਰ ਸ਼ਹਿਰ ਵਿਚ ਪਹੁੰਚਿਆ, ਜਿਸ ਦਾ ਸਮਾਚਾਰ ਆਪਣੀ ਟੁੱਟੀ ਫੁਟੀ ਬੋਲੀ ਵਿਚ ਮੋਟੀ ਤੇ ਠੁੱਲ੍ਹੀ ਅਕਲ ਦੁਆਰਾ ਹੇਠਾਂ ਲਿਖਦਾ ਹਾਂ:-

ਕੀਰਤਨ ਸੁਣਦਿਆਂ ਸੁਰਤ ਨੇ ਐਸੀ ਉਡਾਰੀ ਖਾਧੀ ਕਿ ਮਾਨੋ ਦੁਨੀਆਂ ਹੀ ਪਲਟ ਗਈ, ਕੀ ਦਿਸਦਾ ਹੈ ਕਿ-

ਇਕ ਡਾਢਾ ਹੀ ਅਚਰਜ ਸੁੰਦਰ ਸ਼ਹਿਰ ਹੈ, ਜਿਸ ਦੀ ਉਪਮਾ ਲਿਖਣੀ ਮਾਨੁਖ ਦੀ ਕਲਮ ਤੋਂ ਦੂਰ ਹੈ, ਕਿਉਂਕਿ ਇਸ ਦੀ ਉਸਾਰੀ ਐਸੇ ਪਦਾਰਥਾਂ ਨਾਲ ਹੋਈ ਹੋਈ ਹੈ ਕਿ ਜੋ ਮਨੁਖ ਦੀ ਸਮਝ ਅਰ ਅਕਲ ਤੋਂ ਦੂਰ ਹਨ। ਇਸ ਦੇ ਘਰ ਕਦੀ ਡਿਗਦੇ ਢਹਿੰਦੇ ਜਾਂ ਪੁਰਾਣੇ ਨਹੀਂ ਹੁੰਦੇ। ਦਿਨ ਰਾਤ ਦਾ ਓਥੇ ਵੇਰਵਾ ਨਹੀਂ, ਦੁਖ ਦਰਦ ਦਾ ਨਾਉਂ ਨਹੀਂ। 'ਬੇਗਮ ਪੁਰਾ ਇਸ

ਸ਼ਹਿਰ ਦਾ ਨਾਉਂ ਹੈ। "ਬੇਗਮ ਪੁਰਾ ਸਹਰ ਕੋ ਨਾਉ॥-ਗਉ:ਰਵਿ:"ਕੋਈ ਚੋਰ ਜੁਆਰੀਆ ਏਥੇ ਵਸਦਾ ਨਹੀਂ, ਕੋਈ ਚੌਂਕੀ ਪਹਿਰਾ ਸਿਪਾਹੀ ਨਹੀਂ ਹੈ। ਇਕ ਤੋਂ ਇਕ ਚੜ੍ਹਦੇ ਤੇ ਸੁੰਦਰ ਮਹਿਲ ਮਾੜੀਆਂ ਤੇ ਮੰਦਰ ਸਾਧੂ ਪੁਰਖ ਦੀ ਬ੍ਰਿਤੀ ਵਾਂਙੂ ਅਡੋਲ ਖੜੇ ਹਨ, ਫਿਰ ਏਹ ਮਕਾਨ ਐਸੇ ਹਨ ਕਿ ਜਿਸ ਵੇਲੇ ਪਜਾਲ ਕਰੋ ਤੇ ਜੇਹੋ ਜੇਹਾ ਖਜਾਲ ਕਰੋ ਓਹੋ ਜਿਹੇ ਉਸਰ ਜਾਂਦੇ ਹਨ। ਜਦ ਅਗਲਿਆ ਨੂੰ ਬਦਲਨ ਦਾ ਖਜਾਲ ਕਰੋ ਤਾਂ ਉਨ੍ਹਾਂ ਦੀ ਥਾਵੇਂ ਜਿਹੇ ਚਾਹੋ ਹੋਰ ਉਸਰ ਜਾਂਦੇ ਹਨ। ਏਹ ਮਕਾਨ ਇੱਟਾਂ ਪੱਥਰਾਂ ਦੇ ਨਹੀਂ, ਸਗੋਂ ਕਿਸੇ ਖਜਾਲ ਨਾਲੋਂ ਬੀ ਸੂਖਮ ਵਸਤੂ ਦੇ ਬਣੇ ਹੋਏ ਹਨ। ਇਨ੍ਹਾਂ ਘਰਾਂ ਵਿਚ ਰਹਿਣ ਵਾਲੇ ਸੁੰਦਰਤਾ ਤੇ ਚੰਗਜਾਈ ਦੀ ਮੂਰਤਿ ਹਨ, ਜਿਨ੍ਹਾਂ ਦੇ ਚਿਹਰਿਆਂ ਪੁਰ ਐਸਾ ਪ੍ਰਕਾਸ਼ ਹੈ ਕਿ ਜਿਹਾ ਸੂਰਜ ਦਾ ਬੀ ਨਹੀਂ ਹੁੰਦਾ। ਇਨ੍ਹਾਂ ਦੇ ਹਿਰਦੇ ਬਸੰਤ ਰੁਤ ਦੇ ਅਕਾਸ਼ ਵਾਂਙੂ ਨਿਰਮਲ ਸੁਗੰਧਿਤ ਅਰ ਸ਼ੁਧ ਹਨ। ਇਨ੍ਹਾਂ ਦੁਆਲੇ ਪ੍ਰੇਮ ਦੇ ਕਪੜੇ ਪਹਿਨੇ ਹੋਏ ਹਨ (ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ॥-ਗੂ: ਵਾਰ ਮ: ੫ ਪੁਨਾ:-ਖੜਿ ਦਰਗਹ ਪੈਨਾਈਐ॥-ਸਿਰੀ ਮ: ੨) ਕੋਈ ਪੁਰਖ ਨੰਗਾ ਨਹੀਂ ਦਿਸਦਾ। ਕਪੜੇ ਸਾਡੇ ਕਪੜਿਆਂ ਵਰਗੇ ਨਹੀਂ, ਪਰ ਕਿਸੇ ਪ੍ਰਕਾਸ਼ ਵਰਗੀ ਸ਼ੈ ਦੇ ਬਣੇ ਹੋਏ ਹਨ, ਜਿਨ੍ਹਾਂ ਦੇ ਰੰਗ ਅਜੀਬ ਤੇ ਐਤਨੀਆਂ ਵੰਨਾਂ ਦੇ ਹਨ ਕਿ ਧਰਤੀ ਉਤੇ ਕਦੇ ਉਤਨੇ ਰੰਗ ਡਿਠੇ ਹੀ ਨਹੀਂ, ਦਮਕ ਚਮਕ ਤੇ ਲਹਿਰਾਉ ਬੀ ਅਜੀਬ ਹੈ। ਰੋਟੀ ਦਾਲ ਭਾਜੀ ਦਾ ਏਥੇ ਮੁਸ਼ਕ ਭੀ ਨਹੀਂ। 'ਨਾਮ ਰਸ' ਤੇ ਕੀਰਤਨ ਨਾਮੇ ਇਕ ਪਦਾਰਥ ਹੈ (ਭੋਜਨ ਭਾਉ ਕੀਰਤਨ ਆਧਾਰੁ॥-ਚੌ: ਮ: ੫) ਜੋ ਇਨ੍ਹਾਂ ਲੋਕਾਂ ਦਾ ਆਧਾਰ ਹੈ। ਜਗ੍ਹਾ ਜਗ੍ਹਾ ਐਸੇ ਸੁੰਦਰ ਫੁਹਾਰੇ ਅਨੋਖੇ ਫੁਲਵਾੜੀਆਂ ਵਿਚ ਸਜੇ ਹੋਏ ਛੁਟ ਰਹੇ ਹਨ ਜਿਨ੍ਹਾਂ ਦਾ ਸੁਹਾਉ ਤੇ ਫਬਾਉ ਮਨ ਨੂੰ ਮੋਹੀ ਜਾਂਦਾ ਹੈ। ਪਰ ਏਹ ਫੁਹਾਰੇ ਪਾਣੀ ਤੇ ਫੁਲ ਸਾਡੀ ਧਰਤੀ ਵਰਗੇ ਨਹੀਂ, ਕਿਸੇ ਅਨੋਖੀ ਸੂਖਮ ਸ਼ੈ ਦੇ ਹਨ, ਫੁਹਾਰੇ ਬਰਸਦੇ ਵੇਖ ਕੇ ਜੀ ਗਾਉਂ ਉਠਦਾ ਹੈ-

**ਬਰਸੁ ਘਨਾ ਮੇਰਾ ਮਨੁ ਭੀਨਾ॥**
**ਅੰਮ੍ਰਿਤ ਬੂੰਦ ਸੁਹਾਨੀ ਹੀਅਰੈ**
**ਗੁਰਿ ਮੋਹੀ ਮਨੁ ਹਰਿ ਰਸਿ ਲੀਨਾ॥੧॥** (ਮਲਾਰ ਮ:੧)

ਪੁਨਾ:-

**ਛੁਟਤ ਪਰਵਾਹ ਅਮਿਅ ਅਮਰਾ ਪਦ ਅੰਮ੍ਰਿਤ ਸਰੋਵਰ ਸਦ ਭਰਿਆ॥ ਤੇ ਪੀਵਹਿ ਸੰਤ ਕਰਹਿ ਮਨਿ ਮਜਨੁ ਪੁਬ ਜਿਨਹੁ ਸੇਵਾ ਕਰੀਆ॥ ਤਿਨ ਭਉ ਨਿਵਾਰਿ ਅਨਭੈ ਪਦੁ ਦੀਨਾ ਸਬਦ ਮਾਤ੍ਰ ਤੇ ਉਧਰ ਧਰੇ॥ ਕਵਿ ਕਲ੍ਯ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ॥੨॥** (ਸਵ: ਮ: ੪ ਕੇ)

ਇਸ ਅਚਰਜ ਸ਼ਹਿਰ ਦੀ ਵਿਆਖਿਆ ਹੇਠ ਲਿਖੇ ਸ਼ਬਦਾਂ ਵਿਚ ਲਿਖੀ ਯਥਾ–

**ਸਹਜ ਸਿਫਤਿ ਭਗਤਿ ਤਤੁ ਗਿਆਨਾ॥ ਸਦਾ ਅਨੰਦੁ ਨਿਹਚਲੁ ਸਚੁ ਥਾਨਾ॥ ਤਹਾ ਸੰਗਤਿ ਸਾਧ ਗੁਣ ਰਸੈ॥ ਅਨਭਉ ਨਗਰੁ ਤਹਾ ਸਦ ਵਸੈ॥੬॥ ਤਹ ਭਉ ਭਰਮਾ ਸੋਗੁ ਨ ਚਿੰਤਾ॥ ਆਵਣੁ ਜਾਵਣੁ ਮਿਰਤੁ ਨ ਹੋਤਾ॥ ਤਹ ਸਦਾ ਅਨੰਦ ਅਨਹਤ ਆਖਾਰੇ॥ ਭਗਤ ਵਸਹਿ ਕੀਰਤਨ ਆਧਾਰੇ॥੭॥ ਪਾਰਬ੍ਰਹਮ ਕਾ ਅੰਤੁ ਨ ਪਾਰੁ॥ ਕਉਣੁ ਕਰੈ ਤਾ ਕਾ ਬੀਚਾਰੁ॥ ਕਹੁ ਨਾਨਕ ਜਿਸੁ ਕਿਰਪਾ ਕਰੈ॥ ਨਿਹਚਲ ਥਾਨੁ ਸਾਧ ਸੰਗਿ ਤਰੈ॥੮॥੪॥** (ਗਉੜੀ ਮ:੫)

**ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥ ਨਾਂ ਤਸਵੀਸ ਖਿਰਾਜੁ ਨ ਮਾਲੁ॥ ਖਉਫੁ ਨ ਖਤਾ ਨ ਤਰਸੁ ਜਵਾਲੁ॥੧॥ ਅਬ ਮੋਹਿ ਖੂਬ ਵਤਨ ਗਹ ਪਾਈ॥ ਊਹਾਂ ਖੈਰਿ ਸਦਾ ਮੇਰੇ ਭਾਈ॥੧॥ਰਹਾਉ॥ ਕਾਇਮੁ ਦਾਇਮੁ ਸਦਾ ਪਾਤਿਸਾਹੀ॥ ਦੋਮ ਨ ਸੇਮ ਏਕ ਸੋ ਆਹੀ॥ ਆਬਾਦਾਨੁ ਸਦਾ ਮਸਹੂਰ॥ ਊਹਾਂ ਗਨੀ ਬਸਹਿ ਮਾਮੂਰ॥੨॥ ਤਿਉ ਤਿਉ ਸੈਲ ਕਰਹਿ ਜਿਉ ਭਾਵੈ॥ ਮਹਰਮ ਮਹਿਲ ਨ ਕੋ ਅਟਕਾਵੈ॥ ਕਹਿ ਰਵਿਦਾਸ ਖਲਾਸ ਚਮਾਰਾ॥ ਜੋ ਹਮ ਸਹਰੀ ਸੋ ਮੀਤੁ ਹਮਾਰਾ॥੩॥੨॥** (ਗਉੜੀ ਰਵਿਦਾਸ ਜੀ)

ਬਨਸਪਤੀ ਬੀ ਏਥੇ ਅਚਰਜ ਹੈ। ਫੁੱਲ ਤੋੜ ਲਓ, ਫੇਰ ਤੁਹਾਡੇ ਹਥ ਵਿਚ ਵੀ ਫੁਲ ਹੋਊ ਤੇ ਪਿਛੇ ਟਾਹਣੀ ਤੇ ਵੀ ਹੋਊ। ਕੋਈ ਸ਼ੈ ਇਥੇ ਮਰਦੀ ਨਹੀਂ। ਕਿਸੇ ਜਾਨ, ਜੀਵ, ਬਨਸਪਤੀ ਨੂੰ ਇਥੇ ਮੌਤ ਨਹੀਂ ਵਾਪਰਦੀ।

ਇਸ ਸ਼ਹਿਰ ਵਿਚ ਇਸ ਤੋਂ ਬੀ ਪਰੇ ਤੇ ਅਪਾਰ ਇਕ ਅਤਿ ਸੁੰਦਰ ਮਹਲ ਹੈ, ਜਿਸ ਦੀ ਇਮਾਰਤ ਐਸੇ ਦਿੱਬ ਜ਼ੂਾਹਰਾਤ ਨਾਲ ਬਣੀ ਹੋਈ ਹੈ, ਕਿ ਜਿਨ੍ਹਾਂ ਦੀ ਸੁੰਦਰਤਾ ਅੱਖਾਂ ਝੱਲ ਨਹੀਂ ਸਕਦੀਆਂ ਅਰ ਸਿਰ ਤੋਂ

ਪੈਰਾਂ ਤੀਕ ਸਭ ਹੀਰੇ "ਹੀਰਾ ਹਾਥਿ ਚੜਿਆ ਨਿਰਮੋਲਕੁ...॥-ਕੇਦਾ:ਕਬੀਰ" ਪੰਨੇ ਨਾਲੋਂ ਬੀ ਸੁਹਣੇ ਤੇ ਅਮੋਲਕ, ਪੱਥਰ ਵਰਗੇ ਪਰ ਸੂਖਮ ਰਤਨ ਲਗ ਰਹੇ ਹਨ ਅਰ ਕਾਰੀਗਰ ਦੀ ਅਭੁਲ ਅਕਲ ਨੇ ਇਸ ਨੂੰ ਐਸਾ ਸਜਾਇਆ ਅਰ ਫਬਾਉ ਦੇ ਕੇ ਰਚਿਆ ਹੈ ਕਿ ਦੇਖਦਿਆਂ ਹੀ ਅਕਲ ਅਚਰਜ ਹੋ ਉੱਥੇ ਦੀ ਉੱਥੇ ਰਹਿ ਜਾਂਦੀ ਹੈ (ਮਾਈ ਰੀ ਪੇਖਿ ਰਹੀ ਬਿਸਮਾਦ॥-ਸਾਰੰ:ਮ:੫।) ਇਸ ਦੇ ਅੰਦਰ ਐਸਾ ਪ੍ਰਕਾਸ਼ ਹੈ ਕਿ ਜੋ ਕੰਧਾਂ ਦੇ ਵਿਚ ਦੀ ਹੋ ਕੇ ਬਾਹਰ ਚਾਰ ਚੁਫੇਰੇ ਰੰਗ ਰੰਗ ਦਾ ਚਾਨਣਾ ਦੇ ਰਿਹਾ ਹੈ, (ਰਤਨ ਕਮਲ ਕੋਠਰੀ॥ ਚਮਕਾਰ ਬੀਜੁਲ ਤਹੀ॥-ਸੋ:ਨਾਮਦੇਉ) ਮਾਨੋਂ ਕੰਧਾਂ ਸ਼ੀਸ਼ੇ ਨਾਲੋਂ ਬੀ ਵਧੀਕ ਪਾਰਦਰਸ਼ਕ ਹਨ। ਨਿਰਮੈਲ ਜਿਸਦੇ ਦਸਾਰ ਪਾਰ ਦਿੱਸੇ। ਪਾਸ ਗਿਆਂ ਕੰਧਾਂ ਵਿਚੋਂ ਐਸੀ ਸੁਗੰਧੀ ਆਉਂਦੀ ਹੈ ਕਿ ਜਿਸ ਦੇ ਅਸਰ ਨਾਲ ਮਾਨੋਂ ਬ੍ਰਿਤੀ ਦਸਮੇ ਦੁਆਰ ਚੜ੍ਹ ਜਾਂਦੀ ਹੈ, ਅਰ ਐਸਾ ਭਾਸਦਾ ਹੈ ਕਿ ਜਿੱਕੁਰ ਸੂਰਜ ਦੀਆਂ ਕਿਰਨਾਂ ਚਾਰ ਚੁਫੇਰੇ ਪਸਰ ਕੇ ਅਨੇਕਾਂ ਧਰਤੀਆਂ ਨੂੰ ਪ੍ਰਕਾਸ਼, ਗਰਮੀ ਤੇ ਤੇਜ ਦਾ ਦਾਨ ਬਖਸ਼ਦੀਆਂ ਹਨ, ਅਰ ਜਿੰਦ ਵਾਲੇ ਜੀਵਾਂ ਦੀ ਉਤਪਤੀ ਤੇ ਵਾਧਾ ਕਰਦੀਆਂ ਹਨ ਤਿੱਕੁਰ ਇਸ ਮਹਿਲ ਦੇ ਪ੍ਰਕਾਸ਼ ਦੀਆਂ ਕਿਰਨਾਂ ਬ੍ਰਹਮਾਂਡਾਂ ਵਿਚ ਫੈਲ ਕੇ ਸੂਰਜਾਂ ਨੂੰ ਗਰਮੀ, ਤੇਜ, ਜੀਵ ਸੱਤਾ, ਚੰਦਾਂ ਨੂੰ ਪ੍ਰਕਾਸ਼, ਸੀਤਲਤਾ, ਪ੍ਰਿਥਵੀਆਂ ਨੂੰ ਮੌਲਨ ਦੀ ਸ਼ਕਤੀ, ਜੀਵਾਂ ਨੂੰ ਜਿੰਦ, ਪ੍ਰਤਿਪਾਲਨਾ ਅਰ ਆਤਮਿਕ ਜੀਵਾਂ ਨੂੰ ਆਤਮਿਕ ਸੱਤਾ ਪ੍ਰਦਾਨ ਕਰਦੀਆਂ ਹਨ, ਸਾਰੇ ਸੰਸਾਰ ਵਿਚ ਜੋ ਕੁਝ ਹੈ ਸਭ ਇਨ੍ਹਾਂ ਦੇ ਬਲ ਦੇ ਆਸਰੇ ਹੈ। ਇਸ ਮਹਿਲ (ਸਾਚ ਮਹਲਿ ਗੁਰਿ ਅਲਖੁ ਲਖਾਇਆ॥ ਨਿਹਚਲ ਮਹਲੁ ਨਹੀ ਛਾਇਆ ਮਾਇਆ॥-ਗਉ: ਮ: ੧) ਨੂੰ ਉਸ ਦੇਸ ਦੇ ਲੋਕੀ 'ਸਰੂਪ' ਕਰਕੇ ਆਖਦੇ ਹਨ। ਇਸ ਮਹਲ ਦੀ ਠੀਕ ਉਪਮਾ ਇਸ ਸ਼ਬਦ ਵਿਚ ਹੈ:-

> **ਸੂਖ ਮਹਲ ਜਾਕੇ ਊਚ ਦੁਆਰੇ॥ ਤਾ ਮਹਿ ਵਾਸਹਿ ਭਗਤ ਪਿਆਰੇ॥੧॥ ਸਹਜ ਕਥਾ ਪ੍ਰਭ ਕੀ ਅਤਿ ਮੀਠੀ॥ ਵਿਰਲੈ ਕਾਹੂ ਨੇਤ੍ਰਹੁ ਡੀਠੀ॥੧॥ਰਹਾਉ॥ ਤਹ ਗੀਤ ਨਾਦ ਅਖਾਰੇ ਸੰਗਾ॥ ਊਹਾ ਸੰਤ ਕਰਹਿ ਹਰਿ ਰੰਗਾ॥੨॥ ਤਹ ਮਰਣੁ ਨ ਜੀਵਣੁ ਸੋਗੁ ਨ ਹਰਖਾ॥ ਸਾਚ ਨਾਮ ਕੀ ਅੰਮ੍ਰਿਤ ਵਰਖਾ॥੩॥ ਗੁਹਜ ਕਥਾ ਇਹ ਗੁਰ ਤੇ ਜਾਣੀ॥ ਨਾਨਕੁ ਬੋਲੈ ਹਰਿ ਹਰਿ ਬਾਣੀ॥੪॥੬॥੧੨॥**
> (ਸੂਹੀ ਮ:੫)

ਐਸੇ ਸੁੰਦਰ ਮਹਿਲ ਨੂੰ ਦੇਖ ਕੇ ਇਸ ਦੇ ਅੰਦਰ ਜਾਣ ਨੂੰ ਦਿਲ ਕੀਤਾ, ਪਰ ਬੂਹੇ ਬੰਦ ਸਨ ਅਰ ਕੋਈ ਵਿਧਿ ਨਜ਼ਰ ਨਹੀਂ ਆਉਂਦੀ ਸੀ ਕਿ ਜਿਸ ਨਾਲ ਅੰਦਰ ਜਾਣ ਦੀ ਡੌਲ ਬਣੇ, ਪਰ ਥੋੜ੍ਹੇ ਚਿਰ ਮਗਰੋਂ ਇਕ ਬੜਾ ਦਿੱਬ ਜੋਤੀ ਪੁਰਸ਼ ਜਿਸਦੇ ਤੇਜ ਨਾਲ ਅੱਖਾਂ ਚੁੰਧਿਆਈਆਂ ਜਾਂਦੀਆਂ ਸਨ, ਬੂਹੇ ਦੇ ਅੱਗੇ ਅਤਿ ਪ੍ਰੇਮ ਅਰ ਨਿੰਮ੍ਰਤਾ ਨਾਲ ਹੱਥ ਜੋੜੇ ਖਲੋਤਾ ਮਨ ਨੂੰ ਮੋਹ ਲੈਣ ਵਾਲੀ ਸੁਰ ਵਿਚ ਗਾਉਂਦਾ ਪਿਆ ਦਿੱਸਿਆ-

**ਵਿਸਰਹਿ ਨਾਹੀ ਜਿਤੁ ਤੂ ਕਬਹੂ ਸੋ ਥਾਨੁ ਤੇਰਾ ਕੇਹਾ॥ ਆਠ ਪਹਰ ਜਿਤੁ ਤੁਧੁ ਧਿਆਈ ਨਿਰਮਲ ਹੋਵੈ ਦੇਹਾ॥੧॥ ਮੇਰੇ ਰਾਮ ਹਉ ਸੋ ਥਾਨੁ ਭਾਲਣ ਆਇਆ॥ ਖੋਜਤ ਖੋਜਤ ਭਇਆ ਸਾਧ ਸੰਗੁ ਤਿਨ ਸਰਣਾਈ ਪਾਇਆ॥੧॥** (ਸੂਹੀ ਮ:੫)

ਪੁਨਾ:-

**ਦਰਮਾਦੇ ਠਾਢੇ ਦਰਬਾਰਿ॥**<br>**ਤੁਝ ਬਿਨੁ ਸੁਰਤਿ ਕਰੈ ਕੋ ਮੇਰੀ॥**<br>**ਦਰਸਨੁ ਦੀਜੈ ਖੋਲਿ ਕਿਵਾਰ॥** (ਬਿਲਾਵਲ ਕਬੀਰ)

ਇਸ ਮਹਤ ਪੁਰਖ ਦੀ ਬੇਨਤੀ ਨੇ ਅੱਖਾਂ ਵਿਚ ਜਲ ਭਰ ਦਿੱਤਾ ਅਰ ਐਸਾ ਪ੍ਰਵਾਹ ਚਲਾਇਆ ਕਿ ਮਾਨੋਂ ਸਾਵਣ ਦੀ ਝੜੀ ਲੱਗ ਗਈ। ਫਿਰ ਇਕ ਹਿਲੋਰਾ ਆਇਆ ਮਾਨੋਂ ਸੱਤੇ ਸੁਧਾਂ ਭੁੱਲ ਗਈਆਂ, ਮਾਨੋਂ ਮੂਰਛਾ ਹੋ ਗਈ। ਇਸ ਸ਼ਹਿਰ ਵਿਚ ਕਿਸੇ ਪੁਰਖ ਦਾ ਪਰਛਾਵਾਂ ਨਹੀਂ ਡਿੱਠਾ ਸੀ, ਪਰ ਆਪਣਾ ਪਰਛਾਵਾਂ ਦੇਖ ਦੇਖ ਕੇ ਸ਼ਰਮ ਜਿਹੀ ਆ ਰਹੀ ਸੀ, ਜਾਂ ਹੁਣ ਚੁਫੇਰੇ ਡਿੱਠਾ ਤਾਂ ਆਪਣਾ ਪਰਛਾਵਾਂ (ਨਿਹਚਲੁ ਮਹਲੁ ਨਹੀ ਛਾਇਆ ਮਾਇਆ॥-ਗਉ:ਮ:੧) ਬੀ ਉਸ ਪ੍ਰਕਾਸ਼ ਰੂਪ ਵਾਯੂਮੰਡਲ ਵਿਚ ਗੁੰਮ ਹੋ ਗਿਆ ਸੀ।

ਇੰਨੇ ਚਿਰ ਨੂੰ ਬੂਹਾ ਖੁਲ੍ਹਿਆ ਤੇ ਉਸ ਪ੍ਰੇਮੀ ਪੁਰਖ ਨੂੰ ਅੰਦਰ ਆਉਣ ਦੀ ਸੈਨਤ ਹੋਈ, ਪਰ ਉਸ ਧਰਮੀ ਮਹਾਤਮਾਂ ਨੇ ਖੱਬੇ ਹੱਥ ਨਾਲ ਸਾਡੀ ਉਂਗਲ ਫੜ ਲਈ ਅਰ ਅਪਣੇ ਨਾਲ ਹੀ ਅੰਦਰ ਲੈ ਗਿਆ। ਉਹ ਤਾਂ ਅੱਗੇ ਲੰਘਕੇ ਆਦਰ ਦੀ ਥਾਉਂ ਤੇ ਬੈਠ ਗਿਆ ਤੇ ਸਾਡੀ ਦ੍ਰਿਸ਼ਟੀ ਐਸੀ ਚੁੰਧਿਆਈ ਕਿ ਅਸੀਂ ਬੂਹੇ ਦੇ ਨਾਲ ਹੀ ਕੰਧ ਦੀ ਮੂਰਤ ਵਾਂਙ ਕੰਧ ਨਾਲ

ਲੱਗੇ ਖੜੇ ਰਹਿ ਗਏ। "ਰੇ ਰੇ ਦਰਗਹ ਕਹੈ ਨ ਕੋਊ॥ ਆਉ ਬੈਠੁ ਆਦਰੁ ਸੁਭ ਦੇਊ॥-ਗਉ:ਬਾ:ਅ:ਮ:5-10" ਕੁਝ ਚਿਰ ਮਗਰੋਂ ਜਦ ਨਜ਼ਰ ਉਸ ਪ੍ਰਕਾਸ਼ ਵਿਚ ਕੰਮ ਕਰਨ ਲੱਗੀ, ਤਦ ਸਿਰ ਬੇਵਸਾ ਝੁਕ ਗਿਆ, ਅਰ ਇਹ ਸ਼ਬਦ ਮੂੰਹੋਂ ਨਿਕਲਿਆ:-

**ਘਰ ਮਹਿ ਘਰੁ ਦਿਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ॥ ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ॥ ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ॥ ਤਾਰ ਘੋਰ ਬਾਜਿੰਤ੍ਰ ਤਹਿ ਸਾਚਿ ਤਖਤਿ ਸੁਲਤਾਨੁ॥ ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵਲਾਇ॥ ਅਕਥ ਕਥਾ ਬੀਚਾਰੀਐ ਮਨਸਾ ਮਨਹਿ ਸਮਾਇ॥ ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ॥ ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ॥ ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ॥ ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾ ਕਾ ਦਾਸੁ॥** (ਮਲਾਰ ਵਾਰ ਮ: ੧)

ਜਿੱਕੁਰ ਪੋਹ ਦੀ ਕਾਲੀ ਹਨੇਰੀ ਪਰ ਨਿਰਮਲ ਰਾਤ ਨੂੰ ਅਕਾਸ਼ ਵਿਚ ਕ੍ਰੋੜਾਂ ਤਾਰੇ ਡਲ੍ਹਕਦੇ ਦਿੱਸਦੇ ਹਨ, ਉਨ੍ਹਾਂ ਤਾਰਿਆਂ ਦੀ ਗਿਣੰਤੀ ਨਾਲੋਂ ਕ੍ਰੋੜਾਂ ਗੁਣਾਂ ਵਧੀਕ ਤਾਰੇ, ਜਿਨ੍ਹਾਂ ਦਾ ਪ੍ਰਕਾਸ਼ ਕ੍ਰੋੜਾਂ ਸੂਰਜਾਂ ਨਾਲੋਂ ਅਧਿਕ ਸੀ, ਉਸ ਮਹਿਲ ਦੀ ਛੱਤ ਨਾਲ ਜੜੇ ਹੋਏ ਐਸ ਤਰ੍ਹਾਂ ਪ੍ਰਤੀਤ ਹੁੰਦੇ ਸਨ ਕਿ ਮਾਨੋਂ ਕੜੀਆਂ ਦੀ ਥਾਂ ਇਹ ਅਭੌਤਕ (ਜੋ ਤੱਤਾਂ ਤੋਂ ਨਾ ਬਣਿਆ ਹੋਵੇ।) ਤਾਰੇ ਹੀ ਪਾਏ ਗਏ ਹਨ। ਇਸ ਦੀਆਂ ਕੰਧਾਂ ਐਸੀਆਂ ਚ੍ਰਮਕਦੀਆਂ ਸਨ, ਜਿਵੇਂ ਜੋਗੀ ਪੁਰਖ ਦਾ ਮਸਤਕ। ਫਰਸ਼ ਐਸਾ ਅਸਚਰਜ ਸੀ, ਜਿੱਕੁਰ ਸਾਡੀ ਦੁਨੀਆਂ ਵਿਚ ਪੁੰਨਿਆਂ ਦੇ ਚੰਦ ਦੀ ਚਾਂਦਨੀ ਦਾ ਵਿਛਾਉਣਾ ਕਿਸੇ ਪਾਰੇ ਦੇ ਛੰਭ ਪੁਰ ਵਿਛਿਆ ਹੋਇਆ ਹੋਵੇ। ਹੋਰ ਜੋ ਜੋ ਪਦਾਰਥ ਇੱਥੇ ਡਿੱਠੇ ਸੋ ਐਸੇ ਅਨੋਖੇ ਸਨ ਕਿ ਨਾ ਕਦੀ ਧਰਤੀ ਪੁਰ ਡਿੱਠੇ ਅਰ ਨਾ ਸਾਡੀਆਂ ਬੋਲੀਆਂ ਵਿਚ ਉਨ੍ਹਾਂ ਦੇ ਨਾਉਂ ਹਨ, ਅਰ ਨਾ ਜੀਵ ਦੀ ਐਸੀ ਸਮਝ ਹੈ ਕਿ ਜਿਸ ਨਾਲ ਉਨ੍ਹਾਂ ਦੇ ਸਰੂਪ ਨੂੰ ਫੜ ਸਕੇ, ਨਾ ਸਾਡੀ ਬੋਲੀ ਵਿਚ ਐਸੇ ਪਦ ਹਨ ਕਿ ਉਨ੍ਹਾਂ ਵਿਚ ਵਰਣਨ ਹੋ ਸਕੇ। ਮਾਤਲੋਕ ਦੇ ਜੀਵਾਂ ਦੀ ਸਮਝ ਗੋਚਰਾ ਕਰਨੇ ਲਈ ਸਾਡੀ ਬੋਲੀ ਵਿਚ ਐਉਂ ਵਰਣਨ ਹੋ ਸਕਦਾ ਹੈ:-

ਇੱਕ ਅਤਿ ਸੁੰਦਰ ਤਖਤ (ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ॥-ਮਲਾਰ ਵਾਰ ਮ:੧ ਪੁਨਾ-ਸਚੁ ਹੁਕਮੁ ਤੁਮਾਰਾ ਤਖਤਿ ਨਿਵਾਸੀ॥ ਆਇ ਨ ਜਾਵੈ ਮੇਰਾ ਪ੍ਰਭੁ ਅਬਿਨਾਸੀ॥੩॥-ਵਡ:ਮ:੫) ਜਗਮਗਾਉਂਦਾ ਵਿਛਿਆ ਹੋਇਆ ਸੀ, ਜਿਸ ਦੀ ਬਨਾਵਟ ਐਸੀ ਮਲੂਮ ਹੁੰਦੀ ਸੀ ਕਿ ਬਿਜਲੀ ਨਾਲੋਂ ਵਧੀਕ ਸੂਖਮ ਤੇ ਤੇਜ ਵਾਲੇ ਪਦਾਰਥਾਂ ਦਾ ਬਣਿਆ ਹੋਇਆ ਹੈ, ਇਸ ਦੇ ਉਤੇ ਇਕ ਜਜੋਤੀ ਸਰੂਪ ਬਿਰਾਜਮਾਨ ਹੈ, ਜਿਸ ਦੀ ਕੋਈ ਸੂਰਤ ਯਾ ਸ਼ਕਲ ਨਹੀਂ ਹੈ। ਬੈਠਾ ਤਖਤ ਪੁਰ ਹੈ, ਪਰ ਜਦ ਨੀਝ ਲਾ ਕੇ ਦੇਖੋ ਤਾਂ ਸਾਰੇ ਬ੍ਰਹਮਾਂਡਾਂ ਵਿਚ ਵਜਾਪਕ ਦਿੱਸਦਾ ਹੈ, ਅਰ ਵਣਾਂ ਤ੍ਰਿਣਾਂ ਪਰਬਤਾਂ ਵਿਚ ਰਵਿਆ ਹੋਇਆ ਜਾਪਦਾ ਹੈ (ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ॥-ਗਉੜੀ ਸੁਖ:)। ਸੂਖਮ ਐਸਾ ਹੈ ਕਿ ਕਰੜੇ ਤੋਂ ਕਰੜੇ ਪਦਾਰਥਾਂ ਵਿਚ ਗਤੀ ਰੱਖਦਾ ਹੈ। ਜਜੋਤੀ ਵਾਲਾ ਐਸਾ ਹੈ ਕਿ ਸਾਉਣ ਦੀਆਂ ਕ੍ਰੋੜਾਂ ਬਿਜਲੀਆਂ ਕੱਠੀਆਂ ਕੀਤੀਆਂ ਹੋਈਆਂ ਦਾ ਪ੍ਰਕਾਸ਼ ਉਸ ਦੇ ਸਾਮ੍ਹਣੇ ਗ੍ਰਹਣੇ ਹੋਏ ਚੰਦ੍ਰਮਾਂ ਨਾਲੋਂ ਭੀ ਮੈਲਾ ਭਾਸਦਾ ਹੈ। ਫਿਰ ਉਹ ਤੇਜ ਅਤਿ ਪਜਾਰਾ ਅਰ ਸੁਹਾਉਣਾ ਹੈ, ਅੱਖਾਂ ਨੂੰ ਠੰਢ, ਕਲੇਜੇ ਨੂੰ ਸੀਤਲਤਾ ਬਖਸ਼ਦਾ ਹੈ, ਅਰ ਚੁੰਬਕ ਪੱਥਰ ਵਾਂਡੂ ਹਰ ਚੀਜ਼ ਨੂੰ ਆਪਣੀ ਵੱਲ ਖਿੱਚਦਾ ਹੈ। ਉਸਦੇ ਦਰਸ਼ਨ (ਉਇ ਸੁਖ ਕਾਸਿਉ ਬਰਨਿ ਸੁਨਾਵਤ॥ ਅਨਦ ਬਿਨੋਦ ਪੇਖਿ ਪ੍ਰਭ ਦਰਸਨ ਮਨਿ ਮੰਗਲ ਗੁਨ ਗਾਵਤ॥1॥ਰਹਾਉ॥ ਬਿਸਮ ਭਈ ਪੇਖਿ ਬਿਸਮਾਦੀ ਪੂਰਿ ਰਹੇ ਕਿਰਪਾਵਤ॥ ਪੀਓ ਅੰਮ੍ਰਿਤ ਨਾਮੁ ਅਮੋਲਕ ਜਿਉ ਚਾਖਿ ਗੂੰਗਾ ਮੁਸਕਾਵਤ॥-ਸਾਰੰਗ ਮ:੫) ਦਾ ਜੋ ਰਸ ਸੀ ਸੋ ਕਥਨ ਤੋਂ ਬਾਹਰ ਸੀ:-

**'ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ॥'**
(ਗਉੜੀ ਕਬੀਰ)

ਇਸ ਤਖਤ ਦੇ ਅੱਗੇ ਚਾਰ ਚੁਫੇਰੇ ਚੰਦ ਦੇ ਹਾਲੇ ਵਾਂਡੂ ਅਤਿ ਮਨੋਹਰ ਘੇਰਾ ਪਾ ਕੇ ਅਨਗਿਣਤ ਜਜੋਤੀਮਯ ਰੂਪਾਂ ਵਾਲੇ ਬੈਠੇ ਸਨ। ਅਸੀਂ ਜਿੱਕੁਰ ਆਪਣੇ ਮਨ ਦਾ ਹਾਲ ਜੀਭ ਨਾਲ ਦੱਸਦੇ ਹਾਂ, ਫੇਰ ਬੀ ਦੂਜੇ ਦੀ ਸਮਝ ਵਿਚ ਘੱਟ ਆਉਂਦਾ ਹੈ, ਤਿਵੇਂ ਉਨ੍ਹਾਂ ਦਾ ਹਾਲ ਨਹੀਂ। ਉਨ੍ਹਾਂ ਦੇ ਭਾਵ ਚਿਹਰਿਆਂ ਪੁਰ ਪ੍ਰਗਟ ਸਨ, ਅਰ ਉਹ ਕੇਵਲ ਪ੍ਰੇਮ ਤੇ ਅਨੰਦ ਦੇ ਪੁਸਤਕ

ਲਿਖੇ ਹੋਏ ਭਾਸਦੇ ਸਨ। "ਗੁਝੜਾ ਲਧਮੁ ਲਾਲੁ ਮਥੈ ਹੀ ਪਰਗਟੁ ਥਿਆ॥- ਡਖ: ਵਾਰ: ਮ: ੫" ਇਨ੍ਹਾਂ ਮਹਾਤਮਾਂ ਦੇ ਸਰੂਪ ਦਿਸਦੇ ਤਾਂ ਸਨ, ਪਰ ਐਸੇ ਕੁਝ ਤਰਲ (ਸੂਖਮ) ਰੂਪ ਸਨ ਜੋ ਹੱਥ ਨਾਲ ਛੋਹਿਆਂ ਸਥੂਲ ਚੀਜ਼ਾਂ ਵਾਂਙੂ ਨਹੀਂ ਸੀ ਜਾਪਦੇ ਅਰ ਨਾ ਕਿਸੇ ਤਰ੍ਹਾਂ ਭੌਤਕ (ਤੱਤਾਂ ਦੇ ਬਣੇ ਹੋਏ) ਜਾਪਦੇ ਸਨ।

ਜਿਸ ਵੇਲੇ ਅੰਦਰ ਅੱਪੜੇ ਸਾਂ ਤਾਂ ਉਸ ਵੇਲੇ ਇਹ ਸਾਰੇ ਪਜਾਰੇ ਬੜੀ ਪਜਾਰੀ ਅਰ ਦੈਵੀ ਸੁਰ ਨਾਲ ਮਾਨੋਂ ਇਹ ਰਸੀਲਾ ਸ਼ਬਦ ਗਾਉਂ ਰਹੇ ਸਨ।

**ਪੰਚ ਸਬਦ ਤਹ ਪੂਰਨ ਨਾਦ॥ ਅਨਹਦ ਬਾਜੇ ਅਚਰਜ ਬਿਸਮਾਦ॥ ਕੇਲ ਕਰਹਿ ਸੰਤ ਹਰਿ ਲੋਗ॥ ਪਾਰਬ੍ਰਹਮ ਪੂਰਨ ਨਿਰਜੋਗ॥੧॥ ਸੂਖ ਸਹਜ ਆਨੰਦ ਭਵਨ॥ ਸਾਧ ਸੰਗਿ ਬੈਸਿ ਗੁਣ ਗਾਵਹ ਤਹ ਰੋਗ ਸੋਗ ਨਹੀ ਜਨਮ ਮਰਨ॥੧॥ਰਹਾਉ॥ ਊਹਾ ਸਿਮਰਹਿ ਕੇਵਲ ਨਾਮੁ॥ ਬਿਰਲੇ ਪਾਵਹਿ ਓਹੁ ਬਿਸ੍ਰਾਮੁ॥ ਭੋਜਨੁ ਭਾਉ ਕੀਰਤਨ ਆਧਾਰੁ॥ ਨਿਹਚਲ ਆਸਨੁ ਬੇਸੁਮਾਰੁ॥੨॥ ਡਿਗਿ ਨ ਡੋਲੈ ਕਤਹੂ ਨ ਧਾਵੈ॥ ਗੁਰ ਪ੍ਰਸਾਦਿ ਕੋ ਇਹੁ ਮਹਲੁ ਪਾਵੈ॥ ਭ੍ਰਮ ਭੈ ਮੋਹ ਨ ਮਾਇਆ ਜਾਲ॥ ਸੁੰਨ ਸਮਾਧਿ ਪ੍ਰਭੂ ਕਿਰਪਾਲ॥੩॥ ਤਾਕਾ ਅੰਤੁ ਨ ਪਾਰਾਵਾਰੁ॥ ਆਪੇ ਗੁਪਤੁ ਆਪੇ ਪਾਸਾਰੁ॥** -ਰਾਮ:ਮ:੫

ਇਹ ਗਲੇ ਨਾਲ ਗਾਂਵਿਆਂ ਜਾਣ ਵਾਲਾ ਯਾ ਕੰਨਾਂ ਨਾਲ ਸੁਣਿਆਂ ਜਾਣ ਵਾਲਾ ਸੰਗੀਤ ਨਹੀਂ ਸੀ, ਪਰ ਕੋਈ ਅਜੀਬ ਰਸ ਰੂਪ ਨਜ਼ਾਰਾ ਸੀ, ਨਜ਼ਾਰਾ ਸੀ ਕਿ ਸੰਗੀਤ, ਕੀ ਕਿਹਾ ਜਾਵੇ:-

**ਪਰਤਿਪਾਲ ਪ੍ਰਭ ਕ੍ਰਿਪਾਲ ਕਵਨ ਗੁਨ ਗਨੀ॥ ਅਨਿਕ ਰੰਗ ਬਹੁ ਤਰੰਗ ਸਰਬ ਕੋ ਧਨੀ॥੧॥ਰਹਾਉ॥ ਅਨਿਕ ਗਿਆਨ ਅਨਿਕ ਧਿਆਨ ਅਨਿਕ ਜਾਪ ਜਾਪ ਤਾਪ॥ ਅਨਿਕ ਗੁਨਿਤ ਧੁਨਿਤ ਲਲਿਤ ਅਨਿਕ ਧਾਰ ਮੁਨੀ॥੧॥ ਅਨਿਕ ਨਾਦ ਅਨਿਕ ਬਾਜ ਨਿਮਖ ਨਿਮਖ ਅਨਿਕ ਸ੍ਵਾਦ ਅਨਿਕ ਦੋਖ ਅਨਿਕ ਰੋਗ ਮਿਟਹਿ ਜਸ ਸੁਨੀ॥ ਨਾਨਕ ਸੇਵ ਅਪਾਰ ਦੇਵ ਤਟਹ ਖਟਹ ਬਰਤ ਪੂਜਾ ਗਵਨ ਭਵਨ ਜਾਤ੍ਰ ਕਰਨ ਸਗਲ ਫਲ ਪੁਨੀ॥੨॥** ਭੈਰਉ ਮ:੫

ਜਦ ਇਹ ਸ਼ਬਦ ਸਮਾਪਤ ਹੋਇਆ ਤਦ ਗਹੁ ਕਰਕੇ ਕੀ ਡਿੱਠਾ ਕਿ ਉਸ ਤਖਤ ਦੇ ਅੱਗੇ ਇਕ ਹੋਰ ਪਜਾਰੀ ਸੂਰਤ ਨਿਰਾਕਾਰ ਰੰਗ ਵਿਚ ਰੱਤੀ ਹੋਈ ਬੈਠੀ ਹੈ। ਇਨ੍ਹਾਂ ਦਾ ਰੂਪ ਸਾਰੇ ਮਹਾਤਮਾਂ ਨਾਲੋਂ ਐਸ ਤਰ੍ਹਾਂ ਅਧਿਕ ਸੀ ਜਿਸ ਤਰ੍ਹਾਂ ਸਜੇ ਹੋਏ ਜਾਂਞੀਆਂ ਵਿਚ ਲਾੜੇ ਦਾ ਰੂਪ ਸਭ ਤੋਂ ਅਧਿਕ ਹੁੰਦਾ ਹੈ ਅਰ ਅਨੋਖੀ ਝਲਕ ਦਿੰਦਾ ਹੈ। ਪ੍ਰੇਮ, ਸ਼ਰਧਾ, ਭਾਉ ਭਗਤੀ, ਪਰਉਪਕਾਰ ਤੇ ਪੂਰਨ ਗਿਆਨ ਦੇ ਚਿੰਨ੍ਹ ਐਸੇ ਦਿਪਤ (ਪ੍ਰਕਾਸ਼ਮਾਨ) ਸਨ, ਜਿਵੇਂ ਸੂਰਜ ਦੇ ਪ੍ਰਕਾਸ਼ ਵਿਚ ਗਰਮੀ, ਰੌਸ਼ਨੀ ਤੇ ਸ਼ਕਤੀ, ਬਿਨਾ ਉਸ ਦੇ ਸਰੂਪ ਤੇ ਅੱਡ ਅੱਡ ਹੋਣ ਤੋਂ, ਇਕ ਰੂਪ ਵਿਚ ਮੌਜੂਦ ਹੁੰਦੀ ਹੈ। ਤਖਤ ਪੁਰ ਬੈਠੇ ਹੋਏ ਅਗਾਧ ਸਰੂਪ ਅਰ ਇਸ ਪਰਉਪਕਾਰ ਮੂਰਤ ਸਨਮੁਖ ਬੈਠੇ ਦਿਬਜ ਮੂਰਤੀ ਵਾਲੇ ਦੇ ਵਿਚਕਾਰ ਇਕ ਐਸੀ ਪ੍ਰੇਮ ਦੀ ਡੋਰੀ ਚਮਕਦੀ ਦਿੱਸਦੀ ਹੈ ਕਿ ਜੋ ਤਖ਼ਤ ਪੁਰ ਬੈਠੇ ਪ੍ਰੇਮ ਦੇ ਸੋਮੇ ਦੀ ਬਖਸ਼ਿਸ਼ ਅਰ ਸਾਹਮਣੇ ਬੈਠੇ ਦੀ ਉਸ ਨਿਰਵਿਕਾਰ ਅਵਸਥਾ ਤੋਂ ਬਣੀ ਹੈ, ਜੋ ਪੂਰਨ ਹਉਮੈਂ ਦੇ ਅਭਾਵ ਵਾਲੀ ਹੁੰਦੀ ਹੈ ਅਰ 'ਭੈ ਸੰਯੁਕਤ ਪ੍ਰੇਮ' ਤੇ 'ਭਾਉ ਸੰਯੁਕਤ ਗਿਆਨ' ਦੇ ਰੰਗ ਵਾਲੀ ਹੁੰਦੀ ਹੈ। "ਪਹਿਲਾਂ ਬਾਬੇ ਪਾਯਾ ਬਖਸ਼ ਦਰ ਪਿਛੋਂ ਦੇ ਫਿਰ ਘਾਲ ਕਮਾਈ॥-ਵਾ:ਭਾ:ਗੁਰ:੧-੨੪"

ਥੋੜੇ ਚਿਰ ਮਗਰੋਂ ਤਖਤ ਪੁਰ ਬੈਠੀ ਹੋਈ ਪਜਾਰੀ ਜਜੋਤੀਮਯ ਸੂਰਤ ਨੇ ਐਸਾ ਅਸਚਰਜ ਚਲਿਤ (ਨਜ਼ਾਰਾ) ਦਿਖਾਇਆ ਜਿਸ ਦਾ ਅਨੁਵਾਦ ਸਾਡੀ ਸਮਝ ਵਾਸਤੇ ਐਉਂ ਹੋ ਸਕਦਾ ਹੈ-ਕਿ ਸਾਹਮਣੇ ਬੈਠੀ ਸੂਰਤ ਨੂੰ ਪਰਮ ਪ੍ਰਸੰਨਤਾ ਨਾਲ ਕਹਿੰਦੇ ਹਨ "ਹੇ ਪਜਾਰੇ! ਨੌ ਜਾਮੇ "ਜੋਤਿ ਓਹਾ, ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ॥"-ਰਾ: ਵ: ਸਤਾ ਬਲਵੰਡ ਪੁਨਾ- (ਦਸਾਂ ਪਾਤਸ਼ਾਹੀਆਂ ਨੂੰ) "ਭਿੰਨ ਭਿੰਨ ਸਭਹੂੰ ਕਰ ਜਾਨਾ॥ ਏਕ ਰੂਪ ਕਿਨਹੂ ਪਹਿਚਾਨਾ॥ ਜਿਨ ਜਾਨਾ ਤਿਨਹੀ ਸਿਧ ਪਾਈ॥ ਬਿਨ ਸਮਝੇ ਸਿਧ ਹਾਥ ਨ ਆਈ॥"-ਬਚਿਤ੍ਰ ਨਾਟਕ ਧਾਰ ਕੇ ਅਰ ਅਨੇਕ ਕਸ਼ਟ ਸਹਾਰ ਕੇ ਜੋ ਉਪਕਾਰ ਤੈਂ ਦੁਖੀ ਸ੍ਰਿਸ਼ਟੀ ਪੁਰ ਕੀਤਾ ਹੈ, ਮੇਰੀ ਪ੍ਰਸੰਨਤਾ ਦਾ ਕਾਰਣ ਹੋਇਆ ਹੈ। ਤੈਂ ਮੇਰਾ ਸਿਮਰਣ ਦ੍ਰਿੜ੍ਹਾਇਆ ਅਰ ਆਪਾ ਨਿਰਵਾਰੀ ਰੱਖਿਆ, ਤੈਂ ਅਚਰਜ ਸੇਵਾ ਕੀਤੀ ਹੈ।"

ਇਹ ਸੰਕਲਪ ਐਸੀ ਅਦਭੁਤ ਖੁਸ਼ੀ ਦਾ ਅਸਰ ਪੈਦਾ ਕਰਨ ਵਾਲਾ ਸੀ ਕਿ ਮਾਨੋਂ ਸਾਰੀ ਸਭਾ ਖੁਸ਼ੀ ਅਰ ਉਪਮਾ ਨਾਲ-ਜਲ ਨਾਲ ਭਰੇ ਹੋਏ

ਸਮੁੰਦਰ ਵਿਚ ਹੋਰ ਜਲ ਦੇ ਪੈ ਕੇ ਨਾ ਉਛਲਨ ਵਾਂਙੂ-ਉਮੰਗ ਵਿਚ ਰੱਤੀ ਗਈ, ਪਰ ਉਸ ਨਿੰਮ੍ਰਤਾ ਦੀ ਨਿਧਿ ਸਨਮੁਖ ਸਜੀ ਹੋਈ ਸੁਰਤ ਵਿੱਚੋਂ ਇਕ ਸੁਰੀਲੀ ਗੂੰਜ ਉਠੀ:-

**ਭੈਰਉ ਮ: ੫॥ ਨ ਦੇਵ ਦਾਨਵਾ ਨਰਾ॥ ਨ ਸਿਧ ਸਾਧਿਕਾ ਧਰਾ॥ ਅਸਤਿ ਏਕ ਦਿਗਰਿ ਕੁਈ॥ ਏਕ ਤੁਈ ਏਕ ਤੁਈ॥੨॥ਮ:੧॥ ਨ ਦਾਦੇ ਦਿਹੰਦ ਆਦਮੀ॥ ਨ ਸਪਤ ਜੇਰ ਜਿਮੀ॥ ਅਸਤਿ ਏਕ ਦਿਗਰਿ ਕੁਈ॥ ਏਕ ਤੁਈ ਏਕ ਤੁਈ॥੩॥ਮ:੧॥ ਨ ਸੂਰ ਸਸਿ ਮੰਡਲੋ॥ ਨ ਸਪਤ ਦੀਪ ਨਹ ਜਲੋ॥ ਅੰਨ ਪਉਣ ਥਿਰੁ ਨ ਕੁਈ॥ ਏਕੁ ਤੁਈ ਏਕੁ ਤੁਈ॥੪॥ਮ:੧॥ ਨ ਰਿਜਕੁ ਦਸਤ ਆ ਕਸੇ॥ ਹਮਾਰਾ ਏਕੁ ਆਸ ਵਸੇ॥ ਅਸਤਿ ਏਕੁ ਦਿਗਰ ਕੁਈ॥ ਏਕ ਤੁਈ ਏਕੁ ਤੁਈ॥੫॥ਮ:੧॥ ਪਰੰਦ ਏ ਨ ਗਿਰਾਹਜਰ॥ ਦਰਖਤ ਆਬ ਆਸ ਕਰ॥ ਦਿਹੰਦ ਸੁਈ॥ ਏਕ ਤੁਈ ਏਕੁ ਤੁਈ॥੬॥ਮ:੧॥ ਨਾਨਕ ਲਿਲਾਰਿ ਲਿਖਿਆ ਸੋਇ॥ ਮੇਟਿ ਨ ਸਾਕੈ ਕੋਇ॥ ਕਲਾ ਧਰੈ ਹਿਰੈ ਸੁਈ॥ ਏਕੁ ਤੁਈ ਏਕੁ ਤੁਈ॥੭॥** -ਮਾਝ ਵਾਰ ਮ:੧

ਇਸ ਅਚਰਜ ਉਸਤਤੀ ਦੇ ਸ਼ਬਦ ਦੀ ਸਮਾਪਤੀ ਪੁਰ ਤਖਤ ਉਤੇ ਬਿਰਾਜਮਾਨ ਪ੍ਰੇਮ ਮੂਰਤੀ ਜੀ ਦੇ ਮਨਮੋਹਨ ਚਿਹਰੇ ਤੋਂ ਵੇਖਣ ਵਾਲਿਆਂ ਨੇ ਇਕ ਅਤਿ ਸੁੰਦਰ ਤਾਤਪਰਜ ਸਮਝਿਆ, ਜਿਸ ਨੂੰ ਸਾਡੀ ਸਮਝ ਗੋਚਰਾ ਕਰਨੇ ਲਈ ਸ੍ਰੀ ਮੁਖਵਾਕ ਨੇ ਪਿਛੋਂ ਇਸ ਪ੍ਰਕਾਰ ਵਰਣਨ ਕੀਤਾ ਸੀ:-

ਅਕਾਲ ਪੁਰਖ ਬਾਚ-ਚੌਪਈ

**ਜਬ ਪਹਿਲੇ ਹਮ ਸ੍ਰਿਸ਼ਟਿ ਬਨਾਈ॥ ਦਈਤ ਰਚੇ ਦੁਸ਼ਟ ਦੁਖਦਾਈ॥ ਤੇ ਭੁਜਬਲ ਬਵਰੇ ਹ੍ਵੈ ਗਏ॥ ਪੂਜਤ ਪਰਮ ਪੁਰਖ ਰਹਿ ਗਏ॥੬॥ ਤੇ ਹਮ ਤਮਕ ਤਨਕ ਮੋ ਖਾਪੇ॥ ਤਿਨਕੀ ਠਉਰ ਦੇਵਤਾ ਥਾਪੇ॥ ਤੇ ਭੀ ਬਲਿ ਪੂਜਾ ਉਰਝਾਏ॥ ਆਪਨ ਹੀ ਪਰਮੇਸਰ ਕਹਾਏ॥੭॥ ਮਹਾਦੇਵ ਅਚੁਤ ਕਹਵਾਯੋ॥ ਬਿਸਨ ਆਪਹੀ ਕੋ ਠਹਿਰਾਯੋ॥ ਬ੍ਰਹਮਾ ਆਪ "ਪਾਰਬ੍ਰਹਮ" ਬਖਾਨਾ॥ 'ਪ੍ਰਭੁ' ਕੋ 'ਪ੍ਰਭੂ' ਨ ਕਿਨਹੂੰ ਜਾਨਾ॥੮॥ ਤਬ ਸਾਖੀ ਪ੍ਰਭ ਅਸਟ ਬਨਾਏ॥ ਸਾਖ ਨਮਿਤ ਦੇਬੇ ਠਹਰਾਏ॥ ਤੇ ਕਹੈ 'ਕਰੋ ਹਮਾਰੀ ਪੂਜਾ॥ ਹਮ ਬਿਨ**

**ਅਵਰ ਨ ਠਾਕੁਰ ਦੂਜਾ'॥੯॥ ਪਰਮ ਤੱਤ ਕੋ ਜਿਨ ਨ ਪਛਾਨਾ॥ ਤਿਨ ਕਰ 'ਈਸਰ' ਤਿਨ ਕਹੁ ਮਾਨਾ॥ ਕੇਤੇ ਸੂਰ ਚੰਦ ਕਹੁ ਮਾਨੈ॥ ਅਗਨਿ ਹੋਤ੍ਰ ਕਈ ਪੌਨ ਪ੍ਰਮਾਨੈ॥੧੦॥ ਕਿਨਹੂੰ ਪ੍ਰਭ 'ਪਾਹਨ' ਪਹਿਚਾਨਾ॥ ਨ੍ਹਾਤਿ ਕਿਤੇ ਜਲ ਕਰਤ ਬਿਧਾਨਾ॥ ਕੇਤਕ ਕਰਮ ਕਰਤ ਡਰਪਾਨਾ॥ ਧਰਮਰਾਜ ਕੋ ਧਰਮ ਪਛਾਨਾ॥੧੧॥ ਜੇ ਪ੍ਰਭ ਸਾਖ ਨਮਿਤ ਠਹਰਾਏ॥ ਤੇ ਹਿਆਂ ਆਇ 'ਪ੍ਰਭੂ' ਕਹਵਾਏ॥ ਤਾਕੀ ਬਾਤ ਬਿਸਰ ਜਾਤੀ ਭੀ॥ ਅਪਨੀ ਅਪਨੀ ਪਰਤ ਸੋਭ ਭੀ॥੧੨॥ ਜਬ ਪ੍ਰਭ ਕੋ ਨ ਤਿਨੈ ਪਹਿਚਾਨਾ॥ ਤਬ ਹਰਿ ਇਨ ਮਨੁਛਨ ਠਹਰਾਨਾ॥ ਤੇ ਭੀ ਬਸਿ ਮਮਤਾ ਹੁਇ ਗਏ॥ 'ਪਰਮੇਸਰ' 'ਪਾਹਨ' ਠਹਰਏ॥੧੩॥ ਤਬ ਹਰਿ ਸਿਧ ਸਾਧ ਠਹਰਾਏ॥ ਤਿਨ ਭੀ ਪਰਮ ਪੁਰਖ ਨਹਿ ਪਾਏ॥ ਜੇ ਕੋਈ ਹੋਤ ਭਯੋ ਜਗ ਸਜਾਨਾ॥ ਤਿਨ ਤਿਨ ਅਪਨੋ ਪੰਥ ਚਲਾਨਾ॥੧੪॥ ਪਰਮ ਪੁਰਖ ਕਿਨਹੂ ਨਹਿ ਪਾਯੋ॥ ਬੈਰਬਾਦ ਹੰਕਾਰ ਬਢਾਯੋ॥ ਪੇਡ ਪਾਤ ਆਪਨ ਤੇ ਜਲੈ॥ ਪ੍ਰਭ ਕੈ ਪੰਥ ਨ ਕੋਊ ਚਲੈ॥੧੫॥ ਜਿਨ ਜਿਨ ਤਨਿਕ ਸਿਧ ਕੋ ਪਾਯੋ॥ ਤਿਨ ਤਿਨ ਅਪਨਾ ਰਾਹੁ ਚਲਾਯੋ॥ ਪਰਮੇਸਰ ਨ ਕਿਨਹੂੰ ਪਹਿਚਾਨਾ॥ 'ਮਮ' ਉਚਾਰਤੇ ਭਯੋ ਦਿਵਾਨਾ॥੧੬॥ ਪਰਮਤੱਤ ਕਿਨਹੂੰ ਨ ਪਹਿਚਾਨਾ॥ ਆਪ ਆਪ ਭੀ ਤਰਿ ਉਰਝਾਨਾ॥ ਤਬ ਜੇ ਜੇ ਰਿਖ ਰਾਜ ਬਨਾਏ॥ ਤਿਨ ਆਪਨ ਪੁਨ ਸਿੰਮ੍ਰਿਤ ਚਲਾਏ॥੧੭॥ ਜੇ ਸਿੰਮ੍ਰਿਤਨ ਕੇ ਭਏ ਅਨੁਰਾਗੀ॥ ਤਿਨ ਤਿਨ ਕ੍ਰਿਆ ਬ੍ਰਹਮ ਕੀ ਤਜਾਗੀ॥ ਜਿਨ ਮਨ ਹਰਿ ਚਰਨਨ ਠਹਿਰਾਯੋ॥ ਸੋ ਸਿੰਮ੍ਰਿਤਨ ਕੇ ਰਾਹ ਨ ਆਯੋ॥੧੮॥ ਬ੍ਰਹਮੈ ਚਾਰ ਹੀ ਬੇਦ ਬਨਾਏ॥ ਸਰਬ ਲੋਕ ਤਿਹ ਕਰਮ ਚਲਾਏ॥ ਜਿਨ ਕੀ ਲਿਵ ਹਰਿ ਚਰਨਨ ਲਾਗੀ॥ ਤੇ ਬੇਦਨ ਤੇ ਭਏ ਤਿਆਗੀ॥੧੯॥ ਜਿਨ ਮਤ ਬੇਦ ਕਤੇਬਨ ਤਿਆਗੀ॥ ਪਾਰਬ੍ਰਹਮ ਕੇ ਭਏ ਅਨੁਰਾਗੀ॥ ਤਿਨ ਕੇ ਗੂੜ ਮੱਤ ਜੇ ਚਲਹੀ॥ ਭਾਂਤ ਅਨੇਕ ਦੂਖਨ ਸੋ ਦਲਹੀ॥੨੦॥ ਜੇ ਜੇ ਸਹਿਤ ਜਾਤ ਸੰਦੇਹਿ॥ ਪ੍ਰਭ ਕੋ ਸੰਗ ਨ ਛੋਡਤ ਨੇਹ॥ ਤੇ ਤੇ ਪਰਮ ਪੁਰੀ ਕਹ ਜਾਹੀ॥ ਤਿਨ ਹਰਿ ਜਿਉਂ ਅੰਤਰੁ[1] ਕਛੁ ਨਾਹੀ॥੨੧॥ ਜੇ ਜੇ ਜੀਅ ਜਾਤ ਤੇ ਡਰ॥ ਪਰਮ ਪੁਰਖ ਤਜ ਤਿਨ ਮਗ ਪਰੇ॥ ਤੇ ਤੇ**

**ਨਰਕ ਕੁੰਡ ਮੇ ਪਰਹੀ। ਬਾਰ ਬਾਰ ਜਗ ਮੋ ਬਪੁ ਧਰਹੀ॥੨੨॥ ਤਬ ਹਰਿ ਬਹੁਰ ਦੱਤ ਉਪਜਾਯੋ॥ ਤਿਨ ਭੀ ਅਪਨਾ ਪੰਥੁ ਚਲਾਯੋ॥ ਕਰ ਮੋ ਨਖ, ਸਿਰ ਜਟਾ ਸਵਾਰੀ॥ ਪ੍ਰਭ ਕੀ ਕ੍ਰਿਆ ਨ ਕਛੂ ਬਿਚਾਰੀ॥੨੩॥ ਪੁਨ ਹਰਿ ਗੋਰਖ ਕੋ ਉਪਰਾਜਾ॥ ਸਿੱਖ ਕਰੇ ਤਿਨਹੂੰ ਬਡ ਰਾਜਾ॥ ਸ੍ਰਵਨ ਫਾਰਿ ਮੁੰਦ੍ਰਾਂ ਦੁਐ ਡਾਰੀ॥ ਹਰਿ ਕੀ ਪ੍ਰੀਤਿ ਰੀਤਿ ਨ ਬਿਚਾਰੀ॥੨੪॥ ਪੁਨ ਹਰਿ ਰਾਮਾ ਨੰਦ ਕੋ ਕਰਾ॥ ਭੇਸ ਬੈਰਾਗੀ ਕੋ ਜਿਨ ਧਰਾ॥ ਕੰਠੀ ਕੰਠ ਕਾਠ ਕੀ ਡਾਰੀ॥ ਪ੍ਰਭ ਕੀ ਕ੍ਰਿਆ ਨ ਕਛੂ ਬਿਚਾਰੀ॥੨੫॥ ਜੇ ਪ੍ਰਭ ਪਰਮ ਪੁਰਖ ਉਪਜਾਏ॥ ਤਿਨ ਤਿਨ ਅਪਨੇ ਰਾਹ ਚਲਾਏ॥ ਮਹਾਂ ਦੀਨ[2] ਤਬ ਪ੍ਰਭ ਉਪਰਾਜਾ॥ ਅਰਬ ਦੇਸ ਕੋ ਕੀਨੋ ਰਾਜਾ॥੨੬॥ ਤਿਨ ਭੀ ਏਕ ਪੰਥ ਉਪਰਾਜਾ॥ ਲਿੰਗ ਬਿਨਾ ਕੀਨੇ ਸਭ ਰਾਜਾ॥ ਸਭ ਤੇ ਅਪਨਾ ਨਾਮੁ[3] ਜਪਾਯੋ॥ ਸਤਿਨਾਮੁ ਕਾਹੂੰ ਨ ਦ੍ਰਿੜ੍ਹਾਯੋ॥ ਸਭ ਅਪਨੀ ਅਪਨੀ ਉਰਝਾਨਾ॥ ਪਾਰਬ੍ਰਹਮ ਕਾਹੂੰ ਨ ਪਛਾਨਾ॥** -ਬਚਿੱਤ੍ਰ ਨਾਟਕ

1 ਵਿੱਥ। ਵਿਛੋੜਾ। 2 ਮੁਹੰਮਦ। 3. ਮੈਂ ਰਸੂਲ ਹਾਂ।

ਇਹ ਆਗਿਆ ਸੁਣ ਕੇ ਸੱਚੇ ਪ੍ਰੇਮ ਨਿਧਿ, ਅਤਿ ਕੋਮਲ, ਨਿੰਮ੍ਰਤਾ ਦੇ ਭੰਡਾਰ ਤੇ ਭਗਤੀ ਦੇ ਸਰੂਪ ਵਾਲੇ ਦੇ ਹਿਰਦੇ ਵਿਚੋਂ ਸੱਚੇ ਪ੍ਰੇਮ ਦੇ ਜੋਸ਼ ਨੇ ਇਸ ਉਸਤਤਿ ਦੇ ਭਾਵ ਦਾ ਇਕ ਦਿੱਵਯ ਰਾਗ ਉਚਰਵਾਇਆ:-

**ਨਮੋ ਨਾਥ ਪੂਰੇ ਸਦਾ ਸਿੱਧ ਕਰਮੰ॥ ਅਛੇਦੀ ਅਭੇਦੀ ਸਦਾ ਏਕ ਧਰਮੰ॥ ਕਲੰਕੰ ਬਿਨਾ, ਨਿਹਕਲੰਕੀ ਸਰੂਪੇ॥ ਅਛੇਦੰ ਅਭੇਦੰ ਅਖੇਦੰ ਅਨੂਪੇ॥੧॥ ਨਮੋ ਲੋਕ ਲੋਕੇ, ਸੁਰੰ ਲੋਕ ਨਾਥੇ॥ ਸਦੈਵੰ ਸਦਾ ਸਰਬ ਸਾਥੰ ਅਨਾਥੇ॥ ਨਮੋ ਏਕ ਰੂਪੇ, ਅਨੇਕੰ ਸਰੂਪੇ॥ ਸਦਾ ਸਰਬ ਸਾਹੰ ਸਦਾ ਸਰਬ ਭੂਪੇ॥੨॥ ਅਛੇਦੰ ਅਭੇਦੰ ਅਨਾਮੰ ਅਠਾਮੰ॥ ਸਦਾ ਸਰਬ ਦਾ ਸਿੱਧਦਾ ਬੁੱਧ ਧਾਮੰ॥ ਅਜੰਤ੍ਰੰ ਅਮੰਤ੍ਰੰ ਅਕੰਤ੍ਰੰ ਅਭਰਮੰ॥ਅਖੇਦੰ ਅਭੇਦੰ ਅਛੇਦੰ ਅਕਰਮੰ॥੩॥ ਅਗਾਧੇ ਅਬਾਧੇ ਅਗੀਤੰ ਅਨੰਤੰ॥ ਅਲੇਖੰ ਅਭੇਖੰ ਅਭੂਤੰ ਅਗੀਤੰ॥ ਨ ਰੰਗੀ ਨ ਰੂਪੰ ਨ ਜਾਤੰ ਨ ਪਾਤੰ॥ ਨ ਸੱਤ੍ਰੋ ਨ ਮਿੱਤ੍ਰੋ ਨ ਪੁੱਤ੍ਰੋ ਨ ਮਾਤੰ॥੪॥ ਅਭੂਤੰ ਅਭੰਗੀ ਅਭਿੱਖੰ ਭਵਾਨੰ॥ ਪਰੇਯੰ ਪੁਨੀਤੰ ਪਵਿਤ੍ਰੰ ਪ੍ਰਧਾਨੰ॥ ਅਗੰਜੇ ਅਭੰਜੇ ਅਕਾਮੰ ਅਕਰਮੰ॥ ਅਨੰਤੇ ਬਿਅੰਤੇ ਅਭੂਮੇ ਅਭਰਮੰ॥੫॥**

-ਗਿਆਨ ਪ੍ਰਬੋਧ

ਇਸ ਦੇ ਮਗਰੋਂ ਉਸ ਤੇਜਮਈ ਤਖਤ ਉੱਤੋਂ ਉਸ ਅਦੁਤੀ ਤੇਜ ਪੁੰਜ, ਕਾਰਣਾਂ ਦੇ ਕਾਰਣ, ਪਰਮ ਸਰੂਪ, ਭਗਤ ਵੱਛਲ ਦੇਵ ਦੇ ਪਰਮ ਪਾਵਨ ਮੁਖਾਰਬਿੰਦ ਤੋਂ ਇਕ ਪਵਿੱਤ੍ਰ ਭਾਵ, ਆਪਣੇ ਸਨਮੁਖ ਬੈਠੇ ਪਿਆਰੇ ਅਨਿੰਨ ਭਗਤ ਦੇ ਪ੍ਰੇਮ ਨਾਲ ਪੂਰਤ ਹਿਰਦੇ ਨੂੰ ਹੋਰ ਬਿਅੰਤ ਪ੍ਰੇਮ ਨਾਲ ਪਰਿਪੂਰਤ ਕਰਨ ਲਈ ਪਜਾਰ ਵਿਚ ਸਨਿਗਧ ਹੋਇਆ ਪ੍ਰਗਟਿਆ, ਜਿਸ ਨੂੰ ਭਗਤ ਜੀ ਨੇ ਐਉਂ ਉਚਾਰਿਆ ਹੈ:-

**ਦਾਸ ਅਨਿੰਨ ਮੇਰੋ ਨਿਜ ਰੂਪ॥ ਦਰਸਨ ਨਿਮਖ ਤਾਪ ਤ੍ਰਈਮੋਚਨ ਪਰਸਤ ਮੁਕਤਿ ਕਰਤਗ੍ਰਿਹ ਕੂਪ॥੧॥ਰਹਾਉ॥ ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤ ਨ ਛੂਟੈ ਮੋਹਿ॥ ਏਕ ਸਮੈ ਮੋਕਉ ਗਹਿ ਬਾਂਧੈ ਤਉ ਫੁਨਿ ਮੋਪੈ ਜਬਾਬੁ ਨ ਹੋਇ॥੬॥ ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ॥ ਨਾਮਦੇਵ ਜਾਕੇ ਜੀਅ ਐਸੀ ਤੈਸੋ ਤਾਕੈ ਪ੍ਰੇਮ ਪ੍ਰਗਾਸ॥੨॥੩॥** -ਸਾ: ਨਾ:

ਸਾਰੀ ਸਭਾ ਦੇ ਪਵਿੱਤ੍ਰ ਸਿਰ ਨਿਉਂ ਗਏਂ ਅਰ ਸਭ ਨੇ ਵੱਡੇ ਅਦਬ ਨਾਲ ਨਮਸਕਾਰ ਕੀਤੀ। ਕੁਝ ਪਲਾਂ ਮਗਰੋਂ ਉਹ ਪਜਾਰਾ ਭਗਤ ਜੋ ਭਗਤੀ ਦੇ ਤਾਰਾ ਮੰਡਲ ਵਿਚ ਚੰਦ ਵਾਂਗੂ ਛਬਿ ਦੇ ਰਿਹਾ ਸੀ, ਤਖਤ ਪੁਰ ਬੈਠੇ ਸੂਰਜ ਵਤ ਚਮਕਦੇ ਪ੍ਰਤਿਪਾਲਕ ਦੇ ਸਾਹਮਣੇ ਐਸ ਤਰ੍ਹਾਂ ਖੜਾ ਦਿੱਸਿਆ ਜਿੱਕੁਰ ਸਾਡੇ ਸੰਸਾਰੀ ਜੀਵਾਂ ਵਿਚ ਕੋਈ ਆਗਿਆਕਾਰੀ ਪੁਤਰ ਪਿਆਰੇ ਪਿਤਾ ਦੇ ਸਾਹਮਣੇ ਹੱਥ ਜੋੜ ਕੇ ਤੇ ਸਿਰ ਝੁਕਾ ਕੇ ਪਿਤਾ ਦੀ ਥਾਪੀ ਲੈਣ ਲਈ ਖੜੋ ਜਾਂਦਾ ਹੈ। ਇਸ ਪ੍ਰਕਾਰ ਦੀ ਦਸ਼ਾ ਵਿਚ ਹੋ ਕੇ ਉਸ ਸ਼ਿਰੋਮਣਿ ਮਹਾਨ ਆਤਮਾ ਨੇ ਪ੍ਰੇਮ ਮਈ ਨਿੰਮ੍ਰਤਾ ਨਾਲ ਇਸ ਭਾਵ ਦੀ ਪਵਿਤ੍ਰ ਬੇਨਤੀ ਕੀਤੀ:-

**ਕਿਆ ਗੁਣ ਤੇਰੇ ਸਾਰਿ ਸਮਾਲੀ ਮੋਹਿ ਨਿਰਗੁਨ ਕੇ ਦਾਤਾ ਰੇ॥ ਬੈ ਖਰੀਦੁ ਕਿਆ ਕਰੇ ਚਤੁਰਾਈ ਇਹ ਜੀਉ ਪਿੰਡੁ ਸਭੁ ਥਾਰੇ॥੧॥ ਲਾਲ ਰੰਗੀਲੇ ਪ੍ਰੀਤਮ ਮਨਮੋਹਨ ਤੇਰੇ ਦਰਸਨ ਕਉ ਹਮ ਬਾਰੇ॥੧॥ਰਹਾਉ॥ ਪ੍ਰਭੁ ਦਾਤਾ ਮੋਹਿ ਦੀਨੁ ਭੇਖਾਰੀ ਤੁਮ ਸਦਾ ਸਦਾ ਉਪਕਾਰੇ॥ ਸੋ ਕਿਛੁ ਨਾਹੀ ਜਿ ਮੈ ਤੇ ਹੋਵੈ ਮੇਰੇ ਠਾਕੁਰ ਅਗਮ ਅਪਾਰੇ॥੨॥ ਕਿਆ ਸੇਵ ਕਮਾਵਉ ਕਿਆ ਕਹਿ ਰੀਝਾਵਉ ਬਿਧਿ**

**ਕਿਤੁ ਪਾਵਉ ਦਰਸਾਰੇ॥ ਮਿਤਿ ਨਹੀ ਪਾਈਐ ਅੰਤੁ ਨ ਲਹੀਐ ਮਨੁ ਤਰਸੈ ਚਰਨਾਰੇ॥੩॥ ਪਾਵਉ ਦਾਨੁ ਢੀਠੁ ਹੋਇ ਮਾਗਉ ਮੁਖਿ ਲਾਗੈ ਸੰਤ ਰੇਨਾਰੇ॥ ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਪ੍ਰਭਿ ਹਾਥਿ ਦੇਇ ਨਿਸਤਾਰੇ॥੪॥** -ਸੂਹੀ ਮ:੫

ਪਰ ਇਸ ਬੇਨਤੀ ਨੂੰ ਸ੍ਰੀ ਮਾਨ ਤੇਜ ਸਰੂਪ ਜੀ ਨੇ ਸਮਾਪਤ ਹੋਣ ਤੋਂ ਪਹਿਲੇ ਹੀ ਆਪਣੇ ਉਸ ਪਵਿੱਤ੍ਰ ਸ਼ਬਦ ਨਾਲ , ਜਿਸਥੋਂ ਸੰਸਾਰ ਰਚਿਆ ਸੀ, "ਏਕ ਕਵਾਵੈ ਤੇ ਸਭਿ ਹੋਆ॥-ਮਾ:ਮਹਲਾ ੫" ਇਹ ਵਰ ਬਖਸ਼ਿਆ:-

**ਮੈ ਅਪਨਾ ਸੁਤ ਤੋਹਿ ਨਿਵਾਜਾ॥ ਪੰਥ ਪ੍ਰਚੁਰ ਕਰਬੇ ਕਹੁ ਸਾਜਾ॥ ਜਾਹਿ ਤਹਾਂ ਤੇ ਧਰਮੁ ਚਲਾਇ॥ ਕਬੁਧ ਕਰਨ ਤੇ ਲੋਕ ਹਟਾਇ॥੨੯॥** -ਬਚਿੱਤ੍ਰ ਨਾਟਕ

ਇਹ ਨਿਯਮ, ਇਹ ਵਰ, ਇਹ ਵਡਿਆਈ, ਇਹ ਅਕਾਲਪੁਰਖ ਪ੍ਰਭੂ ਦੀ ਅਦੁਤੀ ਕ੍ਰਿਪਾਲਤਾ ਕੁਝ ਐਸੀ ਅਕਹਿ ਤੇ ਅਚਰਜਤਾ ਦੇ ਅਸਰ ਨਾਲ ਭਰੀ ਹੋਈ ਸੀ ਕਿ ਜਿਸ ਦਾ ਸਮਝਣਾ-ਜੀਵ ਮਾਤ੍ਰ ਲਈ ਅਤਿ ਕਠਨ ਹੈ। ਉਸ ਤੇਜੱਸ੍ਵੀ ਤਖਤ ਪੁਰ ਬਿਰਾਜਮਾਨ, ਤੇਜ ਤੇ ਪ੍ਰਤਾਪ ਦੇ ਪੁੰਜ, ਪਿਤਾ ਨਾਲੋਂ ਵਧੀਕ ਕ੍ਰਿਪਾਲ ਸਰੂਪ ਦਾ ਪ੍ਰਕਾਸ਼ ਪ੍ਰੇਮ ਦੀ ਲਹਿਰ ਨਾਲ ਝੂਮ ਝੁਮਾਉਂਦਾ, ਆਪਣੇ ਸਾਮ੍ਹਣੇ ਬੈਠੇ ਤੇ ਨਿਵਾਜੇ ਹੋਏ ਪਜਾਰੇ ਭਗਤ ਤਕ ਐਕੁਰ ਪਸਰਿਆ ਕਿ ਦੁਹਾਂ ਦਾ ਰੂਪ ਏਕਤਾ ਦੇ ਰੰਗ ਵਿਚ ਰੰਗਿਆ ਗਿਆ। ਨਜ਼ਰ ਕੀ, ਡਾਢੀ ਡੂੰਘੀ ਸਾਹ ਵਟਕੇ ਲਾਈ ਹੋਈ ਨੀਝ ਬੀ ਫਰਕ ਕਰਨੋਂ ਆਤੁਰ ਹੋ ਗਈ, ਮਾਨੋਂ 'ਦ੍ਵੈ ਤੇ ਏਕ ਰੂਪ ਹ੍ਵੈ ਗਯੋ'। ਇਸ ਮੇਲ ਦਾ ਰੂਪ ਸਮਝਣਾ ਤਾਂ ਕਠਨ ਹੈ, "ਓਤਿ ਪੋਤਿ ਮਿਲਿਓ ਭਗਤਨ ਕਉ ਜਨ ਸਿਉ ਪਰਦਾ ਲਾਹਿਓ॥3॥-ਕਾ:ਮ:੫" ਪਰ ਆਨੰਦ ਦੀ ਸਮਝ ਲਈ (ਮਗਨੁ ਭਇਓ ਪ੍ਰਿਅ ਪ੍ਰੇਮ ਸਿਉ ਸੂਧਨ ਸਿਮਰਤ ਅੰਗ॥-ਚਉਬੋਲੇ ਮਹਲਾ ੫) ਅੱਗੇ ਲਿਖੇ ਸ਼ਬਦ ਦਾ ਭਾਵ ਸਹਾਇਤਾ ਕਰਦਾ ਹੈ:-

**ਜਲ ਦੂਧ ਨਿਆਈ ਰੀਤਿ ਅਬ ਦੂਧ ਆਚ ਨਹੀ ਮਨ ਐਸੀ ਪ੍ਰੀਤਿ ਹਰੇ॥ ਅਬ ਉਰਝਿਓ ਅਲਿ ਕਮਲੇਹ ਬਾਸਨ ਮਾਹਿ ਮਗਨ ਇਕੁ ਖਿਨੁ ਭੀ ਨਾਹਿ ਟਰੈ॥** ਪੁਨਾ:- **ਨਿਸਿ ਕੁਰੰਕ ਜੈਸੇ ਨਾਦ ਸੁਣਿ ਸ੍ਰਵਣੀ ਹੀਉ ਡਿਵੈ ਮਨ ਐਸੀ ਪ੍ਰੀਤਿ ਕੀਜੈ॥ ਜੈਸੀ ਤਰੁਣਿ ਭਤਾਰ ਉਰਝੀ ਪਿਰਹਿ**

**ਸਿਵੈ ਇਹੁ ਮਨੁ ਲਾਲ ਦੀਜੈ॥ ਮਨ ਲਾਲਹਿ ਦੀਜੈ ਭੋਗ ਕਰੀਜੈ ਹਭਿ ਖੁਸੀਆ ਰੰਗ ਮਾਣੇ॥ ਪਿਰੁ ਅਪਣਾ ਪਾਇਆ ਰੰਗੁ ਲਾਲੁ ਬਣਾਇਆ ਅਤਿ ਮਿਲਿਓ ਮਿਤ੍ਰ ਚਿਰਾਣੇ॥** -ਆਸਾ ਮ:੫ ਛੰਤ

ਇਸ ਅਚਰਜ ਪ੍ਰਾਪਤੀ, ਜਾਂ ਮੇਲ, ਅਥਵਾ ਆਤਮ ਰਸ, ਜਾਂ ਬ੍ਰਹਮਾਨੰਦ ਦੀ ਅਦਭੁਤ ਦਸ਼ਾ ਵਿਚ "ਜੋ ਮਾਈ ਰੀ ਪੇਖਿ ਰਹੀ ਬਿਸਮਾਦ॥ ਅਨਹਦ ਧੁਨੀ ਮੇਰਾ ਮਨੁ ਮੋਹਿਓ ਅਚਰਜ ਤਾਕੇ ਸ੍ਵਾਦ" ਵਾਲੇ ਭਾਵ ਨੂੰ ਦਸਦੀ ਹੈ-ਉਸ ਅਨਿੰਨ ਅਦੁਤੀ ਕ੍ਰਿਪਾ ਪਾਤਰ ਦੇ ਪਵਿੱਤ੍ਰ ਤੇ ਦੈਵੀ ਮੁਖਾਰਬਿੰਦ ਨੇ ਫੇਰ ਬੀ ਬੇਨਤੀ ਹੀ ਕੀਤੀ, ਜਿਸ ਤੋਂ ਕਿ ਇਸ ਮੇਲ ਦੇ ਸਿੱਟੇ ਦਾ ਕੁਝ ਕੁਝ ਪਤਾ ਲੱਗਾ, ਕਿ ਏਕਤਾ ਤਾਂ ਸੀ, (ਗੁਰ ਨਾਨਕ ਦੇਵ ਗੋਬਿੰਦ ਰੂਪ॥-ਬਸੰਤ ਮਹਲਾ ੫) ਪਰ ਕੁਝ ਡਾਢੀ ਅਚਰਜ ਜਿਹੀ ਸੀ। "ਸੁਨੁ ਸਖੀ ਪੀਅ ਮਹਿ ਜੀਉ ਬਸੈ ਜੀਅ ਮਹਿ ਬਸੈ ਕਿ ਪੀਉ॥ ਜੀਉ ਪੀਉ ਬੂਝਹੁ ਨਹੀ ਘਟ ਮਹਿ ਜੀਉ ਕਿ ਪੀਉ॥੨੩੬॥-ਸਲੋਕ ਕਬੀਰ ਜੀ" ਉਹ ਬੇਨਤੀ ਜੋ ਮਹਾਂਪੁਰਖ ਨੇ ਕੀਤੀ ਇਹ ਸੀ:- 'ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ॥' (ਠਾਢ ਭਯੋ ਮੈਂ ਜੋਰਿ ਕਰ ਬਚਨ ਕਹਾ ਸਿਰ ਨਿਯਾਇ॥ ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ॥੧॥੩੦॥)

ਹੁਣ ਫੇਰ ਇਕ ਵੇਰੀ ਉਸ ਜਗਤਾਧਾਰ, ਪ੍ਰੇਮ ਪੁੰਜ ਦੀ ਜਜੋਤਿ ਵਿਚੋਂ ਇਕ ਹੋਰ ਵਰਦਾਨ ਦਾਂ ਭਾਵ ਪ੍ਰਗਟਿਆ, ਜੋ ਇਸ ਤਰ੍ਹਾਂ ਸਫੁਟ ਹੁੰਦਾ ਹੈ:-

**ਗਾਛਹੁ ਪੁਤ੍ਰੀ* ਰਾਜ ਕੁਆਰਿ॥ ਨਾਮੁ ਭਣਹੁ ਸਚੁ ਦੋਤ ਸਵਾਰਿ॥**

* ਪੰਜਾਬੀ ਬੋਲੀ ਦੇ ਮੁਹਾਵਰੇ ਵਿਚ ਅਤਿ ਪਜਾਰ ਦੀ ਦਸ਼ਾ ਵਿਚ ਧੀ ਨੂੰ 'ਪੁੱਤ੍ਰ' ਤੇ 'ਬੱਚੂ' ਕਰਕੇ ਸੱਦਦੇ ਹਨ, ਅਰ ਪੁਤਰ ਨੂੰ 'ਬਚੜੀ' ਤੇ 'ਬਚੂੰਗੜੀ' ਕਰਕੇ ਸੱਦਦੇ ਹਨ। ਪਹਿਲੇ 'ਮੈਂ ਅਪਨੋ ਸੁਤ' ਕਹਿਣ ਅਰ ਫੇਰ 'ਪੁੱਤ੍ਰੀ' ਕਹਿਣ ਤੋਂ ਭਾਵ ਇਸੇ ਪ੍ਰੇਮ ਨੂੰ ਸੂਚਤ ਕਰਨਾ ਹੈ, ਈਸ਼੍ਵਰ ਦੀ ਦਰਗਾਹ ਵਿਚ ਅਗਮ ਪ੍ਰੇਮ ਹੈ, ਜਿਸ ਨੂੰ ਮਨੁੱਖੀ ਸਮਝ ਗੋਚਰਾ ਕਰਨ ਲਈ ਪੁਲਿੰਗ ਯਾ ਇਸਤ੍ਰੀ ਲਿੰਗ ਸ਼ਬਦ ਵਰਤਣਾ ਪੈਂਦਾ ਹੈ। ਪੁੱਤ੍ਰੀ ਇਥੇ ਅਤਿ ਕੋਮਲ ਤੇ ਲਾਡ ਮਈ ਭਾਵ ਦਾ ਸੂਚਕ ਹੈ।

ਪੁਨਾ:-

**ਸਰਬ ਸੀਲ ਮਮੰ ਸੀਲੰ ਸਰਬ ਪਾਂਵਨ ਮਮ ਪਾਂਵਨਹ॥**
**ਸਰਬ ਕਰਤਬ ਮਮੰ ਕਰਤਾ ਨਾਨਕ ਲੇਪ ਛੇਪ ਨ ਲਿਪਤੇ॥੩੯॥**
-ਸਲੋਕ ਸਹਸ

ਤੇਰੇ ਵਿਚ ਸਾਰਾ ਧਰਮ ਮੇਰਾ ਧਰਮ ਹੋਵੇਗਾ, ਤੇਰੇ ਵਿਚ ਸਾਰੀ ਪਵਿਤ੍ਰਤਾ ਮੇਰੀ ਪਵਿਤ੍ਰਤਾ ਹੋਵੇਗੀ, ਤੇਰੇ ਸਾਰੇ ਕਰਮ ਮੇਰੇ ਕਰਮ ਹੋਣਗੇ। ਹੇ ਨਾਨਕ! ਤੈਨੂੰ ਕੋਈ ਲੇਪ ਛੇਪ ਨਹੀਂ ਹੋਵੇਗਾ। ਗੁਰੂ ਨਾਨਕ ਦੇਵ ਜੀ ਦੀ ਜੋਤਿ ਜੋ ਦਸ ਪਾਤਸ਼ਾਹੀਆਂ ਵਿਚ ਵਰਤੀ, ਇਹ ਵਰ ਲੈ ਕੇ ਜਗਤ ਵਿਚ ਆਈ ਸੀ।

ਜਦ ਇਹ ਵਰ ਪ੍ਰਾਪਤ ਹੋਇਆ ਤਦ ਸਾਰੀ ਸੰਤ ਮੰਡਲੀ ਨੇ ਹੱਥ ਜੋੜ ਕੇ ਪ੍ਰਾਰਥਨਾ ਸੰਯੁਕਤ ਇਸ ਭਾਵ ਦੀ ਅਸ਼ੀਰਵਾਦ ਮਾਨੋ ਗਾਇਨ ਕੀਤੀ:-

**ਮਨ ਕਰਹਲਾ ਮੇਰੇ ਸਾਜਨਾ ਹਰਿ ਖਰਚੁ ਲੀਆ ਪਤਿ ਪਾਇ॥**
**ਹਰਿ ਦਰਗਹ ਪੈਨਾਇਆ ਹਰਿ ਆਪਿ ਲਇਆ ਗਲਿ ਲਾਇ॥੯॥**
-ਗਉੜੀ ਮ:੪ ਪੁਨਾ- **ਸਤਿਗੁਰ ਪਾਸਿ ਬੇਨੰਤੀਆ ਮਿਲੈ ਨਾਮੁ ਆਧਾਰਾ॥ ਤੁਠਾ ਸਚਾ ਪਾਤਿਸਾਹੁ ਤਾਪੁ ਗਇਆ ਸੰਸਾਰਾ॥੧॥ ਭਗਤਾ ਕੀ ਟੇਕ ਤੂੰ ਸੰਤਾ ਕੀ ਓਟ ਤੂੰ ਸਚਾ ਸਿਰਜਨਹਾਰਾ॥੧॥ਰਹਾਉ॥ ਸਚੁ ਤੇਰੀ ਸਾਮਗਰੀ ਸਚੁ ਤੇਰਾ ਦਰਬਾਰਾ॥ ਸਚੁ ਤੇਰੇ ਖਾਜੀਨਿਆ ਸਚੁ ਤੇਰਾ ਪਾਸਾਰਾ॥੨॥ ਤੇਰਾ ਰੂਪੁ ਅਗੰਮੁ ਹੈ ਅਨੂਪੁ ਤੇਰਾ ਦਰਸਾਰਾ॥ ਹਉ ਕੁਰਬਾਣੀ ਤੇਰਿਆ ਸੇਵਕਾ ਜਿਨ ਹਰਿ ਨਾਮੁ ਪਿਆਰਾ॥੩॥ ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ॥ ਗੁਰੁ ਨਾਨਕੁ ਮਿਲਿਆ ਪਾਰਬ੍ਰਹਮੁ ਤੇਰਿਆ ਚਰਣਾ ਕਉ ਬਲਿਹਾਰਾ॥੪॥੧॥੪੭॥** -ਸੂਹੀ ਮ:੫

ਹੁਣ ਉਹ ਵੇਲਾ ਆਇਆ, ਜਿਸ ਨੂੰ ਸੰਸਾਰੀ ਵਿਛੋੜਾ ਆਖਦੇ ਹਨ, ਪਰ ਸੰਸਾਰੀਆਂ ਦੇ ਵਿਛੋੜੇ ਵਿਚ ਤਾਂ ਮੇਲ ਦਾ ਨਾਂ ਨਹੀਂ ਰਹਿੰਦਾ ਪਰ ਇਹ ਵਿਛੋੜਾ ਕੁਛ ਦੈਵੀ ਢੰਗ ਦਾ ਹੈਸੀ। ਇਸ ਵਿਛੋੜੇ ਦੇ ਹੋ ਗਿਆਂ ਬੀ ਮੇਲ ਵਿਚ ਫਰਕ ਨਹੀਂ ਪੈਂਦਾ। ਸੁਰਤ ਦੂਰ ਨਹੀਂ ਹੁੰਦੀ। ਪ੍ਰਕ੍ਰਿਤਿ

ਦੇ ਬਣੇ ਹੋਏ ਸ਼ਰੀਰ ਦਾ ਮਾਨੋਂ ਇਕ ਗ਼ਿਲਾਫ਼ ਜਿਹਾ ਉਸ ਅਭੌਤਕ ਰੂਪ ਦੇ ਉੱਤੇ ਚੜ੍ਹ ਜਾਂਦਾ ਹੈ, ਪਰ ਉਹ ਮੇਲ ਵਿਚ ਫਰਕ ਨਹੀਂ ਪਾਉਂਦਾ। ਜਿੱਕੁਰ ਕਿਸੇ ਜਗਦੇ ਦੀਵੇ ਦੇ ਉਦਾਲੇ ਸ਼ੀਸ਼ੇ ਦਾ ਗ਼ਿਲਾਫ਼ ਰੱਖ ਦੇਈਦਾ ਹੈ, ਜਿਹੜਾ ਉਸ ਦੇ ਚਾਨਣੇ ਨੂੰ ਕਿਸੇ ਪ੍ਰਕਾਰ ਰੋਕਦਾ ਨਹੀਂ ਹੈ, ਪਰ ਹਾਂ, ਇਕ ਪਰਦਾ ਜਿਹਾ ਜ਼ਰੂਰ ਲਾਟ ਦੇ ਦੁਆਲੇ ਹੋ ਜਾਂਦਾ ਹੈ। ਭਾਵੇਂ ਇਹ ਪੜਦਾ ਸਾਡੀ ਸਮਝ ਵਿਚ ਤਾਂ ਨਾਮ ਮਾਤ੍ਰ ਹੀ ਹੈ, ਪਰ ਜਿਨ੍ਹਾਂ ਪ੍ਰੇਮੀਆਂ ਨੂੰ ਇਸ ਵਿਛੋੜੇ ਦਾ ਸੱਲ੍ਹ ਸਹਿਣਾ ਪੈਂਦਾ ਹੈ, ਉਹੀ ਇਸ ਦੀ ਪੀੜਾ ਨੂੰ ਠੀਕ ਸਮਝਦੇ ਹਨ। ਅਸਚਰਜ ਦੀ ਗੱਲ ਹੈ, ਕਿ ਨਾ ਤਾਂ ਮੇਲ ਵਿਚ ਫਰਕ ਆਉਣਾ, ਨਾ ਸਰੂਪ ਭੁੱਲਣਾ, ਨਾ ਪਜਾਰ ਘਟਣਾ, ਨਾ ਵਿੱਥ ਪੈਣੀ, ਫੇਰ ਵਿਛੋੜਾ! ਪਰ ਇਸ ਦੀ ਯਥਾਰਥ ਸਮਝ ਅਉਖੇਰੀ ਹੈ, ਇਸ ਬਿਰਹੇ ਦੀ ਪੀੜਾ ਨੂੰ ਉਸੇ ਸੱਚੇ ਪ੍ਰੇਮ ਪੁਤਲੇ ਮਹਾਂ ਪੁਰਖ ਨੇ ਆਪ ਹੀ ਇਸ ਪ੍ਰਕਾਰ ਵਰਣਨ ਕੀਤਾ ਹੈ:-

**ਤਿਨ ਪ੍ਰਭ ਜਬ ਆਇਸ ਮੁਹਿ ਦੀਆ॥ ਤਬ ਹਮ ਜਨਮ ਕਲੂ ਮਹਿ ਲੀਆ॥੪॥ ਚਿਤ ਨ ਭਯੋ ਹਮਰੋ ਆਵਨ ਕਹਿ॥ ਚੁਭੀ ਰਹੀ ਸ੍ਰੁਤਿ ਪ੍ਰਭੁ ਚਰਨਨ ਮਹਿ॥ ਜਿਉਂ ਜਿਉਂ ਪ੍ਰਭੁ ਹਮਕੋ ਸਮਝਾਯੋ॥ ਇਮ ਕਹਕੇ ਇਹ ਲੋਕ ਪਠਾਯੋ ॥੫॥**

ਗੱਲ ਕੀ, ਪਿਆਰੇ ਪਿਤਾ ਦੇ ਨਿਵਾਜੇ ਹੋਏ, ਹਉਮੈ ਦਾ ਪੂਰਣ ਅਭਾਵ ਕਰ ਚੁਕੇ ਹੋਏ, ਪਰਉਪਕਾਰ ਦੇ ਅਵਤਾਰ, ਸ੍ਰੀ ਦਿਬ ਸਰੂਪ ਮਹਾਤਮਾ ਆਗਿਆ ਅਨੁਸਾਰ ਆਨੰਦ ਰੂਪੀ ਮਹਲ ਵਿਚੋਂ ਨਗਰੀ ਵਿਚ ਆਏ। ਸਾਰੀ ਸੰਤ ਮੰਡਲੀ ਅਦਬ ਵਾਸਤੇ ਨਾਲ ਆਈ। ਕੀ ਦੇਖਦੇ ਹਾਂ ਕਿ ਇਕ ਅਤਿ ਮਨੋਹਰ ਪੁਸ਼ਪ ਬਿਬਾਣ ਪਿਆ ਹੈ, ਜਿਸ ਦਾ ਨਾਮ 'ਹੁਕਮ' ਕਰਕੇ ਸੱਦਦੇ ਹਨ। ਇਸ ਵਿਚ ਇਹ ਸ਼ਕਤੀ ਹੈ ਕਿ ਆਤਮਕ ਸਰੀਰਾਂ ਨੂੰ ਵਿਚ ਬਿਠਾ ਕੇ ਬਿਨਾ ਕੁਛ ਵਕਤ ਖਰਚ ਕੀਤੇ ਦੇ, ਫੁਰਨੇ ਹੁੰਦੇ ਸਾਰ ਹੀ, ਫੁਰੀ ਹੋਈ ਜਗ੍ਹਾ ਤੇ ਪੁਚਾ ਦੇਂਦਾ ਹੈ। ਇਸ ਦੀ ਰਚਨਾ ਬੀ ਅਭੌਤਕ ਹੈ, ਇਸਦੇ ਚੁੱਕਣ ਵਾਲੇ ਚਾਰ ਦੇਵਤੇ ਪ੍ਰਕਾਸ਼ ਰੂਪ ਹਨ, ਜਿਨ੍ਹਾਂ ਨੂੰ ਸਬਰ, ਸ਼ੁਕਰ, ਭਾਣਾ ਤੇ ਰਜ਼ਾ ਕਰਕੇ ਸੱਦਦੇ ਹਨ।

ਜਾਂ ਉਹ ਦੈਵੀ ਮਹਾਤਮਾ ਜੋ ਪਿਤਾ ਦਾ ਹੁਕਮ ਪਾ ਕੇ ਜਗਤ ਦੇ ਦੁਖ ਦੂਰ ਕਰਨ ਨਮਿਤ ਐਸੇ ਸੁਖ ਅਸਥਾਨ ਤੋਂ ਦੁਖਾਂ ਸੁਖਾਂ ਦੇ ਭਾਗੀ

ਹੋਣ ਲਈ ਉਸ ਪੁਸ਼ਪ ਬਿਬਾਣ ਪਰ ਬਿਰਾਜਿਆ, ਤਦ ਸਾਰੇ ਮਹਾਤਮਾ ਨੇ, ਜੋ ਸੰਸਾਰ ਦੇ ਅਰੰਭ ਤੋਂ ਅਜ ਤੀਕ ਹੋਏ ਸਨ, ਅਰ ਸਾਰੇ ਸੰਤਾਂ ਸਾਧਾਂ ਫਕੀਰਾਂ ਨੇ ਜੋ ਉਸ ਅਭੌਤਕ ਅਰ ਨਿਰਾਕਾਰ ਸ਼ਹਿਰ ਦੇ ਵਾਸੀ ਸਨ, ਬੜੇ ਪ੍ਰੇਮ ਨਾਲ ਸਿਰ ਨਿਵਾਇਆ, ਫਿਰ ਬੜੇ ਅਦਬ ਤੇ ਸ਼ਰਧਾ ਨਾਲ ਵਾਹਿਗੁਰੂ ਦੇ ਪ੍ਰੇਮ ਵਿਚ ਬੜੇ ਭਰੇ ਜਾ ਕੇ ਇਹ ਗਾਂਵਿਆ-

**"ਕੋਟਿ ਬਿਸਨ ਅਵਤਾਰ ਸੰਕਟ ਜਟਾਧਾਰ॥ ਚਾਹਹਿ ਤੁਝਹਿ ਦਇਆਰ ਮਨਿ ਤਨਿ ਰੁਚ ਅਪਾਰ॥ ਅਪਾਰ ਅਗਮ ਗੋਬਿੰਦ ਠਾਕੁਰ ਸਗਲ ਪੂਰਕ ਪ੍ਰਭ ਧਨੀ॥ ਸੁਰ ਸਿਧ ਗਣ ਗੰਧਰਬ ਧਿਆਵਹਿ ਜਖ ਕਿੰਨਰ ਗੁਣ ਭਨੀ॥ ਕੋਟਿ ਇੰਦ੍ਰ ਅਨੇਕ ਦੇਵਾ ਜਪਤ ਸੁਆਮੀ ਜੈ ਜੈ ਕਾਰ॥ ਅਨਾਥ ਨਾਥ ਦਇਆਲ ਨਾਨਕ ਸਾਧ ਸੰਗਤਿ ਮਿਲਿ ਉਧਾਰ॥੨॥ ਕੋਟਿ ਦੇਵੀ ਜਾਕਉ ਸੇਵਹਿ ਲਖਮੀ ਅਨਿਕ ਭਾਤਿ॥ ਗੁਪਤ ਪ੍ਰਗਟ ਜਾਕਓ ਸੇਵਹਿ ਲਖਮੀ ਅਨਿਕ ਭਾਤਿ॥ ਨਖਿਅਤ੍ਰ ਸਸੀਅਰ ਸੂਰ ਧਿਆਵਹਿ ਬਸੁਧ ਗਗਨਾ ਗਾਵਏ॥ ਸਗਲ ਖਾਣੀ ਸਗਲ ਬਾਣੀ ਸਦਾ ਸਦਾ ਧਿਆਵਏ॥ ਸਿਮ੍ਰਿਤ ਪੁਰਾਣ ਚਤੁਰ ਬੇਦਹ ਖਟ ਸਾਸਤ੍ਰ ਜਾਕਉ ਜਪਾਤਿ॥ ਪਤਿਤ ਪਾਵਨ ਭਗਤ ਵਛਲ ਨਾਨਕ ਮਿਲੀਐ ਸੰਗਿ ਸਾਤਿ॥੩॥"**

-ਆਸਾ ਮ:੫):-

**"ਭਜਸਤੁਯੰ॥ ਭਜਸਤੁਯੰ॥ਰਹਾਉ॥ ਅਗਾਧਿ ਬਿਆਧਿ ਨਾਸਨੰ॥ ਪਰੇਯੰ ਪਰਮ ਉਪਾਸਨੰ॥ ਤ੍ਰਿਕਾਲ ਲੋਕ ਮਾਨ ਹੈਂ॥ ਸਦੈਵ ਪੁਰਖ ਪ੍ਰਧਾਨ ਹੈਂ॥੬॥੧੪॥ ਥਤਸਤੁਯੰ॥ ਥਤਸਤੁਯੰ॥ਰਹਾਉ॥ ਕ੍ਰਿਪਾਲ ਦਿਆਲ ਕਰਮ ਹੈਂ॥ ਅਗੰਜ ਭੰਜਿ ਭਰਮ ਹੈਂ॥ ਤ੍ਰਿਕਾਲ ਲੋਕ ਪਾਲ ਹੈਂ॥ ਸਦੈਵ ਸਰਬ ਦਿਆਲ ਹੈਂ॥੭॥੧੫॥ ਜਪਸੰਤੁਯ॥ ਜਪਸਤੁਯੰ॥ਰਹਾਉ॥ ਮਹਾਂਨ ਮੋਨਿ ਮਾਂਨ ਹੈਂ॥ ਪਰੇਵ ਪਰਮ ਪ੍ਰਧਾਨ ਹੈਂ॥ ਪੁਰਾਨ ਪ੍ਰੇਤ ਨਾਸਨੰ॥ ਸਦੈਵ ਸਰਬ ਪਾਸਨੰ॥੮॥੧੬॥ ਪ੍ਰਚੰਡ ਅਖੰਡ ਮੰਡਲੀ॥ ਉਦੰਡ ਰਾਜ ਸੁੱਥਲੀ॥ ਜਗੰਤ ਜੋਤਿ ਜ੍ਵਾਲਕਾ॥ ਜਲੰਤ ਦੀਪ ਮਾਲਕਾ॥੯॥੧੭॥"** -ਗਿਆਨ ਪ੍ਰਬੋਧ

ਹੁਣ ਉਹ ਪੁਸ਼ਪ ਬਿਬਾਣ ਹੇਠਾਂ ਨੂੰ ਤੁਰਿਆ, ਕ੍ਰੋੜਾਂ ਦੇਵਤੇ ਸੰਤ ਮਹਾਤਮਾਂ ਪੂਰਨ ਪੁਰਖ ਕਤਾਰਾਂ ਬੰਨ੍ਹੀ ਖੜੋਤੇ ਦੇਖਦੇ ਸਨ, ਸਭ ਦੇ ਹਿਰਦੇ ਸ਼ਰਧਾ

ਤੇ ਅਦਬ ਨਾਲ ਭਰੇ ਹੋਏ ਸਨ, ਚਾਰ ਚੁਫੇਰਿਓਂ ਨਮਸਕਾਰਾਂ ਹੋ ਰਹੀਆਂ ਸਨ ਅਰ ਜੈ ਜੈ ਦੇ ਸ਼ਬਦ ਤੇ ਪੁਸ਼ਪਾਂ ਦੀ ਵਰਖਾ ਹੋ ਰਹੀ ਸੀ।

**'ਜੈਦੇਵ ਸਬਦ ਪੁਕਾਰਹੀ॥ ਸਭ ਫੂਲ ਫੂਲਨ ਡਾਰਹੀ॥'**

ਜਦ ਇਹ ਬਿਬਾਣ ਉਸ ਸ਼ਹਿਰ ਥੀਂ ਚਲਾ ਗਿਆ, ਤਦ ਦੇਵ ਸ੍ਰਿਸ਼ਟੀ ਦੇ ਲੋਕ ਆਪੋ ਵਿਚ ਗਲਾਂ ਕਰ ਰਹੇ ਸਨ, ਕਿ ਅਜ ਕੈਸਾ ਅਚਰਜ ਸਮਾਂ ਬੱਝਾ ਹੈ। ਦੇਖੋ ਦੁਨੀਆਂ ਵਿਚ ਜਾ ਕੇ ਕੋਈ ਮਹਾਤਮਾਂ 'ਅਹੰਤਾ' ਆਦਿ ਗੱਲਾਂ ਤੋਂ ਬਚ ਕੇ ਨਹੀਂ ਆਇਆ; ਜੋ ਜੋ ਗਿਆ, ਸੋ ਪ੍ਰਕ੍ਰਿਤੀ ਦੇ ਸਰੀਰ ਹੋਣੇ ਕਰਕੇ ਯਾ ਤਾਂ ਕਰਤਾਰ ਨੂੰ ਵਿਸਾਰ ਕੇ ਆਪਣਾ ਆਪ ਪੁਜਾਉਣ ਲਗ ਪਿਆ, ਜਾਂ ਰਬ ਦੇ ਨਾਮ ਨਾਲ ਆਪਣਾ ਆਪ ਜਪਾਇਆ ਤੇ ਕਈਆਂ ਨੇ ਕੇਵਲ ਆਪ ਨੂੰ ਹੀ ਪੁਜਾਇਆ ਹੈ। ਪਰ ਇਹ ਸਰੂਪ ਅਤਿ ਹੀ ਪਵਿਤ੍ਰ ਤੇ ਦ੍ਰਿੜ੍ਹ ਵਿਸ਼ਵਾਸ਼ੀ ਨਿਕਲਿਆ ਹੈ ਕਿ ਜਿਸ ਨੇ ਸਾਈਂ ਨਾਲ ਅਭੇਦ ਹੁੰਦਿਆਂ ਹੋਇਆਂ ਨੇ ਜਾਮੇ ਧਾਰ ਕੇ ਦੋ ਸੌ ਦੇ ਲਗ ਭਗ ਵਰਹੇ ਸੰਸਾਰ ਦੇ ਤਿਲਕਾ ਦੇਣ ਵਾਲੇ ਮੈਦਾਨ ਵਿਚ ਧਰਮ ਦੀ ਧ੍ਵਜਾ ਝੁਲਾਈ ਅਰ ਹਰ ਵੇਲੇ ਆਪਣੇ ਆਪ ਦਾ ਅਭਾਵ ਤੇ ਕਰਤਾਰ ਦੀ ਪੂਜਾ ਦੇ ਦ੍ਰਿੜ੍ਹਾਵਣ ਦਾ ਨਿਯਮ ਫੈਲਾਇਆ। "ਹੋਂਦਾ ਫੜੀਅਗੁ ਨਾਨਕ ਜਾਣੁ॥ ਨਾ ਹਉ ਨਾ ਮੈ ਜੂਨੀ ਪਾਣੁ॥ -ਮਲਾਰ ਵਾਰ ਮ:੧" ਜਿਤਨੀ ਸੋਭਾ ਕਰਤਾਰ ਦੇ ਹਜ਼ੂਰ ਇਨ੍ਹਾਂ ਨੂੰ ਹੋਵੇ ਥੋੜੀ ਹੈ। ਪੁੱਤਰ ਹੋਣ ਦੀ ਵਡਿਆਈ, ਜਿਸ ਦਾ ਤਾਤਪਰਯ ਐਸੀ ਸਮੀਪਤਾ ਹੈ, ਕਿ ਜਿਸ ਵਿਚ 'ਵਿੱਥ' ਨਾ ਹੋਵੇ, ਸਭ ਤੋਂ ਸ੍ਰੇਸ਼ਟ ਹੈ, ਜੋ ਇਨ੍ਹਾਂ ਦੇ ਸ੍ਵਰੂਪ ਵਿਚ ਘਟੀ ਹੈ। ਇਹ ਦਸਵਾਂ ਜਾਮਾ ਅਤਿ ਕਸ਼ਟਾਂ ਦੇ ਸਾਮ੍ਹਣੇ ਜਾ ਰਿਹਾ ਹੈ। ਸਭ ਪ੍ਰਕਾਰ ਦੇ ਸਰੀਰਕ ਔਖ ਏਸ ਜਾਮੇ ਦੇ ਸਾਹਮ੍ਹਣੇ ਬਲ ਧਾਰ ਕੇ ਆਉਣਗੇ ਅਰ ਕਰੜੇ ਹੋ ਕੇ ਅੜਨਗੇ ਪਰ ਛੇਕੜ ਟੁੱਟ ਜਾਣਗੇ ਅਰ ਸੰਸਾਰ ਵਿਚ ਨੌਂ ਜਾਮਿਆਂ ਵਿਖੇ ਹੋ ਕੇ ਤਿਆਰ ਕੀਤੇ ਹੋਏ ਬਗ਼ੀਚੇ ਦੀ ਰੱਖਯਾ ਕਰਕੇ ਉਸ ਨੂੰ ਅਟੱਲਤਾ ਦਾ ਦਾਨ ਬਖਸ਼ਦੇ ਹੋਏ ਅਡੋਲ ਰਹਿਣਗੇ।

ਇਸ ਵੇਲੇ ਬਹੁਤ ਸਾਰੇ ਮਹਾਤਮਾਂ ਜੋ ਪਹਿਲੇ ਨਵਾਂ ਜਾਮਿਆਂ ਦੇ ਨਾਲ ਸੰਸਾਰ ਵਿਚ ਵੇਲੇ ਸਵੇਲੇ ਜਾਂਦੇ ਤੇ ਸੇਵਾ ਕਰਦੇ ਰਹੇ ਸਨ ਹੁਣ ਬੀ ਪੁਸ਼ਪ ਬਿਬਾਣ ਦੇ ਨਾਲ ਨਾਲ ਗਏ। ਕਈ ਅੱਗੇ ਜਾ ਚੁਕੇ ਸਨ,

ਅਰ ਕਈ ਪਿੱਛੋਂ ਬੀ ਗਏ, ਜਿਨ੍ਹਾਂ ਨੇ ਕਿ ਸੰਸਾਰ ਵਿਚ ਉਨ੍ਹਾਂ ਦੀ ਸੇਵਾ ਵਿਖੇ ਪਰਉਪਕਾਰ ਨਮਿੱਤ ਕਸ਼ਟ ਸਹਾਰਨੇ ਸਨ।

ਇਹ ਪੁਸ਼ਪ ਬਿਬਾਣ ਮਾਤਲੋਕ ਵਿਚ ਪਹੁੰਚ ਕੇ ਹੇਮਕੁੰਟ ਸ਼ਤ ਸ੍ਰਿੰਗ ਵਾਲੇ ਟਿਕਾਣੇ ਤੇ ਗਿਆ। ਉਥੋਂ ਦੇ ਮਹਾਤਮਾ ਲੋਕ ਬੜੇ ਅਦਬ ਤੇ ਪਜਾਰ ਨਾਲ ਦੰਡੋਤ ਕਰਕੇ ਨਾਲ ਹੋ ਟੁਰੇ। ਫਿਰ ਪੁਸ਼ਪ ਬਿਬਾਣ ਹਿੰਦੁਸਤਾਨ ਦੇਸ਼ ਦੇ ਪਟਨੇ ਨਾਮੇ ਸ਼ਹਿਰ ਵਿਚ ਪਹੁੰਚਾ। ਇਥੇ ਇਕ ਸੁੰਦਰ ਮੰਦਰ ਵਿਚ ਸ੍ਰੀ ਮਾਤਾ ਗੁਜਰੀ ਜੀ ਨਾਮ ਕਰਕੇ ਇਕ ਮਹਾਨ ਪਵਿੱਤ੍ਰ ਸਾਈਂ ਵਿਚ ਜੁੜੇ ਮਨ ਵਾਲੀ ਮਾਤਾ ਜੀ ਬਿਰਾਜਮਾਨ ਸੇ। "ਤਾਤ ਮਾਤ ਮੁਰ ਅਲਖ ਅਰਾਧਾ॥ ਬਹੁ ਬਿਧਿ ਜੋਗ ਸਾਧਨਾ ਸਾਧਾ॥੩॥ -ਬਚਿਤ੍ਰ ਨਾ:" ਆਪ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸੁਪਤਨੀ ਜੀ ਸਨ, ਗੁਰੂ ਸਾਹਿਬ ਜੀ ਤਾਂ ਆਸਾਮ ਦੇਸ਼ ਨੂੰ ਗਏ ਹੋਏ ਸਨ, ਤੇ ਇਨ੍ਹਾਂ ਪਵਿਤ੍ਰਾਤਮਾ ਜੀ ਨੂੰ ਇਸ ਸ਼ਹਿਰ ਵਿਚ ਇਸ ਦੈਵੀ ਮਹਾਤਮਾ ਦੇ ਆਗਮਨ ਲਈ ਛੱਡ ਗਏ ਹੋਏ ਸਨ।

ਜਦੋਂ ਕਿ ਇਹ ਪੁਸ਼ਪ ਬਿਬਾਣ ਇਸ ਮਹਿਲ ਪਹੁੰਚਾ ਤਦੋਂ ਸੰਸਾਰ ਵਿਚ ਆਉਣ ਤੇ ਇਨ੍ਹਾਂ ਦੇ ਤੇਜ ਦਾ ਝਲਕਾ ਸਾਰੇ ਪਹੁੰਚ ਵਾਲੇ ਸੰਤ ਮਹਾਤਮਾਂ ਨੂੰ ਐਸਾ ਪਿਆ ਕਿ ਉਸ ਵੇਲੇ ਦੈਵੀ ਸ਼ਕਤੀਆਂ ਨਾਲ ਅਪਣੇ ਆਤਮਕ ਸਰੂਪਾਂ ਵਿਚ ਉਥੇ ਪਹੁੰਚੇ ਤੇ ਸਭ ਨੇ ਚਰਨਾਂ ਪੁਰ ਮੱਥਾ ਟੇਕ ਕੇ ਇਹ ਸਤੁਤੀ ਗਾਵੀਂ:

**ਜਨਮ ਮਰਨ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥**
**ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥੨॥**
-ਸੂਹੀ ਮ:੫

... ... ... ...

**ਪ੍ਰਗਟੇ ਗੁਪਾਲ ਗੋਬਿੰਦ ਲਾਲਨ ਕਵਨ ਰਸਨਾ ਗੁਣ ਭਨਾ॥**
-ਬਿਹਾ:ਮ:੫

ਇਸ ਪ੍ਰਕਾਰ ਮਨੋਹਰ ਸੁਰ ਵਿਚ ਸ਼ਬਦ ਗਾਉਂ ਕੇ ਪ੍ਰਸ਼ਨ ਕਰਨ ਲਗੇ ਕਿ ਆਪਦੇ ਸੰਸਾਰ ਵਿਚ ਆਉਣ ਦਾ ਕਾਰਣ ਕੀ ਹੋਇਆ, ਆਪ ਦੇ ਤੇਜ ਨੂੰ ਧਰਤੀ ਝੱਲ ਨਹੀਂ ਸਕੀ, ਅਚੰਭਾ ਹੋ ਕੇ 'ਕਿ ਐਡਾ ਭਾਰੀ ਅਵਤਾਰ

ਕਿਸ ਨਮਿੱਤ ਪ੍ਰਗਟਿਆ ਹੈ', ਦਾਸ ਚਰਨ ਧੂੜ ਪ੍ਰਾਪਤ ਕਰਨ ਲਈ ਹਾਜ਼ਰ ਹੋਏ ਹਨ।

ਤਦ ਸ੍ਰੀ ਦੁਸ਼ਟ ਦਮਨ ਮਹਾਤਮਾ ਜੀ ਨੇ ਜੋ ਉੱਤਰ ਦਿੱਤਾ ਉਹ ਐਉਂ ਅਪਣਾ ਅਰਥ ਭਾਵ ਦੱਸਦਾ ਹੈ-

**ਚੌਪਈ- ਇਹ ਕਾਰਨਿ ਪ੍ਰਭੁ ਮੋਹਿ ਪਠਾਯੋ॥ ਤਬ ਮੈਂ ਜਗਤ ਜਨਮੁ ਧਰਿ ਆਯੋ॥ ਜਿਮ ਤਿਨ ਕਹੀ ਤਿਨੈ ਤਿਮ ਕਹਿਹੋ॥ ਅਉਰ ਕਿਸੂ ਤੇ ਬੈਰ ਨ ਗਹਿ ਹੋ॥੩੧॥ ਜੋ ਹਮ ਕੋ ਪਰਮੇਸਰ ਉਚਰਿਹੈ॥ ਤੇ ਸਭ ਨਰਕਿ ਕੁੰਡ ਮਹਿ ਪਰਿ ਹੈ॥ ਮੋਕੋ ਦਾਸੁ ਤਵਨ ਕਾ ਜਾਨੋ॥ ਯਾ ਮੈਂ ਭੇਦੁ ਨ ਰੰਚ ਪਛਾਨੋ॥੩੨॥ ਮੈਂ ਹੌਂ ਪਰਮ ਪੁਰਖ ਕੋ ਦਾਸਾ॥ ਦੇਖਨਿ ਆਯੋ ਜਗਤ ਤਮਾਸਾ॥ ਜੋ ਪ੍ਰਭ ਜਗਤਿ ਕਹਾ ਸੋ ਕਹਿ ਹੌਂ॥ ਮ੍ਰਿਤ ਲੋਕ ਤੇ ਮੋਨਿ ਨ ਗਹਿਹੌਂ॥੩੩॥**

**ਨਰਾਜ ਛੰਦ- ਕਹਿਯੋ ਪ੍ਰਭੂ ਸੁ ਭਾਖਿ ਹੌਂ॥ ਕਿਸੂ ਨ ਕਾਨ ਰਾਖਿ ਹੌਂ॥ ਕਿਸੂ ਨ ਭੇਖ ਭੀਜ ਹੌਂ॥ ਅਲੇਖ ਬੀਜ ਬੀਜ ਬੀਜ ਹੌਂ॥੩੪॥ ਪਾਖਾਣ ਪੂਜ ਹੌ ਨਹੀਂ॥ ਨ ਭੇਖ ਭੀਜ ਹੌ ਕਹੀਂ॥ ਅਨੰਤ ਨਾਮ ਗਾਇ ਹੌ॥ ਪਰਮ ਪੁਰਖ ਪਾਇ ਹੌ॥੩੫॥.....**

**ਚੌਪਈ- ਜਿਨ ਜਿਨ ਨਾਮੁ ਤਿਹਾਰੋ ਧਿਆਇਆ॥ ਦੂਖ ਪਾਪ ਤਿਨ ਨਿਕਟਿ ਨ ਆਇਆ॥ ਜੇ ਜੇ ਅਉਰ ਧਿਆਨ ਕੋ ਧਰਹੀ॥ ਬਹਿਸ ਬਹਿਸ ਬਾਦਨ ਤੇ ਮਰਹੀ॥੪੧॥ ਹਮ ਇਹ ਕਾਜ ਜਗਤ ਮੋ ਆਏ॥ ਧਰਮ ਹੇਤ ਗੁਰਦੇਵ ਪਠਾਏ॥ ਜਹਾਂ ਤਹਾਂ ਤੁਮ ਧਰਮ ਬਿਥਾਰੋ॥ ਦੁਸਟ ਦੋਖੀਅਨਿ ਪਕਰਿ ਪਛਾਰੋ॥੪੨॥ ਯਾਹੀ ਕਾਜ ਧਰਾ ਹਮ ਜਨਮੰ॥ ਸਮੁਝਿ ਲੇਹੁ ਸਾਧੂ ਸਭ ਮਨਮੰ॥ ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨ॥੪੩॥ ਜੇ ਜੇ ਭਏ ਪਹਿਲ ਅਵਤਾਰਾ॥ ਆਪੁ ਆਪੁ ਤਿਨ ਜਾਪੁ ਉਚਾਰਾ॥ ਪ੍ਰਭ ਦੋਖੀ ਕੋਈ ਨ ਬਿਦਾਰਾ॥ ਧਰਮ ਕਰਮ ਕੋ ਰਾਹੁ ਨ ਡਾਰਾ॥੪੪॥ ਜੇ ਜੇ ਗਉਸ ਅੰਬੀਆ ਭਏ॥ 'ਮੈਂ' 'ਮੈਂ' ਕਰਤ ਜਗਤ ਤੇ ਗਏ॥ ਮਹਾ ਪੁਰਖ ਕਾਹੂ ਨ ਪਛਾਨਾ॥ ਕਰਮ ਧਰਮ ਕੋ ਕਛੂ ਨ ਜਾਨਾ॥੪੫॥ ਅਵਰਨ ਕੀ ਆਸਾ ਕਿਛੁ ਨਾਹੀ॥ ਏਕੈ ਆਸ ਧਰੋ**

**ਮਨ ਮਾਹੀ॥ ਆਨ ਆਸ ਉਪਜਤ ਕਛੁ ਨਾਹੀ॥ ਵਾਕੀ ਆਸ ਧਰੋ ਮਨ ਮਾਹੀ॥੪੯॥**

... ... ... ...

**ਇਹ ਕਾਰਨਿ ਪ੍ਰਭੁ ਹਮੈ ਬਨਾਯੋ॥ ਭੇਦੁ ਭਾਖਿ ਇਹ ਲੋਕ ਪਠਾਯੋ॥ ਜੋ ਤਿਨ ਕਹਾ ਸੁ ਸਭਨ ਉਚਰੋਂ॥ ਡਿੰਭ ਵਿੰਭ ਕਛੁ ਨੈਕੁ ਨ ਕਰੋਂ॥੫੦॥.....**

**ਸੁਆਂਗਨ ਮੈਂ ਪਰਮੇਸੁਰ ਨਾਹੀਂ॥ ਖੋਜ ਫਿਰੈ ਸਭ ਹੀ ਕੋ ਕਾਹੀ॥ ਅਪੁਨੇ ਮਨੁ ਕਰ ਮੋ ਜਿਹ ਆਨਾ॥ ਪਾਰਬ੍ਰਹਮ ਕੋ ਤਿਨੀ ਪਛਾਨਾ॥੫॥**

**ਦੋਹਰਾ- ਭੇਖ ਦਿਖਾਯੋ ਜਗਤ ਕੋ ਲੋਗਨ ਕੋ ਬਸਿ ਕੀਨ॥ ਅੰਤਿ ਕਾਲ ਕਾਤੀ ਕਟਯੋ ਬਾਸੁ ਨਰਕ ਮੋ ਲੀਨ॥੫੬॥**

**ਕਬਿ ਬਾਚ॥ਦੋਹਰਾ- ਜੋ ਨਿਜ ਪ੍ਰਭ ਮੋ ਸੋ ਕਹਾ ਸੋ ਕਹਿਹੋਂ ਜਗ ਮਾਹਿ॥ ਜੋ ਤਿਹ ਪ੍ਰਭ ਕੋ ਧਿਆਇ ਹੈ ਅੰਤ ਸੁਰਗ ਕੋ ਜਾਹਿ॥੫੯॥**

ਇਹ ਉੱਤਰ ਸੁਣ ਕੇ ਸਭ ਨੇ ਨਮਸਕਾਰ ਕੀਤੀ ਅਰ ਕਿਹਾ ਕਿ 'ਧੰਨ ਹੋ ਆਪ, ਧੰਨ'! ਅਰ ਡੰਡੌਤ ਕਰਕੇ ਸਭ ਆਪਣੇ ਆਤਮ਼ ਸਰੂਪਾਂ ਵਿਚ ਮਾਨੋਂ ਵਿਦਾ ਹੋ ਗਏ। ਪਲ ਕੁ ਮਗਰੋਂ ਸਾਰੇ ਮੰਦਰ ਵਿਚ ਇਹ ਮੰਗਲ ਸਮਾਚਾਰ ਪ੍ਰਗਟ ਪਿਆ ਕਿ ਇਕ ਅਸਚਰਜ ਬਾਲਕ ਗੁਰੂ ਸਾਹਿਬ ਦੇ ਗ੍ਰਿਹ ਜਨਮਿਆਂ ਹੈ ਅਰ ਅਚੰਭੇ ਵਾਲੇ ਕੌਤਕ ਹੋਏ ਹਨ। ਪਹਿਲੇ ਤਾਂ ਐਸਾ ਪ੍ਰਕਾਸ਼ ਹੋਇਆ ਕਿ ਮਾਨੋਂ ਹਜ਼ਾਰਾਂ ਬਿਜਲੀਆਂ ਲਿਸ਼ਕਦੀਆਂ ਹਨ, ਫੇਰ ਸੁਰੀਲੀਆਂ ਤੇ ਦੈਵੀ ਸੁਰਾਂ ਵਿਚ ਸ਼ਬਦ ਸੁਣੇ ਗਏ ਅਰ ਜੈ ਜੈ ਸ਼ਬਦ ਹੋਇਆ। ਫੇਰ ਗੱਲਾਂ ਦੀ ਤੇ ਪ੍ਰਸੰਨਤਾ ਦੇ ਹਾਸੇ ਦੀ ਅਵਾਜ਼ ਆਈ, ਪਰ ਸਮਝ ਕੁਝ ਨਹੀਂ ਪਿਆ। ਬਾਲਕ ਦਾ ਰੂਪ ਚੰਦ ਨੂੰ ਮਾਤ ਕਰਦਾ ਹੈ, ਰੋਇਆ ਤਕ ਨਹੀਂ, ਹਸੂੰ ਹਸੂੰ ਪਿਆ ਕਰਦਾ ਹੈ। ਮਾਤਾ ਬੀ ਬੜੀ ਪ੍ਰਸੰਨ ਹੈ, ਸਗੋਂ ਉਨ੍ਹਾਂ ਨੂੰ ਤਾਂ ਕਈ ਦਿੱਬ ਦਰਸ਼ਨ ਬੀ ਹੋਏ ਹਨ, ਜਿਨ੍ਹਾਂ ਦਾ ਵੇਰਵਾ ਉਹ ਦੱਸ ਨਹੀਂ ਸਕਦੇ। ਇਸ ਪ੍ਰਕਾਰ ਦੇ ਮੰਗਲਾਚਾਰ ਦੀ ਖ਼ਬਰ ਸਾਰੇ ਧੁੰਮ ਗਈ।

ਹੁਣ ਅਸਾਂ ਬੀ ਘਰ ਮੁੜਨ ਵਲ ਰੁਖ਼ ਕੀਤਾ ਤਾਂ ਚਾਰ ਚੁਫੇਰੇ ਹਨੇਰਾ ਘੁੱਪ ਛਾਇਆ ਹੋਯਾ ਸੀ ਅਰ ਹੱਥ ਪਸਾਰਿਆ ਲਭਦਾ ਨਹੀਂ ਸੀ, ਜੀ ਘਬਰਾ ਗਿਆ। (ਸੁਪਨੇ ਊਭੀ ਭਈ ਗਹਿਓ ਕੀ ਨ ਅੰਚਲਾ॥ ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ॥ ਖੋਜਉ ਤਾਕੇ ਚਰਣ ਕਹਹੁ ਕਤ ਪਾਈਐ॥ ਹਰਿ ਹਾਂ ਸੋਈ ਜਤੰਨੁ ਬਤਾਇ ਸਖੀ ਪ੍ਰਿਉ ਪਾਈਐ॥੧੩॥ -ਫੁਨਹੈ ਮ:5) ਇਸ ਹਾਲ ਵਿਚ ਗੁਰੂ ਅੱਗੇ ਬੇਨਤੀ ਕੀਤੀ ਕਿ ਪਾਤਸ਼ਾਹ, ਕਿਰਪਾ ਕਰਕੇ ਆਪ ਰਸਤਾ ਦੱਸੋ?' ਇੰਨੇ ਵਿਚ ਇਕ ਚਾਨਣ ਦੀ ਧਾਰੀ ਦਿੱਸੀ, ਜਾਂ ਇਸ ਦੀ ਸੇਧ ਤੇ ਤੁਰੇ, ਤਾਂ ਆਸਾਮ ਦੇਸ਼ ਵਿਚ ਪਹੁੰਚੇ, ਜਿੱਥੇ ਸਾਧ ਸੰਗਤ ਦਾ ਦੀਵਾਨ ਲੱਗਾ ਹੋਇਆ ਸੀ, ਗੁਰੂ ਸਾਹਿਬ ਗੁਰੂ ਤੇਗ ਬਹਾਦਰ ਜੀ ਸਮਾਧਿ ਸਥਿਤ ਹੋ ਰਹੇ ਸਨ, ਅਰ ਰਾਗੀ ਸਿੱਖ ਆਸਾ ਦੀ ਵਾਰ ਲਾ ਰਹੇ ਸਨ। ਇਸ ਵੇਲੇ ਗੁਰੂ ਸਾਹਿਬ ਜੀ ਹਸ ਪਏ, ਜਿਸ ਹਾਸੇ ਨੂੰ ਦੇਖ ਕੇ ਸਾਰੇ ਸਿੱਖ ਅਸਚਰਜ ਰਹਿ ਗਏ, ਅਰ ਇਕ ਪ੍ਰੇਮੀ ਨੇ ਐਸੀ ਨਿੰਮ੍ਰਤਾ ਨਾਲ ਹੱਥ ਜੋੜੇ ਕਿ ਜਿਸ ਥੋਂ ਗੁਰੂ ਸਾਹਿਬ ਜੀ ਸਮਝ ਗਏ ਕਿ ਇਹ ਸਾਡੇ ਹਾਸੇ ਦਾ ਕਾਰਣ ਪੁੱਛਦਾ ਹੈ। ਤਦ ਕਰੁਣਾਨਿਧ ਗੁਰੂ ਜੀ ਨੇ ਕਿਹਾ, "ਭਾਈ ਸਾਧ ਸੰਗਤ ਜੀ! ਗੁਰੂ ਨਾਨਕ ਦੇਵ ਜੀ ਦੇ ਚਲਿਤ ਵਡੇ ਅਸਚਰਜ ਹਨ, ਹੁਣ ਸੰਸਾਰ ਦੀ ਰੱਖਜਾ ਕਰਨ ਲਈ ਦਸਮਾਂ ਜਾਮਾਂ ਪ੍ਰਗਟ ਹੋਇਆ ਹੈ"।

ਤਦ ਇਕ ਸਿੱਖ ਨੇ ਹੱਥ ਬੰਨ੍ਹ ਕੇ ਕਿਹਾ, "ਮਹਾਰਾਜ! ਨਾਵਾਂ ਜਾਮਾਂ ਤਾਂ ਆਪ ਪ੍ਰਤੱਖ ਬੈਠੇ ਹੋ, ਫੇਰ ਦਸਵੇਂ ਜਾਮੇ ਦਾ ਕੀ ਤਾਤਪਰਯ"?

ਗੁਰੂ ਜੀ— ਸੱਚ ਹੈ, ਪਰ ਇਸ ਖੇਡ ਦੀ ਸਮਝ ਖੇਡਣ ਵਾਲੇ ਨੂੰ ਹੈ। ਹਾਂ, ਇੱਕੁਰ ਤੁਸੀਂ ਸਮਝ ਸਕਦੇ ਹੋ ਕਿ ਉਹ ਜੋਤਿ ਜੋ ਨਵਾਂ ਜਾਮਿਆਂ ਵਿਚ ਜਗਤ ਦਾ ਉਧਾਰ ਕਰਦੀ ਰਹੀ ਹੈ, ਉਸੇ ਜੋਤਿ ਨੂੰ ਦਸਮੇਂ ਜਾਮੇਂ ਵਿਚ ਪ੍ਰਵੇਸ਼ ਕਰਕੇ ਕੰਮ ਕਰਨੇ ਦੀ ਆਗਿਆ ਹੋਈ ਹੈ, ਅਰ ਜਾਮੇ ਦਾ ਅਉਤਾਰ ਅੱਜ ਹੋ ਗਿਆ ਹੈ।

ਇਕ ਸਿੱਖ— ਸੱਚੇ ਪਾਤਸ਼ਾਹ! ਸਾਡੀ ਸਮਝ ਕੰਮ ਨਹੀਂ ਕਰਦੀ, ਕੀ ਆਪ ਸਾਨੂੰ ਛੱਡ ਜਾਓਗੇ?

ਗੁਰੂ ਜੀ— ਨਹੀਂ ਭਾਈ, ਅਜੇ ਸਮਾਂ ਨਹੀਂ ਆਇਆ, ਪਰ ਜਦ ਅਸੀਂ ਇਹ ਜਾਮਾ ਤਿਆਗ ਦਿਆਂਗੇ, ਤਦ ਗੁਰੂ ਨਾਨਕ ਦੇਵ ਜੀ ਦੀ ਜੋਤ ਉਸ

ਜਾਮੇ ਵਿਚ ਕੰਮ ਕਰੇਗੀ, ਜੋ ਪਟਨੇ ਵਿਚ ਅਵਤਾਰੀ ਹੋਇਆ ਹੈ।

ਇਕ ਸਿੱਖ— ਸਾਡੀ ਅਕਲ ਠੁੱਲ੍ਹੀ ਹੈ, ਮਹਾਰਾਜ ਆਪ ਦੀ ਜੋਤਿ ਹੋਰ ਜਾਮਾ ਵਟਾਏਗੀ ਤੇ ਜੋ ਜਾਮਾ ਅੱਜ ਪ੍ਰਗਟਿਆ ਹੈ, ਉਹ ਅਉਤਾਰ ਨਹੀਂ ਹੈ?

ਗੁਰੂ ਜੀ— ਭਾਈ ਸਿੱਖੋ! ਇਹ ਇਕ ਦੀਵੇ ਨਾਲੋਂ ਦੀਵੇ ਜਗਾਣ ਵਾਲੀ ਗੱਲ ਹੈ, ਉਹ ਜਾਮਾਂ ਬੀ ਅਉਤਾਰੀ ਹੈ ਅਰ ਗੁਰੂ ਨਾਨਕ ਦੀ ਜੋਤਿ ਥੋਂ ਖਾਲੀ ਬੀ ਨਹੀਂ, ਪਰ ਅਸੀਂ ਅਜੇ ਇਸ ਰੂਪ ਨੂੰ ਛੱਡ ਕੇ ਉਸ ਵਿਚ ਪ੍ਰਵੇਸ਼ ਕੁਝ ਕਾਲ ਠਹਿਰ ਕੇ ਕਰਾਂਗੇ।

ਇਸ ਵੇਲੇ ਪੰਜ ਚਾਰ ਨਿਜ ਦੇ ਰਹਿਣ ਵਾਲੇ ਸਿੱਖ ਸੋਚ ਵਿਚ ਪੈ ਗਏ ਕਿ ਸ਼ਤਿਗੁਰ ਕਿਉਂ ਸਾਰੀ ਰਾਤ ਸਮਾਧਿ ਸਥਿਤ ਰਹੇ, ਆਸਨ ਤੋਂ ਉਠੇ ਹੀ ਨਹੀਂ, ਖ਼ਬਰੇ ਆਤਮਕ ਦੁਨੀਆਂ ਵਿਚ ਅੱਜ ਰਾਤ ਕੀ ਹੁੰਦਾ ਰਿਹਾ ਹੈ, ਇਨ੍ਹਾਂ ਦੀ ਲੀਲ੍ਹਾ ਨੂੰ ਇਹੋ ਹੀ ਜਾਣਨ। "ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ॥ ਜੋ ਤਿਸੁ ਭਾਵੈ ਨਾਨਕਾ ਸਾਈ ਗਲ ਚੰਗੀ॥ -ਤਿਲੰਗ ਮ:੪"

**ਸਾਧ ਕੀ ਸੋਭਾ ਸਾਧ ਬਨਿ ਆਈ॥** (ਗਉੜੀ ਸੁਖਮਨੀ)

ਫੇਰ ਇਕ ਸਿੱਖ ਨੇ ਸੋਚ ਸੋਚ ਕੇ ਕਿਹਾ-ਕੀ ਮਹਾਰਾਜ ਜੀ! ਆਪ ਦੇ ਗ੍ਰਿਹ ਸਾਹਿਬਜ਼ਾਦੇ ਹੋਏ ਹਨ?

ਗੁਰੂ ਜੀ— ਹਾਂ, ਅਰੰਮੀ ਮਰਦ ਪਗਟਿਆ ਹੈ। (ਵਹ ਪ੍ਰਗਟਿਓ ਮਰਦ ਅਗੰਮੜਾ ਵਰਿਯਾਮ ਅਕੇਲਾ॥-ਭਾਈ ਗੁਰਦਾਸ ਦੂਜਾ)।

ਹੁਣ ਮੇਰੇ ਚੁਫੇਰੇ ਫੇਰ ਹਨੇਰਾ ਆ ਗਿਆ, ਐਸਾ ਹਨੇਰਾ ਕਿ ਜਿਸ ਨੂੰ ਘੋਰ ਅੰਧਾਰ ਆਖਦੇ ਹਨ। ਕਿਥੇ ਉਹ ਮੰਦਰ ਤੇ ਸੰਗਤਾਂ, ਭਜਨ ਤੇ ਸਿਮਰਨ, ਕਿਥੇ ਮੈਂ ਪਹੁੰਚਿਆ। ਜਿਥੇ ਡਾਢੇ ਰੋਣ ਪਿੱਟਣ ਦੀ ਆਵਾਜ਼ ਆਵੇ, ਮਾਨੋਂ ਕਿਸੇ ਦੇਸ਼ ਉਤੇ ਡਾਢੀਆਂ ਬਲਾਵਾਂ ਪਈਆਂ ਹੋਈਆਂ ਉਨ੍ਹਾਂ ਨੂੰ ਦੁਖ ਦੇਂਦੀਆਂ ਹਨ ਅਰ ਉਸ ਦੇਸ਼ ਦੇ ਆਦਮੀ, ਤੀਵੀਆਂ ਤੇ ਬੱਚੇ ਦਿਲ ਪਾੜ ਪਾੜ ਕੇ ਆਹਾਂ ਮਾਰਦੇ ਤੇ ਕੁਰਲਾਉਂਦੇ ਹਨ, ਇਸ ਡਰਾਉਣੀ ਦਸ਼ਾ ਵਿਚ ਘਾਬਰ ਕੇ ਮੈਂ ਅੱਖਾਂ ਪੱਟਣ ਲੱਗਾ ਤਾਂ ਫੇਰ ਪ੍ਰਕਾਸ਼ ਹੋਇਆ ਅਰ ਕੀ ਡਿੱਠਾ ਕਿ ਤੱਤੀ ਰੇਤ ਪੁਰ ਮੱਛੀ ਵਾਂਗੂੰ ਇਕ ਭਾਰੀ ਦੇਸ਼ ਭਾਰਤ

ਵਰਸ਼ ਨਾਉਂ ਲੁਛ ਰਿਹਾ ਹੈ, ਜਿਸ ਦੀ ਸ਼ਾਂਤ ਲਈ ਇਕ ਭਾਰੀ ਉਪਬਨ (ਯਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਤਿ ਧਰਮ ਦੀ ਵਾੜੀ) ਸੀਤਲ ਫੁਹਾਰਿਆਂ ਤੇ ਠੰਢੀ ਛਾਂ ਵਾਲੇ ਬ੍ਰਿਛਾਂ ਨਾਲ ਪ੍ਰਫੁਲਤ ਤਿਆਰ ਹੋ ਰਿਹਾ ਅਰ ਆਕਾਸ਼ ਵਿਚ ਮਹਾਤਮਾ ਦੇ ਝੁੰਡ ਅੰਮ੍ਰਿਤ ਦੀ ਬਰਖਾ ਕਰਦੇ ਹਨ। ਅਰ ਆਖਦੇ ਹਨ:-

**ਪਟਨਾ ਸ਼ਹਿਰ ਬਿਖੇ, ਸ਼ਹਿਰ ਬਿਖੇ ਭਵ ਲਇਓ,**
**ਕਿ ਪਟਨਾ ਸ਼ਹਿਰ ਬਿਖੇ।**

ਜਾਂ ਮੈਂ ਇਨ੍ਹਾਂ ਦੇ ਪਛਾਨਣ ਲਈ ਅੱਖਾਂ ਉਘਾੜੀਆਂ ਤਾਂ ਸਚਮੁਚ ਮੇਰੀ ਨਿੰਦਰਾ ਖੁਲ੍ਹ ਗਈ ਅਰ ਮੈਂ ਕੀ ਡਿੱਠਾ ਕਿ ਸਾਰੇ ਹਰਿਮੰਦਰ ਵਿਚ ਹੇਠਾਂ ਉਤੇ ਸੰਗਤ ਜੁੜ ਰਹੀ ਹੈ, ਅਰ ਰਾਗੀ ਸਿੰਘ ਪਿਆਰੀ ਸੁਰ ਨਾਲ ਗਾਉਂ ਰਹੇ ਹਨ:-

**ਮੁਰ ਪਿਤ ਪੂਰਬ ਕੀਯਸਿ ਪਯਾਨਾ।**
**ਭਾਂਤਿ ਭਾਂਤਿ ਕੇ ਤੀਰਥ ਨਾਨਾ।**
**ਜਬ ਹੀ ਜਾਤਿ ਤ੍ਰਿਬੇਣੀ ਭਏ।**
**ਪੁੰਨ ਦਾਨ ਦਿਨ ਕਰਤ ਬਿਤਏ।੧।**
**ਤਹੀਂ ਪ੍ਰਕਾਸ ਹਮਾਰਾ ਭਯੋ।**
**ਪਟਣਾ ਸਹਰ ਬਿਖੈ ਭਵ ਲਯੋ।**
**ਮਦ੍ਰ ਦੇਸ ਹਮ ਕੋ ਲੇ ਆਏ।**
**ਭਾਂਤ ਭਾਂਤ ਦਾਈਅਨ ਦੁਲਰਾਏ।**
**ਕੀਨੀ ਅਨਿਕ ਭਾਂਤਿ ਤਨ ਰੱਛਾ।**
**ਦੀਨੀ ਭਾਂਤਿ ਭਾਂਤਿ ਕੀ ਸਿੱਛਾ।**

ਹੁਣ ਮੈਨੂੰ ਪਤਾ ਲੱਗਾ ਕਿ ਅੱਜ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਲਗੀਧਰ ਦੇ ਅਵਤਾਰ ਧਾਰਨ ਦਾ ਦਿਨ ਹੈ। ਮੈਂ ਜੋ ਦਰਸ਼ਨ ਡਿੱਠਾ ਮੈਨੂੰ ਐਡੀ ਖੁਸ਼ੀ ਬਖਸ਼ ਗਿਆ ਕਿ ਜਿਸ ਦਾ ਪਾਰਾਵਾਰ ਨਹੀਂ। ਇਸ ਖੁਸ਼ੀ ਨੂੰ ਸਾਰੇ ਭਰਾਵਾਂ ਨਾਲ ਵੰਡ ਛਕਣ ਦੀ ਸੋਚ ਤੇ ਮੈਂ ਸਾਰਾ ਸਮਾਚਾਰ ਲੇਖਣੀ (ਕਲਮ) ਦੀ ਕ੍ਰਿਪਾ ਤੇ ਕਾਗਤਾਂ ਦੀ ਸਹਿਨ-ਸ਼ੀਲਤਾ ਦੁਆਰਾ ਆਪ ਦੀ ਦ੍ਰਿਸ਼ਟੀ

ਗੋਚਰ ਕਰ ਦਿੱਤਾ ਹੈ। ਛੇਕੜ ਇਹ ਅਰਦਾਸ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਸਿੰਘ ਤੇ ਪਿਆਰਿਆਂ ਨੂੰ ਉਨ੍ਹਾਂ ਦੀ ਹੇਠ ਲਿਖੀ ਅਸੀਸ ਸਦਾ ਸਦਾ ਨਿਹਾਲ ਕਰਦੀ ਰਹੇ:-

**ਜੋ ਤਾਂਕੇ ਮਾਰਗ ਮਹਿ ਆਏ॥**
**ਤੇ ਕਬਹੂੰ ਨਹਿ ਪਾਪ ਸੰਤਾਏ॥੫॥**
**ਜੇ ਜੇ ਪੰਥ ਤਵਨ ਕੇ ਪਰੇ॥**
**ਤਾਪ ਪਾਪ ਤਿਨ ਕੇ ਪ੍ਰਭ ਹਰੇ॥**
**ਦੂਖ ਭੂਖ ਕਬਹੂੰ ਨ ਸੰਤਾਏ॥**
**ਜਾਲ ਕਾਲ ਕੇ ਬੀਚ ਨ ਆਏ॥**

— ਟ੍ਰੈਕਟ ਨੰਬਰ 1163 'ਨਿਰਗੁਣੀਆਰਾ' ਅੰਮ੍ਰਿਤਸਰ (ਜਿਲਦ 50, ਨੰ: 23-24)
ਮਿਤੀ 5-20 ਦਸੰਬਰ, 1952 ਈ. ਦੇ ਗੁਰਪੁਰਬ ਪਰਚੇ ਦਾ ਮੁਖ ਲੇਖ

-0-

## 2. ਦਸਮ ਗੁਰੂ ਅਵਤਰਣ

**ਸ੍ਰੀ ਮੁਖਵਾਕ ਪਾਤਸ਼ਾਹੀ ੧੦॥**
**ਸ੍ਰੀ ਨਾਨਕ ਅੰਗਦਿ ਕਰਿ ਮਾਨਾ॥**
**ਅੰਗਦ ਅਮਰਦਾਸ ਪਹਿਚਾਨਾ॥**
**ਅਮਰਦਾਸ ਰਾਮਦਾਸ ਕਹਾਯੋ॥**
**ਸਾਧਨ ਲਖਾ ਮੂੜ ਨਹਿ ਪਾਯੋ॥੯॥**
**ਭਿੰਨ ਭਿੰਨ ਸਭਹੂੰ ਕਰਿ ਜਾਨਾ॥**
**ਏਕ ਰੂਪ ਕਿਨਹੂ ਪਹਿਚਾਨਾ॥**
**ਜਿਨ ਜਾਨਾ ਤਿਨ ਹੀ ਸਿਧਿ ਪਾਈ॥**
**ਬਿਨ ਸਮਝੇ ਸਿਧਿ ਹਾਥ ਨ ਆਈ॥੧੦॥**
(ਬਚਿਤ੍ਰ ਨਾਟਕ ਧਿਆਇ ੫)

1.

**'ਮੁਰ ਪਿਤ ਪੂਰਬ ਕੀਯਸਿ ਪਿਆਨਾ।'**

ਕਦੇ ਤੀਸਰੇ ਸਤਿਗੁਰੂ ਅਮਰ ਦੇਵ ਜੀ ਨੇ ਗੋਇੰਦਵਾਲ ਤੋਂ ਤੀਰਥ ਯਾਤ੍ਰਾ ਦਾ ਉੱਦਮ ਕੀਤਾ ਸੀ। ਸ੍ਰੀ ਗੁਰੂ ਰਾਮਦਾਸ ਜੀ ਫੁਰਮਾਉਂਦੇ ਹਨ ਕਿ ਤੀਰਥ ਯਾਤ੍ਰਾ ਦਾ ਉੱਦਮ ਲੋਕਾਂ ਦੇ ਉਧਾਰ ਵਾਸਤੇ ਕੀਤਾ ਸੀ ਕਿ ਦੂਰ ਦੂਰ ਜਾਕੇ ਜਗਤ ਜਲੰਦੇ ਨੂੰ ਠੰਢਾਂ ਪਾਉਣ। ਯਥਾ-

**'ਤੀਰਥ ਉਦਮੁ ਸਤਿਗੁਰੂ ਕੀਆ**
**ਸਭ ਲੋਕ ਉਧਰਣ ਅਰਥਾ॥'**

ਅੱਜ ਦੇਖੋ ਨੌਵੇਂ ਜਾਮੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਆਨੰਦਪੁਰ ਤੋਂ ਤੀਰਥ ਯ਼ਾਤਰਾ ਦਾ ਉਦਮ ਕੀਤਾ ਹੈ। ਉਹੋ ਮਨੋਰਥ ਹੈ- ਜਗਤ ਦਾ

ਉਧਾਰ ਕਿ ਦੂਰ ਦੂਰ ਜਾਕੇ ਪਰਮੇਸ਼ੁਰ ਦੇ ਨਾਮ ਦਾ ਸ਼ਬਦ ਸੋਹਿਲਾ ਸੁਨਾਉਣ ਤੇ ਠੰਢਾਂ ਵਰਤਾਉਣ। ਇਸ ਗੱਲ ਦੀ ਸਾਖ 'ਸਾਖੀ ਪੋਥੀ' ਦੇ ਲੇਖਕ ਜੀ ਇਉਂ ਭਰਦੇ ਹਨ:-

**"ਗੁਰੂ ਤੇਗ ਬਹਾਦਰ ਸੰਸਾਰ ਸਾਗਰ ਕੇ ਤਾਰਬੇ ਕੋ ਰਮਤ ਕੀਆ॥ ਜੋ ਜੋ ਸਿਖ ਸਾਧੂ ਪ੍ਰੇਮੀ ਅਰਾਧਦੇ ਥੇ ਤਿਨਾ ਕੀ ਭਾਵਨੀ ਪੂਰੀ ਕਰਨੇ ਕੋ॥ ਬਹਾਨਾ ਤੀਰਥਾਂ ਕਾ ਚਰਨ ਪਧਾਰੇ॥"**

ਥੋੜਾ ਚਿਰ ਹੀ ਹੋਇਆ ਸੀ ਤਾਂ ਆਪਜੀ ਨੇ ਆਨੰਦਪੁਰ ਦੀ ਨਗਰੀ ਵਸਾਈ ਸੀ। ਉਸਦਾ ਪ੍ਰਬੰਧ ਭਾਈ ਭਾਗੂ ਚੂਹਣੀਆਂ ਵਾਸੀ, ਰਾਮਾ ਸੰਧੂ, ਸਾਧੂ ਮੁਲਤਾਨੀ, ਭਾਈ ਬਹਿਲੋ ਕੇ ਦੇਸਰਾਜ ਆਦਿਕਾਂ ਨੂੰ ਸੌਂਪਕੇ ਤੁਰਨ ਦੀ ਤਿਆਰੀ ਕੀਤੀ। ਬਿਲਾਸਪੁਰ ਦਾ ਰਾਜਾ ਦੀਪ ਚੰਦ ਇਹ ਖਬਰ ਸੁਣਕੇ ਯਾਤ੍ਰਾ ਕਰਨ ਵਾਸਤੇ ਆਇਆ ਤੇ ਸੁਖੀ ਹੋਕੇ ਗਿਆ। ਆਨੰਦਪੁਰ ਤੋਂ ਤੁਰਕੇ ਗੁਰੂ ਜੀ ਨੇ ਪਹਿਲਾ ਮੁਕਾਮ ਦੋ ਕੋਹ ਤੇ ਕੀਤਾ। ਏਥੋਂ ਆਨੰਦਪੁਰ ਤੇ ਲਾਗ ਦੀਆਂ ਸਾਰੀਆਂ ਸੰਗਤਾਂ ਨੂੰ ਵਿਦਾ ਕੀਤਾ। ਦਿੱਲੀ ਤੋਂ ਇਕ ਸੰਗਤ ਯਾਤ੍ਰਾ ਵਾਸਤੇ ਆਈ ਸੀ, ਉਸ ਨਾਲ ਬੀ ਏਥੇ ਮੇਲ ਹੋ ਗਿਆ। ਇਕ ਅੱਧਾ ਦਿਨ ਇਸ ਸੰਗਤ ਨਾਲ ਸਤਿਸੰਗ ਕਰਕੇ, ਸਾਈਂ ਪਿਆਰ ਦੇ ਬਚਨ ਉਚਾਰਕੇ, ਮਨੋ ਕਾਮਨਾਂ ਪੂਰਨ ਕਰਕੇ, ਆਪ ਜੀ ਕੀਰਤ ਪੁਰ ਆਏ। ਸਫਰ ਦਾ ਪ੍ਰਬੰਧ ਕ੍ਰਿਪਾਲ ਚੰਦ ਜੀ ਦੇ ਸਪੁਰਦ ਸੀ ਜੋ ਮਾਤਾ ਗੁਜਰੀ ਦੇ ਭਰਾਤਾ ਜੀ ਸਨ ਜੋ ਇਕ ਬੜੇ ਸੂਰਮੇ ਤੇ ਪ੍ਰਬੰਧਕ ਪੁਰਖ ਸੇ। ਸਾਹਿਬ ਚੰਦ, ਮਤੀ ਰਾਮ, ਭਾਈ ਸਾਧੂ ਆਦਿ ਮੁਖੀਏ ਸਿਖ ਹੋਰ ਨਾਲ ਸਨ। ਮਰਦਾਂ ਦੀ ਸੁਵਾਰੀ ਘੋੜਿਆਂ ਤੇ ਸੀ। ਗੁਰੂ ਜੀ ਦੀ ਮਾਤਾ ਸ੍ਰੀ ਨਾਨਕੀ ਜੀ ਤੇ ਸੁਪਤਨੀ ਮਾਤਾ 'ਗੁਜਰੀ ਜੀ' ਲਈ ਰਥ ਤੇ ਡੋਲਾ ਸੀ। ਕੀਰਤਪੁਰ ਪਰਵਾਰ ਨੂੰ ਮਿਲ ਗਿਲ ਕੇ ਅੱਗੇ ਟੁਰੇ। ਜਿਥੇ ਜਾਕੇ ਰਾਤ ਟਿਕੇ ਉਸ ਥਾਂ ਦਾ ਨਾਉਂ ਘਨੌਲਾ ਹੈ। 'ਏਥੇ ਦਸਮੇ ਪਾਤਸ਼ਾਹ ਬੀ ਠਹਿਰੇ ਸੇ। ਗੁਰਦੁਆਰਾ ਨਿਸ਼ਾਨ ਮਾਤ੍ਰ ਹੈ।' ਫੇਰ ਰੋਪੜ ਮੁਕਾਮ ਕਰਦੇ ਖਿਜ਼ਰਾਬਾਦ ਹੁੰਦੇ ਅਨੰਦਪੁਰ ਕਲੌੜ ਜਾ ਠਹਿਰੇ। 'ਅਨੰਦਪੁਰ ਤੇ ਕਲੌੜ ਦੋ ਪਿੰਡ ਕੋਲੋ ਕੋਲ ਹਨ, ਬੱਸੀ ਤੋਂ ਚਾਰ ਕੁ ਮੀਲ ਤੇ ਅਰ ਸਰਹਿੰਦ ਤੋਂ ਨੌ ਕੁ ਮੀਲ ਤੇ। ਇਥੇ ਗੁਰੂ ਤੇਗ ਬਹਾਦਰ ਜੀ ਦਾ ਗੁਰਦੁਆਰਾ ਨਿਸ਼ਾਨ ਮਾਤ੍ਰ ਹੈ।'

ਇਥੋਂ ਨੇੜੇ ਹੀ ਫਿਰ ਆਪ ਦਾਦੂ ਮਾਜਰੇ ਸੰਗਤ ਦੇ ਪ੍ਰੇਮ ਕਾਰਣ ਜਾ ਠਹਿਰੇ। 'ਏਥੇ ਬੀ ਗੁਰਦੁਆਰਾ ਹੈ ਜੋ ਪਿੰਡ ਭਗੜਾਣਾ ਤੋਂ ਬਾਹਰ ਵਾਰ ਨੇੜੇ ਹੀ ਹੈ।' ਇਥੋਂ ਟੁਰਕੇ ਫੇਰ ਮੁਕਾਮ ਉਗਾਣੇ ਪਿੰਡ ਹੋਇਆ। 'ਇਹ ਥਾਂ ਸਰਾਏ ਬਨਜਾਰਾ ਸਟੇਸ਼ਨ ਤੋਂ ਮੀਲ ਕੁ ਤੇ ਹੈ। ਨੌਵੀਂ ਪਾਤਸ਼ਾਹੀ ਤੇ ਦਸਵੀਂ ਦੋਹਾਂ ਦੇ ਦੋ ਗੁਰਦੁਵਾਰੇ ਏਥੇ ਪਾਸ ਪਾਸ ਹਨ।'

## ਨੌਂ ਲਖਾ

ਉਗਾਣੀ ਤੋਂ ਕੁਛ ਪੱਛਮ ਰੁਖ ਲੈਕੇ ਉਥੇ ਆ ਟਿਕੇ ਜਿਥੇ ਹੁਣ ਗਿਰਾਂ ਹੈ ਤੇ ਨਾਉਂ 'ਨੌ ਲਖਾ' ਹੈ। ਇਸਦੀ ਕਥਾ ਐਉਂ ਹੈ ਕਿ ਸਾਹਿਬਾਂ ਦੇ ਅਗੇ ਇਕ ਵਣਜਾਰੇ ਸਿਖ ਨੇ ਨੌਂ ਟਕੇ ਮਨਸੂਰੀ ਮੱਥਾ ਟੇਕਿਆ। ਇਸਦੇ ਦਿਲ ਵਿਚ ਪ੍ਰੇਮ ਤਾਂ ਸੀ ਚੋਖਾ ਪਰ ਨਾਲ ਲਾਜ ਸੀ ਕਿ ਕੀਹ ਤੁੱਛ ਭੇਟਾ ਆਪਣੇ ਸਤਿਗੁਰ ਅਗੇ ਧਰ ਰਿਹਾ ਹਾਂ। ਗੁਰੂ ਜੀ ਨੇ ਜੋ ਪਿਆਰਾਂ ਦੀ ਕਦਰ ਕਰਦੇ ਸਨ ਆਖਿਆ ਸਿੱਖਾ! ਇਹ ਨੌਂ ਟਕੇ ਨਹੀਂ ਨੌ ਲੱਖ ਟਕਾ ਹੈ, ਤਦ ਤੋਂ ਥਾਂ ਦਾ ਨਾਉਂ 'ਨੌ ਲਖਾ' ਪੈ ਗਿਆ ਤੇ ਪਿੰਡ ਜੋ ਏਥੇ ਵਸਿਆ ਉਸਦਾ ਬੀ ਇਹੋ ਨਾਮ ਹੋ ਗਿਆ। 'ਏਥੇ ਬੀ ਮੰਜੀ ਸਾਹਿਬ ਨੌਵੇਂ ਸਤਿਗੁਰਾਂ ਦੀ ਯਾਦਗਾਰ ਹੈ। ਸਾਧੂ ਗੜ੍ਹ ਸਟੇਸ਼ਨ ਤੋਂ ਪੱਛੋਂ ਨੂੰ ਸੱਤ ਅੱਠ ਮੀਲ ਤੇ ਹੈ।'

ਇਥੋਂ ਟੁਰਕੇ ਕੌਲੀ 'ਏਥੇ ਹੁਣ ਰੇਲਵੇ ਸਟੇਸ਼ਨ ਹੈ।' ਤੋਂ ਹੇਠਾਂ ਨੂੰ ਪੂਰਬ ਪਾਸੇ ਇਕ ਉਜਾੜ ਵਿਚ ਪਿੱਪਲ ਹੇਠ ਡੇਰੇ ਲਾ ਦਿਤੇ। 'ਏਥੇ ਹੁਣ ਪਿੰਡ ਵਸ ਗਿਆ ਹੈ, ਨਾਮ ਟਹਿਲ ਪੁਰਾ ਹੈ। ਗੁਰਦੁਆਰਾ ਨੌਵੇਂ ਪਾਤਸ਼ਾਹ ਦੀ ਯਾਦਗਾਰ ਹੈ। ਪਿੱਪਲ ਬੀ ਖੜਾ ਹੈ।' ਏਥੋਂ ਟੁਰਕੇ ਫੇਰ ਆਪ ਲੰਗ ਪਿੰਡ ਦੇ ਬਾਹਰ ਆ ਉਤਰੇ। 'ਏਥੇ ਬੀ ਗੁਰਦਵਾਰਾ ਆਪਦੇ ਟਿਕਣ ਦੀ ਨਿਸ਼ਾਨੀ ਲਈ ਕਾਯਮ ਹੈ। ਪਟਿਆਲੇ ਸ਼ਹਰ ਤੋਂ ਉਪਰ ਵਾਰ 7, 8 ਕੋਹ ਤੇ ਇਹ ਥਾਉਂ ਹੈ।' ਜਿਸ ਜਿਸ ਪਿੰਡ ਆਪ ਠਹਿਰੇ ਕਥਾ ਕੀਰਤਨ ਉਪਦੇਸ਼ ਤੇ ਨਾਮ ਦਾਨ ਹੁੰਦੇ ਆਏ। ਇਸੇ ਕਰਕੇ ਜਾਪਦਾ ਹੈ ਕਿ ਆਪ ਜੀ ਨੇ ਕਰੌਲੀ ਤੋਂ ਅਗੇ ਸਰਹਿੰਦ ਵਾਲੀ ਸੜਕ ਛੱਡਕੇ ਪਿੰਡ ਪਿੰਡ ਹੋਕੇ ਪ੍ਰਚਾਰ ਕਰਦੇ ਜਾਂਦੇ ਸਫਰ ਕੀਤਾ। ਕਿਤੇ ਨਵਾਂ ਸਤਿਸੰਗ ਟੋਰਿਆ ਤੇ ਕਿਤੇ ਅਗਲੇ ਲਗੇ ਸਤਿਸੰਗੀਆਂ ਨੂੰ ਤਾਰਿਆ ਤੇ ਕਿਤੇ ਕਿਤੇ ਪ੍ਰੇਮੀਆਂ ਨੇ ਹਾਜ਼ਰ ਹੋ ਹੋ ਕੇ ਆਪੋ ਆਪਣੇ ਪਿੰਡੀਂ ਚਰਨ ਪੁਆਉਣ ਲਈ ਯਾਚਨਾਂ

ਕੀਤੀਆਂ ਤੇ ਪਿੰਡੀਂ ਲਿਜਾਕੇ ਮੁਕਾਮ ਕਰਾਏ, ਸਤਿਸੰਗ ਲਗੇ ਤੇ ਪ੍ਰਚਾਰ ਹੋਏ।

## ਸੈਫਾ ਬਾਦ

(ਇਹ ਥਾਂ ਸੈਫ ਦੀਨ ਨੇ ਵਸਾਇਆ ਸੀ, ਕਿਲਾ ਬਨਾਇਆ ਸੀ। ਗੁਰੂ ਜੀ ਪਹਿਲੇ ਬਾਹਰ ਬਾਗ਼ ਵਿਚ, ਫਿਰ ਕਿਲੇ ਦੇ ਅੰਦਰ ਠਹਿਰੇ ਸਨ। ਦੂਹੀਂ ਥਾਈਂ ਆਪ ਦੇ ਯਾਦਗਾਰੀ ਗੁਰਦੁਆਰੇ ਹੈਨ। ਪਰ ਹੁਣ ਨਾਉਂ ਸੈਫਾਬਾਦ ਨਹੀਂ, ਬਹਾਦਰ ਗੜ੍ਹ ਹੈ। ਮਹਾਰਾਜਾ ਅਮਰ ਸਿੰਘ ਪਟਿਆਲੇ ਵਾਲੇ ਨੇ ਇਹ ਥਾਂ ਸੈਫ ਦੀਨ ਦੀ ਉਲਾਦ ਤੋਂ ਖਰੀਦ ਲੀਤਾ ਸੀ। ਲਗ ਪਗ 1831 ਬਿ: ਨੂੰ ਇਹ ਜਗਾ ਖਰੀਦ ਕੇ ਕਿਲੇ ਦੀ ਮੁਰੰਮਤ ਤੇ ਹੋਰ ਪਕਿਆਈ ਕੀਤੀ ਤੇ ਇਸ ਦਾ ਨਾਉਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਨਾਉਂ ਤੇ ਬਹਾਦਰ ਗੜ੍ਹ ਰਖਿਆ, ਹੁਣ ਏਹੋ ਨਾਮ ਵਜਦਾ ਹੈ। ਸੈਫਾ ਬਾਦ ਠਹਿਰਨ ਦਾ ਪ੍ਰਸੰਗ ਸਾਖੀ ਪੋਥੀ ਵਿਚ ਵਿਸਥਾਰ ਨਾਲ ਹੈ। ਤ੍ਵਾ: ਖਾਲਸਾ ਨੇ ਇਥੇ ਨਹੀਂ ਦਿਤਾ ਤੇ ਸੂਰਜ ਪ੍ਰਕਾਸ਼ ਨੇ ਬੀ ਨਹੀਂ ਦਿਤਾ। ਇੰਨਾਂ ਲਿਖਜਾ ਹੈ:- ਪਟਿਆਰੋ ਪੁਰ ਬਸਜੋ ਨ ਜਬੈ, ਤਿਸ ਤੇ ਪਰੇ ਗ੍ਰਾਮ ਲੰਘਿ ਤਬੈ। ਤਹਾਂ ਜਾਇ ਡੇਰਾ ਕਰਿ ਦੀਨ। ਬਸੇ ਨਿਸਾ ਸਿਖ ਸੇਵਾ ਕੀਨਿ। ਇਸ ਤੋਂ ਉਪਰੰਤ ਉਸ ਨੇ ਸਾਖੀ ਪੋਥੀ ਵਾਲੀ ਮੂਲੋ ਵਾਲ ਦੀ ਸਾਖੀ ਦਿੱਤੀ ਹੈ।)

ਫਿਰ ਆਪ ਸੈਫਾ ਬਾਦ ਆਏ ਤੇ ਬਾਗ ਵਿਚ ਉਤਾਰਾ ਕੀਤਾ। ਜਿਥੇ ਅੱਜ ਕਲ ਪਟਿਆਲਾ ਸ਼ਹਿਰ ਵੱਸਦਾ ਹੈ ਇਹ ਜਗਾ ਤਦੋਂ ਉਸ ਤੋਂ ਉਤਰ ਪੂਰਬ ਨੂੰ ਚਾਰ ਕੁ ਮੀਲ ਦੇ ਫਾਸਲੇ ਤੇ ਸੈਫਾ ਬਾਦ ਦੇ ਨਾਮ ਤੇ ਪ੍ਰਸਿਧ ਸੀ' ਇਸ ਨੂੰ ਸੈਫ ਖਾਨ ਪ੍ਰਸਿਧ ਨਾਮ ਸੈਫ ਦੀਨ ਪਠਾਣ ਸਰਦਾਰ ਨੇ ਵਸਾਇਆ ਸੀ। ਇਹ ਇਕ ਕਿਲਾ ਸੀ, ਵਸੋਂ ਸੀ, ਸੁਹਣੇ ਬਾਗ ਬਗ਼ੀਚੇ ਸਨ ਆਪ ਸਤਿਸੰਗੀ ਤੇ ਸਮਦ੍ਰਿਸ਼ਟਾ ਪੁਰਸ਼ ਸੀ, ਗੁਰੂ ਘਰ ਤੇ ਸ਼ਰਧਾ ਰਖਦਾ ਸੀ। ਲਿਖਿਆ ਹੈ 'ਬੜਾ ਨੇਕ ਮਰਦ ਹੈਸੀ, ਦਿਲ ਦਾ ਸਾਫ ਹੈਸੀ'- ਸਾਖੀ ਪੋਥੀ। ਇਹ ਗੁਰੂ ਜੀ ਦਾ ਆਗਮ ਸੁਣਕੇ ਬਹੁਤ ਖੁਸ਼ੀ ਹੋਇਆ ਤੇ ਆਪ ਕਿਲੇ ਵਿਚ ਲੈ ਗਿਆ। ਪਰਮ ਆਦਰ ਤੇ ਪਿਆਰ ਨਾਲ ਉਤਾਰਾ ਦਿੱਤਾ। ਜਿੰਨਾ ਸੈਫ ਦੀਨ ਨੇ ਪ੍ਰੇਮ ਕੀਤਾ ਤਿਸ ਨਾਲੋਂ ਵਧੀਕ ਗੁਰੂ ਜੀ ਨੇ ਮਿਹਰਾਂ ਕੀਤੀਆਂ। ਇਹ ਇਤਨੇ ਪ੍ਰੇਮ ਵਿਚ ਸੀ ਕਿ ਟੁਰਨ ਨਹੀਂ ਸੀ

ਦੇਂਦਾ। ਚੁਮਾਸਾ ਗੁਰੂ ਜੀ ਨੂੰ ਏਥੇ ਹੀ ਟਿਕਾਈ ਰਖਿਆ ਤੇ ਜਾਣ ਨਾ ਦਿਤਾ ਤੇ ਟੁਰਨ ਤਦ ਦਿੱਤਾ ਜਦੋਂ ਗੁਰੂ ਜੀ ਤੋਂ ਫੇਰ ਆਉਣੇ ਦਾ ਵਰ ਪ੍ਰਾਪਤ ਕਰ ਲਿਆ। ਲਿਖਿਆ ਹੈ:-

> **"ਸਰਫ ਦੀਨ** (ਸੈਫ ਦੀਨ੍ਰ) **ਕਹਾ ਗਰੀਬ ਨਿਵਾਜ ਜੀ ਫੇਰ ਦਰਸਨ ਦੇਣਾ ਜੀ॥ ਗੁਰੂ ਜੀ ਕਹਾ ਦੇਵਾਂਗੇ ਏਕ ਬੇਰ॥ ਤਿਸਨੂੰ ਦਿਲਾਸਾ ਦੇਕੇ ਆਪ ਅਸਵਾਰ ਹੋਏ॥ ਤਿਸ ਨੇ ਰਕਾਬ ਪਕੜੀ॥ ਕੂਚ ਹੋਏ ਜੰਗਲ ਕੀ ਤਰਫ॥"** -ਸਾਖੀ ਪੋਥੀ

## ਮੂਲੋ ਵਾਲ-ਸੇਖਾ

(ਸੈਫਾਬਾਦ ਤੋਂ ਇਹ ਥਾਂ ਪੈਂਤੀ ਛੱਤੀ ਮੀਲ ਹੈ। ਧੂਰੀ ਤੋਂ ਬਠਿੰਡੇ ਜਾਣ ਵਾਲੀ ਰੇਲਵੇ ਲਾਈਨ ਦੇ ਅਲਾਲ ਸਟੇਸ਼ਨ ਤੋਂ ਮੀਲ ਕੁ ਦੀ ਵਿੱਥ ਤੇ ਇਹ ਗਿਰਾਂ ਹੈ। ਯਾਦਗਾਰੀ ਗੁਰਦ੍ਵਾਰਾ ਏਥੇ ਬੀ ਹੈ। ਓਥੇ ਅਜੇ ਜੰਡ ਬੀ ਖੜੇ ਹਨ, ਜਿਨ੍ਹਾਂ ਨਾਲ ਘੋੜੇ ਬੱਧੇ ਸਨ। ਤ੍ਵਾ:ਖਾ: ਵਿਚ ਲਿਖਜਾ ਹੈ ਕਿ ਮਹਾਰਾਜਾ ਕਰਮ ਸਿੰਘ ਨੇ 1882 ਵਿਚ ਗੁਰਦੁਆਰੇ ਦੀ ਸੇਵਾ ਕਰਵਾਈ ਤੇ ਜਾਗੀਰ ਲਾਈ ਸੀ।)

ਸੈਫਾ ਬਾਦ ਤੋਂ ਆਪ ਜੀ ਨੇ ਮਾਲਵੇ ਦੇ ਜੰਗਲ ਦੇਸ ਦੇ ਸਿਖਾਂ ਤੇ ਹੋਰ ਲੋਕਾਂ ਦੇ ਭਲੇ ਲਈ ਹੁਣ ਪੱਛੋਂ ਦਾ ਰੁਖ ਲੈਕੇ ਸਫਰ ਆਰੰਭਿਆ। ਦੋ ਇਕ ਥਾਈਂ ਠਹਿਰਦੇ ਧੂਰੀ ਲੰਘਕੇ ਮੂਲੇਵਾਲ ਪਿੰਡ ਆ ਡੇਰਾ ਕੀਤਾ। ਮਈਆਂ ਤੇ ਗੋਂਦਾ ਦੇ ਜ਼ਿਮੀਂਦਾਰ ਆ ਹਾਜ਼ਰ ਹੋਏ। ਰਸਦ ਪਾਣੀ ਲਿਆਏ। ਸਤਿਗੁਰਾਂ ਨੇ ਖੂਹ ਸਾਹਮਣੇ ਦੇਖਕੇ ਆਗਿਆ ਕੀਤੀ, ਇਥੋਂ ਜਲ ਲਿਆਓ। ਗੋਂਦੇ ਨੇ ਕਿਹਾ- "ਪਾਤਸ਼ਾਹ ਮੋੜ੍ਹੇ ਕੰਡੇ ਦੇਕੇ ਖੂਹ ਉਤੋਂ ਪਾਣੀ ਲੈਣੋਂ ਵਰਜਣ ਲਈ ਬੰਦ ਕੀਤਾ ਹੈ, ਪਾਣੀ ਖਾਰਾ ਹੋਣ ਕਰਕੇ। ਦੂਰ ਇਕ ਮਿੱਠਾ ਖੂਹ ਹੈ ਓਥੋਂ ਜਲ ਮੰਗਵਾਉਂਦੇ ਹਾਂ, ਸਾਰਾ ਪਿੰਡ ਉਥੋਂ ਪਾਣੀ ਲਿਆਉਂਦਾ ਹੈ, ਚਾਹੇ ਦੂਰ ਹੈ। ਗੁਰੂ ਜੀ ਨੇ ਕਿਹਾ: ਮੋੜ੍ਹੇ ਕੰਡੇ ਪਰੇ ਕਰੋ, ਜਲ ਲਿਆਓ ਕੱਢਕੇ। ਜਦ ਜਲ ਆਂਦਾ ਗਿਆ ਤਾਂ ਆਪ ਜੀ ਨੇ ਪੰਜ ਇਸ਼ਨਾਨਾਂ ਕਰਕੇ ਕਿਹਾ ਭਾਈ ਪਾਣੀ ਤਾਂ ਮਿੱਠਾ ਹੈ; ਦੂਰ ਜਾਣੇ ਦਾ ਕਸ਼ਟ ਨਿਵਿਰਤ ਕਰੋ, ਏਹੋ ਜਲ ਪੀਓ। ਜਾਂ ਚੌਧਰੀਆਂ ਜਲ ਪੀਕੇ ਵੇਖਿਆ ਤਾਂ ਸਚਮੁੱਚ ਜਲ ਮਿੱਠਾ ਸੀ, ਸਾਰੇ ਚਰਨੀ ਪੈ ਗਏ: 'ਧੰਨ ਗੁਰੂ ਤੇਗ ਬਹਾਦਰ' ਦੀ ਗੁੰਜਾਰ

ਲਗ ਗਈ। ਸਾਖੀ ਪੋਥੀ ਵਿਚ ਲਿਖਿਆ ਹੈ ਕਿ ਨੌਂ ਦਿਨ ਸੰਗਤਾਂ ਨੇ ਡੇਰਾ ਏਥੇ ਰਖਵਾਇਆ। ਸੰਗਤਾਂ ਦਾ ਉਧਾਰ ਕਰਕੇ ਆਪ ਜੀ ਹੁਣ ਅਗੇ ਨੂੰ ਟੁਰ ਪਏ। ਪੰਜ ਛੇ ਮੀਲ ਪੱਛੋਂ ਨੂੰ ਜਾਕੇ 'ਸੇਖੇ" ਪਿੰਡ ਬਾਹਰਵਾਰ ਜਾ ਠਹਿਰੇ। ਏਥੇ ਇਕ ਉਖੇਰਾ ਕੰਮ ਕਰਨੇ ਵਾਲਾ ਸੀ, ਉਸੇ ਲਈ ਆਪ ਨੇ ਡੇਰਾ ਕੀਤਾ ਜਾਪਦਾ ਹੈ। ਤ੍ਵਾ: ਖ਼ਾ: ਵਿਚ ਲਿਖ੍ਯਾ ਹੈ ਕਿ ਏਥੇ 'ਜੀਵੰਧੇ' ਜਾਤ ਦੇ ਲੋਕ ਵਸਦੇ ਸਨ, ਉਨ੍ਹਾਂ ਦਾ ਸਰਦਾਰ 'ਤਿਲੋਕਾ' ਸੀ। "ਓਥੋਂ ਦੇ ਲੋਕਾਂ ਨੇ 'ਗੁਰੂ ਜੀ ਨੂੰ' ਜਦ ਓਸਦੇ ਮਾੜੇ ਕਰਮ ਤੇ ਪਰਜਾ ਨੂੰ ਦੁਖਦਾਈ ਦੱਸਿਆ ਤਾਂ ਗੁਰੂ ਜੀ ਸਹਿਜ ਸੁਭਾਵਕ ਹੀ ਬੋਲੇ: ਜਿਵੰਧੇ ਅਕਲ ਦੇ ਅੰਧੇ, ਏਨ੍ਹਾਂ ਦਾ ਬਾਈਆ ਤੇਈਆ ਹੋਸੀ ਥੇਈਆ ਥੇਈਆ" -ਤਵਾ: ਖਾਲਸਾ ਸੋ ਜਾਪਦਾ ਹੈ ਕਿ ਇਹ ਸਰਦਾਰ ਜੁਲਮੀ ਸੀ ਤੇ ਜਿਵੰਧੇ ਇਸ ਦੇ ਹੇਠਾਂ ਇਰਦ ਗਿਰਦ ਦੇ ਲੋਕਾਂ ਤੇ ਜ਼ੁਲਮੀ ਕਰਦੇ ਤੇ ਲਿੱਸਿਆਂ ਨੂੰ ਦੁਖ ਦੇਂਦੇ ਸੀ। ਏਨ੍ਹਾਂ ਦਾ ਗੁਰੂ ਇਕ ਬੈਰਾਗੀ ਸਾਧੂ ਸੀ। ਇਸ ਦੇ ਆਖੇ ਲਗਕੇ ਸਰਦਾਰ ਨੇ ਗੁਰੂ ਜੀ ਨੂੰ ਉਠਾਉਣ ਲਈ ਆਦਮੀ ਘੱਲੇ। ਪਰ ਗੁਰੂ ਜੀ ਨਾਲ ਜੋ ਸਨੱਧ ਬੱਧ ਸਿਖ ਸਨ ਉਨ੍ਹਾਂ ਤੋਂ ਡਰ ਕੇ ਓਹ ਮੁੜ ਗਏ। ਇਹ ਯਾਦ ਰਹੇ ਕਿ ਛੇਵੇਂ ਸਤਿਗੁਰਾਂ ਦੇ ਵੇਲੇ ਤੋਂ ਸਨੱਧ ਬੱਧ ਸੈਨਾਂ ਗੁਰੂ ਕਿਆਂ ਪਾਸ ਹਮੇਸ਼ਾਂ ਥੋੜੀ ਚਾਹੇ ਬਹੁਤੀ ਰਹਿਆ ਕਰਦੀ ਸੀ। ਜਿਵੰਧਿਆਂ ਦਾ ਇਕ ਜੁਵਾਈ ਓਥੇ ਵਸਦਾ ਸੀ, ਓਹ ਗੁਰੂ ਜੀ ਦਾ ਪ੍ਰੇਮੀ ਸੀ, ਵਾਕ ਹੋਏ ਸੁਣਕੇ ਆਇਆ ਤਾਂ ਗੁਰੂ ਜੀ ਨੇ ਕਿਹਾ ਕਿ ਤੂੰ ਦੁਆਬੇ ਜਾ ਆਪਣੇ ਘਰ ਵੱਸ, ਏਥੇ ਭਾਣਾ ਵਰਤਣ ਵਾਲਾ ਹੈ। ਓਹ ਟੱਬਰ ਸਣੇ ਚਲਾ ਗਿਆ -ਸਾਖੀ ਪੋਥੀ। ਗੁਰੂ ਕੇ ਪਹਿਲੋਂ ਹੋਏ ਵਾਕ ਦਾ ਤੇ ਫੇਰ ਜੁਆਈ ਨਾਲ ਹੋਈ ਗਲ ਬਾਤ ਦਾ ਜਦੋਂ ਤਿਲੋਕੇ ਨੂੰ ਪਤਾ ਲਗਾ ਤਾਂ ਓਹ ਬੈਰਾਗੀ ਗੁਰੂ ਪਾਸ ਗਿਆ ਤੇ ਸਾਰੀ ਵਿਥਿਆ ਕਹਿ ਸੁਣਾਈ ਤੇ ਰਖ੍ਯਾ ਮੰਗੀ। ਉਹ ਭੀ ਭੈ ਖਾ ਗਿਆ ਤੇ ਕਹਿਣ ਲਗਾ ਭਾਈ ਗੁਰੂ ਨਾਨਕ ਦਾ ਘਰ ਵੱਡਾ ਹੈ, ਜੋ ਵਾਕ ਹੋਏ ਹਨ ਟਲਣੇ ਨਹੀਂ। ਤੂੰ ਬੀ ਜਾਹ ਤੇ ਸ਼ਰਨ ਲੈ। ਗੁਰੂ ਜੀ ਹੁਣ ਸੇਖੇ ਤੋਂ ਹਡਿਆਏ ਨੂੰ ਟੁਰ ਚੁਕੇ ਸਨ। ਤਿਲੋਕਾ ਤੇ ਹੋਰ ਓਥੋਂ ਦੇ ਵਡਕੇ ਗੁਰੂ ਜੀ ਨੂੰ ਹਡਿਆਏ ਦੇ ਰਸਤੇ ਵਿਚ ਆ ਮਿਲੇ ਤੇ ਨਿੰਮ੍ਰਤਾ ਧਾਰਕੇ ਖਿਮਾ ਮੰਗੀ।

ਗੁਰੂ ਜੀ ਨੇ ਆਖਿਆ, ਜੋ ਅਸਾਂ ਨੇ ਕਿਹਾ ਹੈ ਇਹ ਹੁਕਮ ਹੈ, ਅਸਾਂ ਨੇ ਕੁਛ ਅਪਣੀ ਵਲੋਂ ਨਹੀਂ ਕਿਹਾ, ਤੇ ਹੁਕਮ ਅਮਿਟ ਹੈ ਯਥਾ:-

**'ਸ੍ਰੀ ਗੁਰ ਕਹਜੋ ਹੁਕਮ ਹੈ ਐਸੇ।**
**ਮੇਟ ਸਕੇ ਕੋ ਇਸ ਨਹਿੰ ਕੈਸੇ।'** (ਸੂ:ਪ੍ਰ:)

ਜਦ ਫੇਰ ਉਨ੍ਹਾਂ ਮਿੰਨਤ ਕੀਤੀ ਤਾਂ ਆਪ ਨੇ ਫੁਰਮਾਇਆ:- ਜੋਰ ਜ਼ੁਲਮ ਕਰਤਾਰ ਨੂੰ ਨਹੀਂ ਭਾਉਂਦਾ, ਇਹ ਛਡ ਦਿਓ, ਨੇਕੀ ਕਰੋ, ਨਿਆਂ ਵਰਤੋ, ਪਰਮੇਸ਼ੁਰ ਦੇ ਭਉ ਵਿਚ ਟੁਰੋ ਤਾਂ ਕਿਤੇ ਹੋਰਥੇ ਜਾ ਵਸੋਗੇ ਤੇ ਸੁਖੀ ਵੱਸ ਪਓਗੇ। "ਏਥੋਂ ਚਾਉਣੇ" ਤਾਂ ਜ਼ਰੂਰ ਹੋਸੀ, ਤੁਹਾਡੇ ਕਰਮਾਂ ਦਾ ਫਲ ਹੈ, ਪਰ ਜੇ ਭਲੇ ਹੋ ਜਾਓ ਤਾਂ "ਹੋਰਥੇ ਪਾਉਣੇ" ਹੋ ਜਾਏਗਾ। ਤ੍ਵਾ: ਖਾ: ਵਿਚ ਲਿਖਿਆ ਹੈ ਕਿ ਅਠਾਰਵੀਂ ਸਦੀ ਦੇ ਸ਼ੁਰੂ ਵਿਚ ਜਿਵੰਧਿਆਂ ਦੇ ਤੇਈ ਪਿੰਡ ਗਿਲਜ਼ਿਆਂ ਉਜਾੜ ਘੱਤੇ, ਪਰ ਫੇਰ ਇਹ ਸਾਰੇ ਦਿੱਲੀ ਤੋਂ ਪਰੇ ਜਾ ਵਸੇ। ਹੁਣ ਇਨ੍ਹਾਂ ਦੇ ਓਥੇ 86 ਪਿੰਡ ਵਸਦੇ ਹਨ ਤੇ ਜਿਵੰਧਿਆਂ ਦਾ ਜਟਵਾੜਾ ਸਦਵਾਉਂਦਾ ਹੈ, ਬੱਲਮ ਗੜ੍ਹ ਇਸਦੇ ਵਿਚ ਹੈ।

ਸ਼ੇਖੇ ਇਕ ਹੋਰ ਸਾਖੀ ਬੀ ਵਰਤੀ ਹੈ (ਇਹ ਪ੍ਰਸੰਗ ਓਥੇ ਪ੍ਰਚਲਤ ਸੀ। ਸਾਖੀ ਪੋਥੀ ਆਦਿ ਵਿਚ ਨਹੀਂ। ਲਿਖਤੀ ਪਾਸੇ ਮ:ਕ: ਵਿਚ ਸੰਖੇਪ ਕਰਕੇ ਲਿਖਿਆ ਹੈ)। ਜਦੋਂ ਗੁਰੂ ਜੀ ਵਿਦਾ ਹੋਏ ਤਾਂ ਅੱਧ ਕੁ ਕੋਹ ਦੀ ਵਾਟ ਅਜੇ ਨਹੀਂ ਸਨ ਲੰਘੇ ਤਾਂ ਇਕ ਬਿੱਧ ਮਾਈ ਪੱਲੂ ਫੇਰ ਰਹੀ ਸੀ। ਗੁਰੂ ਜੀ ਦੂਰੋਂ ਤੱਕੇ ਤੇ ਮੁਸਕ੍ਰਾਏ। ਹੁਕਮ ਹੋਇਆ ਕਿ ਕਦਮ ਹਲਕੇ ਕਰੋ, ਉਸ ਮਾਈ ਪਾਸ ਠਹਿਰਨਾ ਹੈ। ਜਦ ਆਪ ਪਾਸ ਜਾ ਖੜੋਤੇ ਤਾਂ ਸਜਲ ਨ੍ਰੇਤਾਂ ਨਾਲ ਮਾਈ ਨੇ ਰਕਾਬ ਵਿਚ ਸਜੇ ਚਰਨਾਂ ਉਤੇ ਆ ਮਸਤਕ ਧਰਿਆ, ਮਸਤਕ ਧਰਿਆ ਕਿ ਸਾਰਾ ਦਿਲ ਧਰ ਹੋ ਗਿਆ। ਪ੍ਰੇਮ ਦੇ ਮੋਤੀ ਨੈਣਾਂ ਦੀ ਸਿੱਪ-ਗੋਦੀ ਵਿਚੋਂ ਨਿਕਲ ਨਿਕਲ ਕੇ ਸੱਚੇ ਜੌਹਰੀ ਦੇ ਪਰਖਈਏ ਚਰਨਾਂ ਤੇ ਆ ਆ ਕੇ ਟਿਕਣ ਤੇ ਰਿੜਨ ਲਗ ਪਏ। ਇਨ੍ਹਾਂ ਦੇ ਸਪਰਸ਼ ਨਾਲ ਵੈਰਾਗ ਤੇ ਪ੍ਰੇਮ ਨਾਲ ਸਦਾ ਉਛਲਦੇ ਹ੍ਰਿਦੇ ਵਿਚ ਥਰਰਾਟ ਹੋਈ। ਸਤਿਗੁਰ ਨੇ ਨੈਣ ਮੁੰਦ ਲਏ ਤੇ ਬੋਲੇ: ਨਿਹਾਲ! ਮਾਈਆਂ ਰੱਬ ਰਜਾਈਆਂ ਦੁੱਧ ਲਿਆਈਆਂ! ਲਿਆ ਮਾਈ ਲਿਆ ਦੁੱਧ ਪਿਲਾ। ਚੁੰਬਕ ਚਰਨਾਂ ਦੀ ਛੁਹ ਪਾਕੇ ਚੁੰਬਕ ਨਾਲ ਚੰਬੜ ਗਿਆ ਸੀਸ ਉਠਣਾ ਭੁੱਲ ਗਿਆ ਸੀ, ਪਰ ਪਿਆਰੀ ਸੱਦ ਦੁੱਧ ਦੀ ਮੰਗ ਦੀ ਹੁੰਦਿਆਂ ਸਿਰ ਉਠਿਆ, ਮਲਕੜੇ ਮਲਕੜੇ ਸਿਧਾ ਹੋ ਗਿਆ, ਜਲ ਭਰੇ ਨੈਣਾਂ ਨੇ ਚਿਹਰੇ ਦਾ ਦਰਸ਼ਨ ਕੀਤਾ, ਡੁੱਲ੍ਹ ਪਏ ਸੁਹਾਵੇ ਨੈਣ, ਫੇਰ ਭਰੇ ਫੇਰ ਡੁੱਲੇ। ਇੰਨੇ ਨੂੰ ਫੇਰ ਸੁਹਾਵੀ ਸੱਦ

ਆਈ: ਦੁੱਧ, ਮਾਈ ਦੁੱਧ!

ਮਾਈ ਨੇ ਨੈਣਾਂ ਵਿਚ ਵਸ ਰਹੇ ਦਰਸ਼ਨਾਂ ਨੂੰ ਨੈਣਾਂ ਤੋਂ ਕਾਲਜੇ ਵਿਚ ਉਤਾਰਕੇ ਮਨ ਵਿਚ ਨੱਪ ਲਿਆ, ਉੱਠੀ ਤੇ ਜਿੱਥੇ ਦੁੱਧ ਤੇ ਖੰਡ ਰਖੀ ਸੀ ਗਈ। ਪਜਾਰ ਦੀ ਕੂਤ ਪਾਉਣ ਵਾਲੇ ਘੋੜੇ ਤੋਂ ਉਤਰੇ। ਸੇਵਕਾਂ ਦੇ ਵਿਛਾਈ ਕਰਨ ਦੇ ਉੱਦਮ ਚਿਤਵਦਿਆਂ ਵਿਚ ਹੀ ਮਾਈ ਦੇ ਕੋਲ ਆਕੇ ਭੁੰਏ ਹੀ ਬੈਠ ਗਏ। ਜਲ ਭਰੇ ਨੈਣਾਂ ਦੇ ਰੰਗ ਵਿਚ ਰੰਗੀ ਮਾਈ ਕਟੋਰਾ ਭਰ ਚੁਕੀ ਸੀ, ਖੰਡ ਪਾ ਚੁਕੀ ਸੀ, ਕੜਛੀ ਦੀ ਪਿੱਠ ਨਾਲ ਖੰਡ ਹਿਲਾ ਰਹੀ ਸੀ ਸੀ ਕਿ ਪ੍ਰੇਮ-ਭੇਟਾ ਨੂੰ ਕਬੂਲਣ ਦੀਆਂ ਕਾਹਲੀਆਂ ਵਾਲੇ ਸੁਹੱਣਪਾਂ ਦੇ ਸਾਈਆਂ ਜੀਓ ਨੇ ਕਟੋਰਾ ਹਥੋਂ ਫੜ ਲਿਆ ਤੇ ਡਾਢੇ ਤਿਹਾਏ ਤੇ ਖੁਧਜਾ ਵਾਲੇ ਵਾਂਙੂ ਛੰਨਾਂ ਮੂੰਹ ਨੂੰ ਲਾਕੇ ਗਟ ਗਟ ਪੀਣਾ ਸ਼ੁਰੂ ਕਰ ਦਿਤਾ।

ਮਾਈ ਪੀਤੇ ਜਾ ਰਹੇ ਦੁੱਧ-ਛੰਨੇ ਦੇ ਸੁਹਾਵੇ ਬੁੱਲ੍ਹਾਂ ਨਾਲ ਲਗੇ ਦਰਸ਼ਨਾਂ ਵਿਚ ਮਗਨ ਹੈ, ਕਿਸ ਨੂੰ ਹੋਸ਼ ਹੈ ਕਿ ਅਰਸ਼ਾਂ ਦੇ ਮਾਲਕ ਵਿਛੇ ਫਰਸ਼ ਤੇ ਬੈਠੇ ਹਨ ਕਿ ਭੋਂ ਨੂੰ ਹੀ ਭਾਗ ਲਾ ਰਹੇ ਹਨ। ਦੁੱਧ ਘੁੱਟ ਘੁੱਟ ਕਰਕੇ ਲੰਘ ਰਿਹਾ ਹੈ, ਮਾਈ ਦੇ ਨੈਣ ਅਝਮਕ ਹੋਏ ਦਰਸ਼ਨ-ਅੰਮ੍ਰਿਤ ਪੀ ਰਹੇ ਹਨ। ਦੁੱਧ ਪੀ ਹੋ ਗਿਆ, ਛੰਨਾ ਧਰਤੀ ਦੀ ਗੋਦੀ ਜਾ ਬੈਠਾ, ਪਰ ਦਰਸ਼ਨ ਮਗਨ ਨੈਣ ਟਕ ਬੰਨ੍ਹੀ ਖਲੇ ਹਨ। ਬਿਰਦ ਬਾਣੇ ਦੀ ਲਾਜ ਵਾਲੇ ਨੇ ਮਾਈ ਦੀ ਪ੍ਰੇਮਾਤੁਰ ਦਸ਼ਾ ਦੇਖੀ, ਕਿਤੇ ਸੇਵਾ ਲਈ ਮਾਈ ਇਸ ਰਸ ਵਿਚੋਂ ਹਿੱਲ ਨਾ ਖੜੋਵੇ, ਦੂਰੋਂ ਹੀ ਸ੍ਰੀ ਕ੍ਰਿਪਾਲ ਜੀ ਨੂੰ ਸੈਨਤ ਕੀਤੀ, ਉਨ੍ਹਾਂ ਨੇ ਦੁੱਧ ਸੰਭਾਲ ਲਿਆ ਤੇ ਸਾਰੀ ਸੰਗਤ ਨੂੰ ਪਿਲਾਉਣ ਦਾ ਕੰਮ ਆਪ ਕਰਨ ਲਗ ਪਏ। ਮਾਈ, ਸਾਹਿਬਾਂ ਦੇ ਅਨੂਪਮ ਦਰਸ਼ਨ ਵਿਚ, ਪ੍ਰਤੱਖ ਦਰਸ਼ਨ ਵਿਚ ਮਗਨ ਟਿਕੀ ਰਹੀ।

ਜਦ ਦੁੱਧ ਵਰਤ ਚੁਕਾ ਤਾਂ ਸ੍ਰੀ ਕ੍ਰਿਪਾਲ ਜੀ ਨੇ ਦੂਰੋਂ ਹੱਥ ਜੋੜਕੇ ਚਲਨੇ ਦੀ ਆਗਿਆ ਮੰਗੀ ਤਾਂ ਆਪ ਜੀ ਉਧਰ ਤੱਕੇ ਤੇ ਠਹਿਰਨ ਦੀ ਸੈਨਤ ਕੀਤੀ। ਮਾਈ ਦੀ ਨਜ਼ਰ ਬੀ ਹੁਣ ਝਮਕੀ, ਅੰਦਰਲਾ ਲਖ ਗਿਆ ਕਿ ਨੈਣ-ਦਿਦਾਰੇ ਹੁਣ ਉਡਾਰੀ ਲਾਉਣ ਲਗੇ ਹਨ, ਤਦ ਥਿੜਕਦੇ ਬੁੱਲੀਂ ਬੋਲੀ:- ਕਿੰਵ ਜੀਸਾਂ ਵਿਛੁੜਕੇ?

ਗੁਰੂ ਜੀ— ਮਿਲੇ ਰਹੋ, ਸਦਾ ਮਿਲੇ ਰਹੋ।

ਮਾਈ— ਕਿੰਵ?

ਗੁਰੂ ਜੀ— ਗੁਰਮੁਖ ਹੋਕੇ।

ਮਾਈ— ਕਿੰਵ ਹੋਵਾਂ ਗੁਰਮੁਖ? ਟੁਰ ਜਾਓ ਤਾਂ ਮੁਖ ਕਿੰਵ ਗੁਰੂ ਮੁਖ ਦੇਖੇ, ਕਿੰਵ?

ਗੁਰੂ ਜੀ— (ਮੋਢਾ ਹਿੱਲਾ ਕੇ) ਮਾਈ! ਇਕ ਸ਼ੀਸ਼ਾ ਹੁੰਦਾ ਹੈ ਇਕ ਰਤਨ ਹੁੰਦਾ ਹੈ- ਹੀਰਾ-, ਜੇ ਇਹ ਹੀਰਾ ਲੱਭ ਪਵੇ ਤਾਂ ਉਸ ਵਿਚ ਦਰਸ਼ਨ ਵਸਦਾ ਹੈ, ਸਦਾ ਦਰਸ਼ਨ, ਠਾਕੁਰ ਦਾ ਦਰਸ਼ਨ।

ਮਾਈ— ਪੇਂਡੂ ਗਵਾਰ, ਗਰੀਬ ਕੰਗਾਲ, ਹੀਰਾ ਰਤਨ ਕਿੱਥੋਂ?

ਗੁਰੂ ਜੀ— ਹਾਂ, ਪੱਥਰਾਂ ਦੇ ਪੁੱਤਰ ਪਥਰੀਲੇ ਮਨਾਂ ਵਾਲਿਆਂ ਪਾਸ, ਪਰ ਬੀਬਿਆ! ਇਕ ਨਾਮ ਰਤਨ ਹੁੰਦਾ ਹੈ ਜੋ ਸੂਰਜ ਦੇ ਚਾਨਣੇ ਵਾਂਙੂ ਸਭ ਕਿਸੇ ਨੂੰ ਪ੍ਰਾਪਤ ਹੋ ਸਕਦਾ ਹੈ, ਜੇ ਨੈਣ ਖੁਹਲੋ ਤਾਂ।

ਮਾਈ— ਜਿਹੜੇ ਖੁਲ੍ਹੇ ਹਨ ਉਨ੍ਹਾਂ ਨਾਲ ਦਿਸਦੇ ਪਏ ਹੋ, ਟੁਰ ਗਏ ਤਾਂ ਖੁਲ੍ਹੈ ਬੀ ਨਾ ਦੇਖ ਸਕਣਗੇ। -ਕਿੰਵ ਦਿੱਸਦੇ ਰਹੋ?

ਗੁਰੂ ਜੀ— ਮਾਈ! ਸੁਣ ਤੇ ਸਮਝ ਲੈ! ਸਾਨੂੰ ਬੀ ਪ੍ਰੀਤਮ ਨੇ ਦਿੱਤਾ ਸੀ ਇਹ ਰਤਨ, ਇਹ ਸੱਚਾ ਧਨ, ਜਦ ਮੈਂ ਇਹ ਪਾ ਲਿਆ, ਹੋਰ ਧਨਾਂ ਦੀ ਤ੍ਰਿਸ਼ਨਾਂ ਉਠ ਗਈ। ਉਹ ਮਨ ਜੋ ਮੇਰਾ ਸੀ ਆਰਾਮ ਕਰਕੇ ਬਹਿ ਗਿਆ, ਲੋਭ ਮੋਹ ਛੁਹਣੇ ਹਟ ਖਲੋਤੇ, ਸੰਸੇ ਸ਼ੱਕ ਸਾਰੇ ਰੁਕ ਗਏ, ਮਾਯਾ ਛਾਯਾ ਤੇ ਮੇਰੀ ਮੇਰੀ ਸਭ ਦੂਰ ਤੋਂ ਹੀ ਨਮਸਕਾਰਾਂ ਕਰਨ ਲਗ ਪਈਆਂ।

ਮਾਈ— ਪਾਤਸ਼ਾਹ! ਸਾਡੇ ਵਾਂਙੂ ਕਿਉਂ ਕੂੰਦੇ ਹੋ?

ਤੁਸੀਂ ਤਾਂ ਮਾਲਕ ਹੋਏ।.....ਹਾਂ ਜੀ, ਦਾਨ ਦਿਓ ਦਰਸ਼ਨ।

ਗੁਰੂ ਜੀ— ਇਹ ਰਤਨ ਸਾਡੇ ਸੁਆਮੀ ਦਾ ਨਾਮ ਹੈ, ਇਸਦੀ ਚਮਕ ਨਾਲ ਮਨ ਆਪਣੇ ਸਾਰੇ ਸੁਭਾਵਾਂ ਤੋਂ ਨਿਰਮਲ ਹੋ ਜਾਂਦਾ ਹੈ ਤੇ ਗਜਾਨ ਉਪਜਦਾ ਹੈ ਕਿ ਭਗਵਾਨ ਕਦੇ ਵਿਛੁੜਦਾ ਨਹੀਂ। ਨਾਮ ਭਗਤੀ ਵਿਚ ਲੈ ਜਾਂਦਾ ਹੈ, ਭਗਤੀ ਗਜਾਨ ਵਿਚ ਲੈ ਜਾਂਦੀ ਹੈ, ਗਜਾਨ ਮੇਲ ਵਿਚ ਲੈ ਗਿਆ, ਐਉਂ ਸੁਖ ਸਰੂਪ ਵਿਚ ਸਦਾ ਸਮਾਏ ਰਹਿਣ ਦੀ, ਸਦਾ ਦਰਸ਼ਨ ਦੀ ਅਵਸਥਾ ਹੋ ਜਾਂਦੀ ਹੈ। ਮਾਈ! ਇਹ ਰਤਨ ਲੈ, ਇਹ ਅਮਿਤ ਧਨ ਹੈ।

ਮਾਈ— ਧਨ ਨੂੰ ਧਨ ਕਮਾਉਂਦਾ ਹੈ, ਨਿਰਧਨਾਂ ਪਾਸ ਮੂਲ ਹੀ ਨਹੀਂ, ਤੁਸੀਂ ਦਾਤੇ ਹੋ ਨਿਰਧਨਾਂ ਦੇ, ਦਾਨ ਦਿਓ ਨਾ ਮਿਹਰਬਾਨ ਦਾਤੇ ਜੀਓ, ਉਹਲੇ ਨਾ ਹੋਵੋ।

ਗੁਰੂ ਜੀ— ਤੂੰ ਬਾਣੀ ਦੀ ਪ੍ਰੇਮਣ ਹੈਂ, ਉਮਰਾ ਗੁਜ਼ਰੀ ਏ ਬਾਣੀ ਦੇ ਅਭਜਾਸ ਵਿਚ, ਦੇਖ, ਬਾਣੀ ਵਿਚ ਬੈਠਾ ਏ ਨਾਮ ਰਤਨ, ਲੈ ਹੁਣ ਇਹ ਰਤਨ, ਕਹੁ ਵਾਹਿਗੁਰੂ। ਬਿਠਾਲ ਲੈ ਇਸ ਨੂੰ ਅੰਦਰ, ਇਹ ਰਤਨ, ਦੇਖ, ਗਿਆ ਤੇਰੇ ਮਨ ਮੰਦਰ ਵਿਚ। ਇਹ ਰਤਨ ਇਕ ਸੁੱਚਾ ਸ਼ੀਸ਼ਾ ਏ, ਇਸ ਦੇ ਵਿਚ ਜੜਿਆ ਏ 'ਸਾਈਂ ਦਰਸ਼ਨ'। ਇਹ ਕਹਿਕੇ ਦਾਤੇ ਨੇ ਮਿਹਰ ਕੀਤੀ, ਕ੍ਰਿਪਾ ਦ੍ਰਿਸ਼ਟੀ ਪਾਈ, ਨਾਮ ਧਨ ਬਖਸ਼ ਦਿਤਾ, ਲਹਿ ਗਿਆ ਅੰਦਰ ਮਾਈ ਦੇ ਦਿਲ ਦਰਵਾਜ਼ੇ ਥਾਣੀਂ ਮਨ ਦੇ ਡੱਬੇ ਵਿਚ। ਮਾਈ ਦੇ ਲੂੰ ਲੂੰ ਵਿਚ ਨਾਮ ਰਸ ਦੀ ਝਰਨਾਟ ਛਿੜ ਗਈ। ਦਾਤੇ ਨੇ ਮਨ ਅਗੋਂ ਪਾਲ ਭੰਨੀ ਤਾਂ ਰਸ ਆਪੇ ਅੰਦਰ ਲਹਿ ਗਿਆ। ਹੁਣ ਮਾਈ ਨੂੰ ਭਾਸਿਆ ਕਿ ਇਹ ਆਪਾ ਤਾਂ ਸਰੀਰ ਤੋਂ ਵੱਖ ਹੈ ਤੇ ਸਰੀਰ ਦੀ ਮੋਹ ਮਾਯਾ ਇਸ ਰਤਨ ਦੇ ਚਾਨਣੇ ਨਾ ਹੋਣੇ ਕਰਕੇ ਮੈਨੂੰ ਅਪਣੀ ਲਗਦੀ ਸੀ।

ਇਹ ਜੋ ਵਾਰਤਾਲਾਪ ਦਾਤੇ ਨੇ ਮਾਈ ਨਾਲ ਕੀਤੀ ਸੋ ਆਪ ਜੀ ਨੇ ਬਸੰਤ ਰਾਗ ਵਿਚ ਇਕ ਸੁਹਣਾ ਸ਼ਬਦ ਬਣਾਕੇ ਉਚਾਰੀ ਜੋ ਇਹ ਸਚਾ ਰਤਨ ਤੇ ਇਸ ਦੀ ਸੁਦਾਗਰੀ ਸਦੈਵੀ ਹੋਕੇ ਸਾਡੇ ਤੱਕ ਅੱਪੜੇ ਤੇ ਅਗੋਂ ਟੁਰੀ ਰਹੇ। ਯਥਾ:- ਬਸੰਤ ਮਹਲਾ ੯॥

**ਮਾਈ ਮੈ ਧਨੁ ਪਾਇਓ ਹਰਿ ਨਾਮੁ॥ ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ॥੧॥ਰਹਾਉ॥ ਮਾਯਾ ਮਮਤਾ ਤਨ ਤੇ ਭਾਗੀ ਉਪਜਿਓ ਨਿਰਮਲ ਗਿਆਨੁ॥ ਲੋਭ ਮੋਹ ਏਹ ਪਰਸਿ ਨ ਸਾਕੈ ਗਹੀ ਭਗਤਿ ਭਗਵਾਨ॥੧॥ ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ॥ ਤ੍ਰਿਸਨਾ ਸਕਲ ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ॥੨॥ ਜਾ ਕਉ ਹੋਤ ਦਇਆਲੁ ਕਿਰਪਾ ਨਿਧਿ ਸੋ ਗੋਬਿੰਦ ਗੁਨ ਗਾਵੈ॥ ਕਹੁ ਨਾਨਕ ਇਹ ਬਿਧਿ ਕੀ ਸੰਪੈ ਕੋਊ ਗੁਰਮੁਖਿ ਪਾਵੈ॥੩॥੩॥**

## ਕਟੂ, ਫਰਵਾਹੀ, ਹਢਿਆਇਆ

ਮਾਈ ਨੂੰ ਤਾਰਕੇ ਆਪ ਇਕ ਜੰਗਲ ਵਿਚ ਸੁਹਣੇ ਪਾਣੀ ਦਾ ਡਲ ਵੇਖਕੇ ਠਹਿਰ ਗਏ। 'ਤ੍ਵਾ:ਖਾ:-ਕਟੂ ਨਾਭੇ ਰਾਜ ਵਿਚ ਹੈ, ਧਨੌਲੇ ਦੇ ਲਾਗ, ਗੁਰਦ੍ਵਾਰਾ ਨੌਵੇਂ ਗੁਰੂ ਜੀ ਦੀ ਯਾਦਗਾਰ ਦਾ ਇਸਦੇ ਲਾਗੇ ਹੈ।' ਏਥੇ

ਸੰਗਤ ਬਹੁਤ ਆ ਜੁੜੀ। ਇਕ ਬਨਬਾਸੀ ਸਾਧੂ ਦਰਸ਼ਨਾਂ ਨੂੰ ਆਇਆ ਹੋਇਆ ਸੀ। ਇਸ ਸਾਧੂ ਨੇ ਪ੍ਰਸ਼ਨ ਕੀਤਾ ਕਿ ਹਰੀ ਦਾ ਵਾਸਾ ਕਿਥੇ ਹੈ ਤੇ ਕਿਵੇਂ ਮਿਲਦਾ ਹੈ। ਮੈਂ ਬਨਾਂ ਵਿਚ ਏਕਾਂਤ ਵੱਸ ਵੱਸਕੇ ਸਾਧਨ ਕੀਤੇ ਹਨ, ਲੱਖਤਾ ਨਹੀਂ ਹੋਈ। ਤਾਂ ਆਪ ਜੀ ਨੇ ਫੁਰਮਾਯਾ:- ਬਾਹਰ ਨਾ ਢੂੰਡੋ ਨਾ ਬਨੀਂ ਜਾਕੇ ਵੱਸੋ, ਆਪਣੇ ਅੰਦਰ ਖੋਜ ਕਰੋ। ਓਹ ਜੋ ਸਰਬ ਵਜਾਪੀ ਹੈ, ਓਹ ਅਪਣੇ ਅੰਦਰ ਬੀ ਹੈ। ਅੰਦਰ ਬਾਹਰ ਕੋਲੋਂ ਨੇੜੇ ਹੈ। ਨੇੜੇ ਢੂੰਡ ਕਰੋ, ਸਾਰੇ ਵਸਣ ਵਾਲਾ, ਪਰ ਫਿਰ ਨਿਰਲੇਪ, ਤੇਰੇ ਨਾਲ ਤੇਰੇ ਅੰਦਰ ਵੱਸ ਰਿਹਾ ਹੈ। ਜਿਵੇਂ ਫੁੱਲਾਂ ਵਿਚ ਵਾਸ਼ਨਾ ਵਸਦੀ ਹੈ, ਜਿਵੇਂ ਸ਼ੀਸ਼ੇ ਵਿਚ ਅਕਸ ਵਸਦਾ ਹੈ, ਤਿਵੇਂ ਓਹ ਤੇਰੇ ਵਿਚ ਵਸਦਾ ਹੈ। ਜਦ ਉਸਦੀ ਲੱਖਤਾ ਅੰਦਰ ਹੋ ਜਾਵੇਗੀ ਤਾਂ ਉਹ ਫੇਰ ਬਾਹਰ ਬੀ ਅਪਣਾ ਆਪ ਲਖਾਏਗਾ, ਸੋ ਸਾਡੇ ਸਤਿਗੁਰ ਦਾ ਗਜਾਨ ਸੰਪੂਰਨ ਹੋ ਜਾਂਦਾ ਹੈ ਜਦੋਂ ਅੰਦਰ ਬਾਹਰ ਉਸ ਦੀ ਲੱਖਤਾ ਹੋ ਜਾਂਦੀ ਹੈ।

ਸੰਗਤ ਵਲੋਂ ਬਿਨੈ ਹੋਈ ਕਿ ਹੇ ਦਾਤਾ ਕਿਸ ਪ੍ਰਕਾਰ ਇਹ ਲਖਤਾ ਪ੍ਰਾਪਤ ਹੋਵੇ। ਤਾਂ ਆਪ ਨੇ ਫੁਰਮਾਇਆ:- ਮਾਇਆ ਦੇ ਹੱਥ ਆਪ ਨੂੰ ਵੇਚਣਾ ਛੋੜ ਦਿਓ, ਇਹ ਭਰਮ ਭੁਲਾਵਾ ਹੈ। ਹੇ ਸਾਧੂ ਜਨੋ! ਮਾਤਾ ਪਿਤਾ, ਭਰਾ, ਪੁਤ੍ਰ, ਵਹੁਟੀ, ਇਨ੍ਹਾਂ ਦੇ ਮੋਹ ਵਿਚ ਫਸੇ ਰਹਿੰਦੇ ਹੋ। ਜੋਬਨ ਧਨ ਤੇ ਵਡੇ ਹੋਣ ਦੇ 'ਮਦ' ਵਿਚ ਮੱਤੇ ਹੋਏ, ਕਾਮ ਵਿਚ ਮੱਤੇ ਕੁਕਰਮ ਕਰਦੇ ਹੋ, ਧਨ ਆਦਿ ਦੇ ਹੰਕਾਰ ਵਿਚ ਅਨਜਾਯ ਕਮਾਉਂਦੇ ਤੇ ਧੱਕੇ ਧੋੜੇ ਕਰਦੇ ਹੋ, ਇਨ੍ਹਾਂ ਤੋਂ ਛੁਟਕਾਰਾ ਦੇਣ ਵਾਲੇ ਨਾਮ ਵਿਚ ਨਹੀਂ ਲਗਦੇ ਹੋ। ਨਾਮ ਸਿਮਰੋ ਇਉਂ ਨਾਮੀ ਵਿਚ ਜੋ ਦੁਖ ਭੰਜਨ ਹੈ ਦੀਨ ਦਿਆਲ ਹੈ ਮਨ ਲਗੇਗਾ। ਐਉਂ ਜੋ ਲਗੇਗਾ ਓਹ ਇਸ ਲਖਤਾ ਨੂੰ ਪ੍ਰਾਪਤ ਹੋਵੇਗਾ। ਅਸੀਂ ਐਸੀ ਲਖਤਾ ਵਾਲੇ ਸੁਭਾਗ ਨੂੰ ਗੁਰਮੁਖ ਆਖਦੇ ਹਾਂ, ਪਰ ਐਸਾ ਪ੍ਰੇਮੀ ਵਿਰਲਾ ਹੈ।

ਇਉਂ ਉਸ ਸਾਧੂ ਨੂੰ ਭਰਮ ਰਹਿਤ ਕਰਕੇ ਵਜਾਪਕ ਵਾਹਿਗੁਰੂ ਤੇ ਟਿਕਾ ਦਿਤਾ, ਸੰਗਤ ਨਾਮ ਵਿਚ ਲਾਈ ਤੇ ਸਾਡੇ ਲਈ ਇਹ ਉਪਦੇਸ਼ ਸਤਿਗੁਰ ਜੀਨੇ ਦੋ ਸ਼ਬਦਾਂ ਵਿਚ ਉਚਾਰਨ ਕੀਤਾ:-

**ਧਨਾਸਰੀ ਮਹਲਾ ੯॥ ਕਾਹੇ ਰੇ ਬਨ ਖੋਜਨ ਜਾਈ॥ ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥੧॥ਰਹਾਉ॥ ਪੁਹਪ ਮਧਿ ਜਿਉ**

**ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥ ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥੧॥ ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥ ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥੨॥੧॥**

**ਧਨਾਸਰੀ ਮਹਲਾ ੯॥ ਸਾਧੋ ਇਹੁ ਜਗੁ ਭਰਮ ਭੁਲਾਨਾ॥ ਰਾਮ ਨਾਮ ਕਾ ਸਿਮਰਨ ਛੋਡਿਆ ਮਾਇਆ ਹਾਥਿ ਬਿਕਾਨਾ॥੧॥ਰਹਾਉ॥ ਮਾਤ ਪਿਤਾ ਭਾਈ ਸੁਤ ਬਨਿਤਾ ਤਾਕੈ ਰਸ ਲਪਟਾਨਾ॥ ਜੋਬਨੁ ਧਨੁ ਪ੍ਰਭਤਾਕੈ ਮਦ ਮੈ ਅਹਿਨਿਸਿ ਰਹੈ ਦਿਵਾਨਾ॥੧॥ ਦੀਨ ਦਇਆਲ ਸਦਾ ਦੂਖ ਭੰਜਨ ਤਾ ਸਿਉ ਮਨੁ ਨ ਲਗਾਨਾ॥ ਜਨ ਨਾਨਕ ਕੋਟਨ ਮੈ ਕਿਨਹੂ ਗੁਰਮੁਖਿ ਹੋਇ ਪਛਾਨਾ॥੨॥੨॥**

ਕਟੂ ਤੋਂ ਫੇਰ ਉਪਰ ਦਾ ਰੁਖ ਲੈ ਫਰਵਾਹੀ ਆ ਠਹਿਰੇ। 'ਬਰਨਾਲੇ ਸਟੇਸ਼ਨ ਤੋਂ ਦੱਖਣ ਨੂੰ ਢਾਈ ਤ੍ਰੈ ਮੀਲ ਤੇ ਇਹ ਪਿੰਡ ਹੈ। ਇਥੋਂ ਹੇਠਲੇ ਰੁਖ ਨੂੰ ਗੁਰਦੁਆਰਾ ਛੋਟਾ ਜਿਹਾ ਯਾਦਗੀਰੀ ਗੁਰੂ ਜੀ ਦੇ ਟਿਕਾਣੇ ਕਰਨ ਦਾ ਹੁਣ ਤਕ ਹੈ।' ਇਧਰ ਬੀ ਸੰਗਤ ਅਤਿ ਪ੍ਰੇਮ ਕਰਕੇ ਲੈ ਆਈ ਸੀ। ਗੁਰੂ ਜੀ ਜਦ ਵਿਦਾ ਹੋਣ ਲਗੇ, ਸੰਗਤ ਨੇ ਕਿਹਾ ਕੋਈ ਸਿੱਖ ਬਖਸ਼ੋ ਜੋ ਏਥੇ ਵੱਸਕੇ ਸਾਨੂੰ ਤਾਰੇ। ਆਗਜਾ ਹੋਈ ਸਮੇਂ ਸਿਰ ਆਵੇਗਾ। ਏਥੇ ਤ੍ਵਾ. ਖਾ. ਵਾਲੇ ਲਿਖਦੇ ਹਨ ਕਿ 1807 ਬਿ. ਵਿਚ ਸੋਭਾ ਸਿੰਘ ਸੰਤ ਆਕੇ 60 ਬਰਸ ਰਹੇ। ਉਨ੍ਹਾਂ ਦਾ ਚਾਟੜਾ ਥੰਮਣ ਸਿੰਘ ਹੋਇਆ। ਦੁਹਾਂ ਨੇ ਅਤਿ ਪ੍ਰਚਾਰ ਕੀਤਾ। ਇਥੋਂ ਵਿਦਾ ਹੋਕੇ ਗੁਰੂ ਜੀ ਅਗੇ ਉਤਰ ਪੱਛੋਂ ਦਾ ਰੁਖ ਲੈਕੇ ਹਢਿਆਏ ਆਏ। 'ਇਸ ਦਾ ਨਾਉਂ ਹੁਣ ਗੁਰੂ ਸਰ ਹੈ। ਏਥੇ ਗੁਰਦੁਆਰਾ ਹੈ। ਹਢਿਆਇਆ ਰੇਲ ਦਾ ਸਟੇਸ਼ਨ ਹੈ ਤੇ ਇਸ ਤੋਂ ਮੀਲ ਕੁ ਦੀ ਵਾਟ ਤੇ ਗੁਰਦ੍ਵਾਰਾ ਹੈ।' ਇਸ ਪਿੰਡ ਵਿਚ ਸਿੱਖੀ ਹੈ ਨਹੀਂ ਸੀ। ਜਿੱਥੇ ਗੁਰੂ ਕਾ ਡੇਰਾ ਲਗਾ ਪਿੰਡੋਂ ਬਾਹਰ ਓਥੇ ਟਾਹਲੀਆਂ ਦੀ ਝੰਗੀ ਤੇ ਇਕ ਛਪੜੀ ਸੀ 'ਸੂ:ਪ੍ਰ: ਵਿਚ ਬੋੜ੍ਹ ਦਾ ਬ੍ਰਿੱਛ ਲਿਖਜਾ ਹੈ।-ਸਾ:ਪੋ:' ਇਕ ਗੱਭਰੂ ਸਿਰ ਨਿਵਾਕੇ ਪਾਸ ਆ ਬੈਠਾ। ਆਖਣ ਲਗਾ: ਗੁਰੂ ਜੀ! ਏਥੇ ਬੜੀ ਤਪਾਲੀ ਪਈ ਹੋਈ ਹੈ। ਤ੍ਵਾ:ਖਾਲਸਾ ਵਿਚ ਲਿਖਜਾ ਹੈ ਕਿ ਇਹ ਪੈਂਚ ਦਾ ਪੁਤ੍ਰ ਸੀ। ਤਾਪ ਗ੍ਰਸਤ ਸੀ। ਤਾਂ ਗੁਰੂ ਜੀ ਨੇ ਕਿਹਾ

'ਸਤਿਨਾਮ' ਕਹੁ: ਜਾਹ ਹੁਣ ਛਪੜੀ ਵਿਚ ਟੁੱਭੀ ਲਾ, ਇਸਨੇ ਤਿਵੇਂ ਹੀ ਕੀਤਾ। ਤਾਪ ਲਹਿ ਗਿਆ, ਉਸਨੇ ਜਾ ਪਿੰਡ ਵਿਚ ਗਲ ਸੁਣਾਈ: ਦੇਖੋ ਲੋਕੋ ਛਪੜੀ ਕੰਢੇ ਕੋਈ ਰਬ ਰੂਪ ਖੜੇ ਨੇ ਜੋ ਮੇਰਾ ਤਾਪ ਬਚਨਾਂ ਨਾਲ ਲਾਹ ਦਿਤਾ ਨੇ। ਇਹ ਸੁਣਕੇ ਹੋਰ ਲੋਕੀ ਆਏ। ਜੋ ਹੁਕਮ ਮੰਨ ਕੇ ਸਤਿਨਾਮ ਉਚਾਰਕੇ ਨ੍ਹਾਵੇ ਉਸਦਾ ਤਪ ਦੂਰ ਹੋ ਜਾਵੇ। ਦੁਨੀਆਂ ਸੁਖਾਂ ਦੀ ਮਿਤ੍ਰ ਹੈ। ਇਹ ਸੁਖ ਦੇਖਕੇ ਸਾਰਾ ਪਿੰਡ ਸੇਵਾ ਵਿਚ ਆਉਣ ਲਗ ਪਿਆ। ਸਭ ਨੂੰ ਸਤਿਨਾਮ ਦਾ ਉਪਦੇਸ਼ ਦੇਕੇ, ਭਜਨ ਦੇ ਰਸਤੇ ਪਾਕੇ ਗੁਰੂ ਜੀ ਅੱਗੇ ਟੁਰ ਪਏ। ਸਿੱਖੀ ਦਾ ਪ੍ਰਚਾਰ ਐਤਨਾ ਹੋਇਆ ਕਿ ਲੋਕੀ ਓਥੋਂ ਟੁਰਨ ਹੀ ਨਾ ਦੇਣ। ਕਵੀ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਅਸਾਂ ਉਹ ਥਾਂ ਆਪ ਡਿੱਠਾ ਹੈ। ਓਥੇ ਹੁਣ ਸਰੋਵਰ ਹੈ, ਗੁਰਦੁਆਰਾ ਹੈ।

## ਢਿੱਲਵਾਂ

(ਇਥੇ ਮੰਜੀ ਸਾਹਿਬ ਹੈ। ਪਿੰਡ ਢਿੱਲਵਾਂ ਤੋਂ ਮੀਲ ਕੁ ਦੀ ਵਿੱਥ ਤੇ ਪੂਰਬ ਦੱਖਣ ਰੁਖ ਨੂੰ। ਦੂਜਾ ਗੁਰਦੁਆਰਾ ਪਿੰਡ ਤੋਂ ਦੱਖਣ ਦਿਸ਼ਾ ਨੂੰ ਨੇੜੇ ਵਾਰ ਹੀ ਹੈ। ਇਥੇ ਗੁਰੂ ਜੀ ਕੁਛ ਸਮਾ ਟਿਕੇ ਹਨ। ਇਥੇ ਠਹਿਰੇ ਹੋਏ ਕਿਸੇ ਕਿਸੇ ਗਿਰਾਂ ਫੇਰਾ ਮਾਰ ਆਉਂਦੇ ਰਹੇ ਹਨ। ਇਹ ਥਾਂ ਰੇਲ ਦੇ ਸਟੇਸ਼ਨ 'ਤੱਪੇ' ਤੋਂ ਦੋ ਕੁ ਕੋਹ ਪੂਰਬੋਤ੍ਰ ਨੂੰ ਹੈ। ਯਾਦ ਰਹੇ ਕਿ ਢਿੱਲਵਾਂ ਕਲਾਂ ਹੋਰ ਥਾਂ ਹੈ ਜਿਥੇ ਦਸਮੇ ਗੁਰੂ ਜੀ ਦਾ ਗੁਰਦੁਆਰਾ ਹੈ, ਜਿਥੇ ਸੋਢੀ ਕੌਲ ਜੀ ਨੂੰ ਮਿਲੇ ਸਨ। ਇਹ ਰਜਾਸਤ ਫ੍ਰੀਦਕੋਟ ਵਿਚ ਹੈ।)

ਏਥੋਂ ਟੁਰਕੇ ਦੱਖਣ ਕੁਛ ਪੱਛੋਂ ਦਾ ਰੁਖ ਲੈਕੇ ਤ੍ਰੈ ਕੁ ਮੀਲ ਲੰਘਕੇ ਧੌਲੇ ਗਿਰਾਂ ਦੇ ਪਾਸ ਵੱਲ ਨੂੰ ਆਏ। ਗਿਰਾਂ ਤੋਂ ਪਰੇ ਹੀ ਸਨ ਤਾਂ ਘੋੜਾ ਨਾਂ ਟੁਰੇ। ਕਮਚੀ ਬੀ ਲਾਈ ਪਰ ਉਹ ਅੜੀ ਕਰ ਖੜੋਤਾ। ਸਤਿਗੁਰਾਂ ਬਚਨ ਕੀਤਾ ਪਿੰਡ ਦੇ ਲੋਕ ਤੁਰਕਾਂ ਦੇ ਦਬੇਲ ਹਨ, ਸਮਾ ਪਾਕੇ ਇਹ ਸਿੱਖੀ ਧਾਰਨ ਕਰਨਗੇ। ਹੁਣ ਚਲੋ ਅਗਾੜੀ ਸੋ ਸੋਹੀਵਾਲ ਦੀ ਢਾਬ ਤੇ ਆਏ ਤੇ ਏਥੇ ਪੰਜ ਇਸ਼ਨਾਨਾ ਕੀਤਾ। ਕੈਲੋ ਤੇ ਬਸੀਏ ਦੋਹਾਂ ਪਿੰਡਾਂ ਨੂੰ ਛਡਕੇ ਗੁਰੂ ਜੀ ਹੁਣ ਢਿੱਲਵਾਂ ਆਏ। ਪਿੰਡ ਤੋਂ ਦੱਖਣ ਵਲ ਕੋਹ ਕੁ ਦੀ ਵਾਟ ਤੇ ਡੇਰਾ ਕੀਤਾ। ਸਾਖੀ ਪੋਥੀ ਦੱਸਦੀ ਹੈ ਕਿ ਤਦੋਂ ਢਿੱਲੋਂ ਨਹੀਂ ਸਨ ਵਸਦੇ 'ਮੋਟੇ' ਜ਼ਿਮੀਦਾਰ ਵਸਦੇ ਸਨ। ਇਥੇ ਹੀ ਸੂਰਜ ਗ੍ਰਹਣ ਆ ਗਿਆ। ਲਿਖਿਆ ਹੈ ਕਿ ਗੁਰੂ ਜੀ ਨੇ 101 ਗਾਂ ਕਪਲਾ ਰੰਗ ਦੀ

ਦਾਨ ਕੀਤੀ। ਜਾਪਦਾ ਹੈ ਕਿ ਉਸ ਇਲਾਕੇ ਪਹਿਲੇ ਤਪਾਲੀ ਪਈ ਸੀ। ਗੁਰੂ ਜੀ ਨੇ ਨਿਜ ਸ਼ਕਤੀ ਨਾਲ ਆਰਾਮ ਬਖਸ਼ਿਆ ਫੇਰ ਤਪਾਂ ਤੋਂ ਉਠੇ ਕਮਜ਼ੋਰ ਲੋਕਾਂ ਵਿਚ ਦੁੱਧ ਪੀਕੇ ਤਕੜੇ ਹੋਣ ਲਈ ਗਊਆਂ ਬਖਸ਼ੀਆਂ। ਆਪ ਦਾ ਸੁਭਾਵ ਧਨ ਜਮਾ ਕਰਨੇ ਦਾ ਨਹੀਂ ਸੀ। ਜਿਤਨਾ ਧਨ ਸੰਗਤਾਂ ਦੀਆਂ ਭੇਟਾਂ ਦਾ ਇਥੋਂ ਤਾਈਂ ਕੱਠਾ ਹੋ ਗਿਆ ਸੀ ਸੋ ਦੁਨੀਆਂ ਦਾ ਦੁਖ ਦੂਰ ਕਰਨੇ ਲਈ ਦਾਨ ਕਰ ਦਿੱਤਾ। ਗਊਆਂ ਖਰੀਦ ਕੇ ਵੰਡ ਦਿੱਤੀਆਂ। ਇਹ ਖਜਾਲ ਕਰਨਾ ਕਿ ਗਊ ਦਾਨ ਕਰਕੇ ਸਦ ਗਤੀ ਮਿਲਨੀ ਹੈ ਯਾ ਸੂਰਜ ਗ੍ਰਹਣ ਲਗੇ ਦਾਨ ਕਰਨਾ ਵਧੇਰੇ ਸ਼੍ਰੇਯ ਦਾ ਕਾਰਣ ਹੈ, ਗੁਰੂ ਜੀ ਦੇ ਨਿਸਚੇ ਵਿਚ ਨਹੀਂ ਹੋ ਸਕਦਾ ਜੋ ਆਪ ਫੁਰਮਾਉਂਦੇ ਹਨ:-

**ਸਰਬ ਧਰਮ ਮਾਨੋ ਤਿਹ ਕੀਏ ਜਿਹ ਪ੍ਰਭ ਕੀਰਤਿ ਗਾਈ॥**
(ਰਾਮ ਕ:ਮ: ੯)

ਪੁਨਾ:- **ਕਲ ਮੈ ਏਕੁ ਨਾਮੁ ਕਿਰਪਾਨਿਧਿ ਜਾਹਿ ਜਪੈ ਗਤਿ ਪਾਵੈ॥**
**ਅਉਰ ਧਰਮ ਤਾ ਕੈ ਸਮਿਨਾਹਨਿ ਇਹ ਬਿਧਿ ਬੇਦੁ ਬਤਾਵੈ॥**
(ਸੋਰਠ ਮ: ੯)

ਫਿਰ ਆਪਣੇ ਪਹਿਲੇ ਜਾਮੇ ਉਚਾਰੀ ਬਾਣੀ ਆਪ ਜੀ ਦੇ ਨੈਣਾਂ ਦੇ ਸਾਹਮਣੇ ਹੈ ਯਥਾ:-

**ਕੰਚਨ ਕੇ ਕੋਟ ਦਤੁ ਕਰੀ ਬਹੁ ਹੈਵਰ ਗੈਵਰਦਾਨੁ॥**
**ਭੂਮਿ ਦਾਨੁ ਗਊਆ ਘਣੀ ਭੀ ਅੰਤਰਿ ਗਰਬੁ ਗੁਮਾਨੁ॥**
**ਰਾਮ ਨਾਮਿ ਮਨੁ ਬੇਧਿਆ ਗੁਰਿ ਦੀਆ ਸਚੁ ਦਾਨੁ॥**
(ਸਿਰੀ ਰਾ: ਮ: ੧)

ਸਾਖੀ ਪੋਥੀ ਵਿਚ ਏਥੇ ਤਿੰਨ ਮਹੀਨੇ ਡੇਰਾ ਰਿਹਾ ਲਿਖਿਆ ਹੈ। (ਪੰਨਾ 7) ਤੁੱਪੇ 'ਤੱਪਾ ਰੇਲ ਦਾ ਸਟੇਸ਼ਨ ਹੈ। ਇਥੇ ਨੌਵੇਂ ਸਤਿਗੁਰੂ ਜੀ ਦਾ ਗੁਰਦੁਆਰਾ ਹੈ। ਜੋ ਮਹਾਰਾਜਾ ਕਰਮ ਸਿੰਘ ਜੀ ਨੇ ਮੁੜ ਬਣਵਾਯਾ ਸੀ। ਏਥੇ ਬੀ ਗੁਰੂ ਜੀ ਠਹਿਰੇ ਸਨ ਤਾਂ ਹੀ ਯਾਦਗਾਰੀ ਸਥਾਨ ਹੈ।' ਦੇ ਇਕ ਗੁਜਰਾਤੀ ਬ੍ਰਹਮਣ ਨੇ ਆ ਕੇ ਕਲਜਾਣ ਮੰਗੀ, ਉਸਦਾ ਉਧਾਰ ਕੀਤਾ।

## ਪੰਧੇਰ, ਅਲੀਸ਼ੇਰ

ਹੁਣ ਗੁਰੂ ਜੀ ਅੱਗੇ ਟੁਰ ਪਏ, ਧਾਲੀਵਾਲ ਦੁਪਹਿਰਾ ਅਸਤਾਉਂਦੇ ਡਿੱਖੀ 'ਏਥੇ ਯਾਦਗਾਰੀ ਟਿਕਾਣਾ ਮੰਜੀ ਸਾਹਿਬ ਹੈ। ਮੌੜ ਤੋਂ ਪੰਜ ਕੁ ਕੋਹ ਪਰ ਪਛਮੋਤ੍ਰ ਰੁਖ ਹੈ ਡਿੱਖੀ ਪਿੰਡ।' ਪਿੰਡ ਅੱਪੜੇ। ਇਕ ਸਿੱਖ ਦੇ ਡੇਰੇ ਰਹੇ। ਪੁਤ੍ਰ ਦਾਨ ਦੀ ਅਸੀਸ ਦਿੱਤੀ। ਕੁਛ ਦਿਨ ਠਹਿਰਕੇ ਫੇਰ ਟੁਰ ਪਏ ਤੇ ਪੰਧੇਰੀ 'ਇਸਨੂੰ ਭੰਦੇਹਰ ਬੋਲਦੇ ਹਨ, ਜਿਥੇ ਗੁਰੂ ਜੀ ਘੋੜਾ ਖੜਾ ਕਰਕੇ ਠਹਿਰੇ ਤੇ ਸਿੱਖਾਂ ਨੇ ਥਾਂ ਪੁੱਛੀ ਤੇ ਜੱਟਾਂ ਨੇ ਟਾਲਾ ਵਾਲਾ ਕਿ ਹਾਸੀ ਕੀਤੀ ਸੀ, ਉਸ ਥਾਵੇਂ ਬੀ ਯਾਦਗਾਰੀ ਗੁਰਦੁਆਰਾ ਹੈ।' ਆ ਖੜੋਤੇ। ਡੇਰੇ ਲਈ ਥਾਂ ਪੁੱਛੀ ਤਾਂ ਜੱਟਾਂ ਨੇ ਹਾਸੀ ਜੇਹੀ ਕੀਤੀ ਤਾਂ ਗੁਰੂ ਜੀ ਨੇ ਡੇਰਾ ਅਗੇ ਅਲੀਸ਼ੇਰ 'ਅਲੀਸ਼ੇਰ, ਪੰਧੇਰ ਤੋਂ ਤ੍ਰੈ ਕੁ ਕੋਹ ਤੇ ਦੱਖਣ ਦਿਸ਼ਾ ਵਲ ਹੈ, ਰੇਲ ਦਾ ਸਟੇਸ਼ਨ ਹੈ ਜੋ ਲਾਈਨ ਕਿ ਦਿੱਲੀ ਤੋਂ ਆਉਂਦੀ ਹੈ। ਗੁਰਦੁਆਰਾ ਨੌਵੇਂ ਸਤਿਗੁਰਾਂ ਦੇ ਠਹਿਰਨ ਦੇ ਨਿਸ਼ਾਨ ਦੀ ਯਾਦ ਹੈ।' ਜਾ ਕੀਤਾ। ਲਿਖਿਆ ਹੈ ਪੰਧੇਰ ਦੇ ਲੋਕ ਚਾਹਲ ਜੱਟ ਸੁਲਤਾਨੀਏ ਸਨ। ਪਿਛੋਂ ਪਤਾ ਲਗਾ ਕਿ ਡੇਰੇ ਲਈ ਥਾਂ ਪੁੱਛਣ ਵਾਲੇ ਵਹੀਰ ਦੇ ਮਾਲਕ ਗੁਰੂ ਤੇਗ ਬਹਾਦਰ ਸਨ। ਸੋ ਕੁਛ ਰੁਪਏ ਤੇ ਪ੍ਰਸ਼ਾਦ ਲੈਕੇ ਦਰਸ਼ਨਾਂ ਲਈ ਟੁਰ ਪਏ। ਪਰ ਮਤਿ ਮਲੀਨ, ਪ੍ਰਸ਼ਾਦ ਰਾਹ ਵਿਚ ਖਾ ਲਿਆ ਤੇ ਰੁਪਏ ਵੰਡ ਯਾ ਲੁਕਾ ਲਏ। ਦਰਬਾਰ ਵਿਚ ਹਾਜ਼ਰ ਹੋਏ ਦਰਸ਼ਨ ਕੀਤੇ। ਸਤਿਗੁਰਾਂ ਵਲੋਂ, ਹਾਂ ਉਸ ਸਤਿਗੁਰ ਵਲੋਂ ਜਿਸਨੂੰ 'ਨਹ ਨਿੰਦਿਆ ਨਹ ਉਸਤਤਿ ਜਾਕੈ' ਸੁਹਣਾ ਪਿਆਰ ਵਾਲਾ ਸਲੂਕ ਹੋਇਆ, ਉਤਮ ਉਪਦੇਸ਼ ਲੈਕੇ ਮੁੜੇ। ਅਲੀਸ਼ੇਰ ਵਾਲਿਆਂ ਬੀ ਦਰਸ਼ਨ ਤਾਂ ਕੀਤੇ ਪਰ ਕੋਈ ਭਾਵ ਨਹੀਂ ਕੀਤਾ।

ਇਸ ਇਲਾਕੇ ਦੇ ਦੌਰੇ ਵਿਚ ਸਾਖੀ ਪੋਥੀ ਤੇ ਤ੍ਵਾ: ਖਾ: ਦੇ ਸਫਰ ਦੇ ਕ੍ਰਮ ਵਿਚ ਕੁਛ ਫਰਕ ਹੈ। ਕਈ ਥਾਂ ਡੇਰਾ ਰਖਕੇ ਨੇੜੇ ਨੇੜੇ ਗਿਰਾਵਾਂ ਵਿਚ ਸਿਖਾਂ ਦੇ ਸੱਦੇ ਤੇ ਗੁਰੂ ਜੀ ਜਾਂਦੇ ਆਉਂਦੇ ਰਹੇ। ਇਸ ਕਰਕੇ ਸਫਰ ਦੀ ਤਰਤੀਬ ਦੇ ਕ੍ਰਮਵਾਰ ਪਤੇ ਲਾਉਣੇ ਉਖੇਰੇ ਹੋ ਜਾਂਦੇ ਹਨ।

## ਭਿੱਖੀ, ਰੀਡ, ਦਲੇਉ, ਬਲੇਉ, ਖਿਆਲਾ

(ਸਾਖੀ ਪੋਥੀ ਦੀ ਤਰਤੀਬ ਇਹ ਹੈ:- ਅਲੀਸ਼ੇਰ, ਜੋਗਾ, ਭੁਪਾਲੀ, ਖੀਵਾ, ਸਮਾਉ, ਭਿੱਖੀ। ਜੋਗਾ ਤਦੋਂ ਨਹੀਂ ਸੀ, ਥੇਹ ਸੀ। ਜੁਗਰਾਜ ਸਿੱਖ ਏਥੇ ਟੁਰੇ ਜਾਂਦਿਆਂ ਆ ਮਿਲਿਆ ਤੇ ਮੱਥਾ ਟੇਕਿਆ। ਸਤਿਗੁਰਾਂ ਕਿਹਾ ਏਥੇ

ਪਿੰਡ ਵਸਾ ਲੈ, ਸੁਖੀ ਰਹੇਂਗਾ। ਉਸ ਨੇ ਪਿੰਡ ਪਾਇਆ, ਨਾਉਂ ਜੋਗਾ ਧਰਿਆ। ਫੇਰ ਭੂਪਾਲੀ ਦੀ ਸੰਗਤ ਨੇ ਅਪਣੇ ਪਿੰਡ ਡੇਰਾ ਕਰਵਾਇਆ, ਪ੍ਰੇਮ ਨਾਲ ਸੇਵਾ ਕੀਤੀ, ਸਤਿਸੰਗ ਦਾ ਲਾਹਾ ਲਿਆ। ਫੇਰ ਖੀਵੇ ਡੇਰਾ ਕੀਤਾ। ਏਥੇ ਇਕੋ ਸਿਖ ਸੀ ਜਿਸ ਭਾਉ ਕੀਤਾ ਤੇ ਵਰਦਾਨ ਪਾਇਆ। ਇਥੋਂ ਸਮਾਉ ਦੀ ਹੱਦ ਵਿਚ ਲੰਘ ਰਹੇ ਸੇ ਕਿ ਕਾਬਲ ਦੀ ਸੰਗਤ ਆ ਮਿਲੀ। ਫੇਰ ਭਿੱਖੀ ਆਏ।)

ਪੰਧੇਰ ਯਾ ਭੰਦੇਹਰ ਤੋਂ ਅੱਗੇ ਤ੍ਵਾ: ਖਾ: ਨੇ ਖੀਵੇ ਪਿੰਡ ਡੇਰੇ ਕਰਨ ਦਾ ਪਤਾ ਦਿਤਾ ਹੈ। (ਏਥੇ ਗੁਰਦੁਆਰਾ ਨਿਸ਼ਾਨ ਆਪ ਦੇ ਚਰਨ ਪਾਉਣ ਦਾ ਹੈ। ਖੀਵਾ ਰੇ: ਸਟੇਸ਼ਨ ਮਾਨਸਾ ਤੋਂ ਪਛਮੋਤਰ ਨੂੰ ਸੱਤ ਅੱਠ ਮੀਲ ਤੇ ਹੈ, ਨਾਮ 'ਖੀਵਾ ਕਲਾਂ' ਹੈ।) ਇਥੋਂ ਭਿੱਖੀ ਨੂੰ ਜਾ ਰਹੇ ਸਨ ਕਿ 'ਸਮਾਉ' ਦੇ ਨੇੜੇ ਪਿਸ਼ਾਵਰ ਦੀ ਸੰਗਤ ਆ ਮਿਲੀ। ਕੁਛ ਚਿਰ ਏਥੇ ਡੇਰਾ ਕਰਕੇ ਸੰਗਤ ਨਾਲ ਪ੍ਰੇਮ ਕਰਕੇ ਸੰਗਤ ਸਮੇਤ ਭਿੱਖੀ ਪਿੰਡ ਆ ਗਏ। ਏਥੇ ਤ੍ਰਿਖਾਣ ਸਿਖ ਬਹੁਤ ਸਨ, ਇਨ੍ਹਾਂ ਨੇ ਬਹੁਤ ਪ੍ਰੇਮ ਕੀਤਾ, ਦੀਵਾਨ ਸਜੇ, ਕੀਰਤਨ ਹੋਏ। ਅਗਲੇ ਦਿਨ ਪਿੰਡ ਦੇ ਜ਼ਿਮੀਂਦਾਰ ਤੇ ਬਾਣੀਏ ਬੀ ਸ਼ਰਨ ਆ ਗਏ ਤੇ ਉਪਦੇਸ਼ ਸੁਣ ਕ੍ਰਿਤਾਰਥ ਹੋਏ। ਏਥੇ ਸਤਿਨਾਮ ਦਾ ਬਹੁਤ ਪ੍ਰਚਾਰ ਹੋਇਆ। ਇਕ ਦਿਨ ਪਿੰਡ ਦਾ ਸਰਦਾਰ 'ਦੇਸੂ' ਨਾਮੇ ਜੋ ਕਈ ਪਿੰਡਾਂ ਦਾ ਮਾਲਿਕ ਸੀ ਸ਼ਰਧਾ ਧਾਰਕੇ ਦਰਸ਼ਨ ਨੂੰ ਆਇਆ। ਇਹ ਪੁਰਖ ਸੁਲਤਾਨੀਆਂ ਸੀ। ਉਸ ਸਮੇਂ ਮੁਸਲਮਾਨ ਫਕੀਰ ਹਿੰਦੂ ਵਸੋਂ ਨੂੰ ਤਰ੍ਹਾਂ ਤਰ੍ਹਾਂ ਦੇ ਤ੍ਰੀਕਿਆਂ ਨਾਲ ਹਿੰਦੂ ਧਰਮ ਤੋਂ ਗਿਰਾਉਂਦੇ ਤੇ ਇਸਲਾਮੀ ਲਾਗ ਲਾਉਂਦੇ ਸਨ। ਸੁਲਤਾਨ ਦੇ ਭਿਰਾਈ ਇਸੇ ਤਰ੍ਹਾਂ ਪੁਤ੍ਰ ਆਦਿ ਦੀ ਅਸੀਸ ਦੇਣ ਦੇ ਬਹਾਨੇ ਹਿੰਦੂਆਂ ਵਿਚ ਬਹੁਤ ਧਸ ਚੁਕੇ ਸਨ। ਸਤਿਗੁਰ ਨੇ ਇਸ ਸਰਦਾਰ ਨੂੰ ਸਤਜ ਉਪਦੇਸ਼ ਦੇ ਕੇ ਉਸ ਨੂੰ ਉਸ ਦੀ ਨੀਮ ਹਿੰਦੂ ਨੀਮ ਮੁਸਲਮਾਨੀ ਦਸ਼ਾ ਤੋਂ ਕੱਢ ਕੇ ਵਾਹਿਗੁਰੂ ਦਾ ਉਪਾਸ਼ਕ ਬਣਾਇਆ। ਲਿਖਿਆ ਹੈ ਕਿ ਇਸਨੂੰ ਸਤਿਗੁਰਾਂ ਨੇ ਪੰਜ ਤੀਰ ਦਿਤੇ ਤੇ ਬਚਨ ਕੀਤਾ ਜੇ ਸਿਖੀ ਵਿਚ ਤਕੜਾ ਰਹੇਂਗਾ ਤਾਂ ਰਾਜ ਕਰੇਂਗਾ। ਪਰ ਗੁਰੂ ਜੀ ਦੇ ਜਾਣ ਮਗਰੋਂ ਇਸਨੇ ਵਹੁਟੀ ਦੇ ਆਖੇ ਲਗ ਕੇ ਫੇਰ ਸੁਲਤਾਨੀਆਂ ਦੀ ਸੇਵਾ ਚਾ ਲਈ ਤੇ ਤੀਰ ਭੰਨ ਘੱਤੇ। ਕੁਛ ਸਮੇਂ ਬਾਦ ਇਸਦਾ ਸਰੀਰ ਤੇ ਐਸ਼੍ਵਰਜ ਸਮਾਪਤ ਹੋ ਗਿਆ।

ਕੁਛ ਦਿਨਾਂ ਬਾਦ ਕਾਬਲੀ ਸੰਗਤ ਵਿਦਾ ਹੋਈ, ਪ੍ਰਚਾਰ ਇਤਨਾ ਹੋਇਆ ਲਿਖਿਆ ਹੈ ਕਿ ਬੇਅੰਤ ਲੋਕ ਚੋਰੀ ਧਾੜਾ ਤੇ ਮੜ੍ਹੀ ਮਸਾਣੀ, ਗੁੱਗੇ, ਸੁਲਤਾਨ ਦੀ ਮੰਨਤ ਕਰਨੀ ਛਡਕੇ ਪਰਮੇਸ਼ੁਰ ਦੇ ਭਗਤ ਬਣ ਗਏ -ਤ੍ਵਾ:ਖਾਲਸਾ।

ਭਿੱਖੀ ਤੋਂ ਟੁਰਕੇ ਤ੍ਵਾ:ਖਾ: ਨੇ ਗੰਡ ਪਿੰਡ ਠਹਿਰਨ ਦਾ ਪਤਾ ਦਿਤਾ ਹੈ। (ਗੰਡੂਆ ਪਿੰਡ, ਮੰਜੀ ਸਾਹਿਬ ਨੌਵੇਂ ਗੁਰੂ ਕਾ ਨਿਸ਼ਾਨ ਹੈ ਛਾਜਲੀ ਰੇਲਵੇ ਸਟੇਸ਼ਨ ਤੋਂ ਪੱਛੋਂ ਵਲ 4 ਕੁ ਮੀਲ ਤੇ ਹੈ।) ਜਿਥੇ ਆਪ ਅਪਣੇ ਇਕ ਪ੍ਰੇਮੀ ਸਿਖ ਮੁਗਲੂ ਦੇ ਘਰ ਜਾ ਉਤਰੇ ਸਨ। ਦਲੇਉ ਪਿੰਡ ਦੀ ਝਿੜੀ ਵਿਚ ਇਕ ਗੁਰੂ ਕਾ ਸਿਖ ਵਸਦਾ ਸੀ। ਜਿਨ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਦੀ ਬਹੁਤ ਸੇਵਾ ਕੀਤੀ ਸੀ, ਜਦੋਂ ਆਪ ਜੀ ਮਾਲਵੇ ਵਿਚ ਆਏ ਸਨ। ਇਸ ਨੇ ਗੁਰੂ ਹਰਿਗੋਬਿੰਦ ਜੀ ਤੋਂ ਵਰ ਮੰਗਿਆ ਸੀ ਕਿ ਮੈਨੂੰ ਅੰਤ ਸਮੇਂ ਦਰਸ਼ਨ ਦੇਣੇ। ਗੁਰੂ ਜੀ ਨੇ ਫੁਰਮਾਇਆ ਸੀ ਕਿ ਅਜੇ ਤੂੰ ਚੋਖਾ ਚਿਰ ਜੀਉਣਾ ਹੈ। ਤੈਨੂੰ ਅੰਤ ਸਮੇਂ ਮਿਲਾਂਗੇ, ਮਿਲਾਂਗੇ ਮਨੁੱਖੀ ਜਾਮੇ ਵਿਚ ਹੀ ਪਰ ਇਹ ਜਾਮਾਂ ਵਟਾ ਚੁਕੇ ਹੋਵਾਂਗੇ। ਹੁਣ ਇਹ ਇਥੇ ਬੈਠਾ ਅਭਜਾਸ ਕਰਦਾ ਬਹੁਤ ਲਿੱਸਾ ਹੋ ਰਿਹਾ ਸੀ। ਸੋ ਗੁਰੂ ਤੇਗ ਬਹਾਦਰ ਜੀ ਨੇ ਉਹ ਵਰ ਪੂਰਾ ਕਰਨ ਲਈ ਇਸ ਪ੍ਰੇਮੀ ਨੂੰ ਜਾ ਦਰਸ਼ਨ ਦਿਤੇ। ਗੁਰੂ ਪ੍ਰੇਮ ਨਾਲ ਪ੍ਰਵੇਧੇ ਸਿਖ ਨੇ ਦਰਸ਼ਨ ਕਰਕੇ ਮਹਾਨ ਤ੍ਰਿਪਤੀ ਪਾਈ, ਬ੍ਰਿਧ ਸਰੀਰ ਤੇ ਭਗਤੀ ਪ੍ਰੇਮ ਨਾਲ ਸਾਧਿਆ ਸਰੀਰ ਗਦ ਗਦ ਹੋ ਗਿਆ। ਨਿਜ ਸਰੂਪ ਦੀ ਲੱਖਤਾ ਵਾਲਾ ਪਰਮ ਤੱਤ ਦੀ ਲੱਖਤਾ ਵਿਚ ਆ ਗਿਆ ਤੇ ਗੁਰੂ ਦੀ ਚਰਨ ਸ਼ਰਨ ਵਿਚ ਹੀ ਉਨ੍ਹੀਂ ਦਿਨੀਂ ਹੀ ਪ੍ਰਾਣ ਤਜਾਗ ਕੇ ਸੱਚ ਖੰਡ ਦਾ ਰਾਹ ਲਿਆ। ਇਸ ਤੋਂ ਅਗਲੇ ਦਿਨ ਆਪ ਬਲੇਉ ਪਿੰਡ ਅਚਣਚੇਤ ਜਾ ਨਿਕਲੇ। ਏਥੇ ਬੀ ਇਕ ਪ੍ਰੇਮੀ ਸਾਧੂ ਗੁਰੂ ਜੀ ਦਾ ਧਜਾਨ ਜੋੜਕੇ ਸਮਾਧੀ ਵਿਚ ਬੈਠਾ ਸੀ। ਗੁਰੂ ਜੀ ਜਾ ਖੜੇ ਹੋਏ ਪਰ ਉਸਦੀ ਸਮਾਧੀ ਅਪਣੇ ਧਿਆਨ ਵਿਚੋਂ ਨਾ ਖੁੱਲ੍ਹੀ। ਤਦ ਗੁਰੂ ਜੀ ਨੇ ਉਸ ਦੇ ਧਿਆਨ ਵਿਚੋਂ ਅਪਣੀ ਧਜਾਨ ਮੂਰਤੀ ਖਿਚ ਲਈ ਤਦ ਵਜਾਕੁਲ ਹੋ ਉਸ ਦੇ ਨੈਣ ਖੁੱਲ੍ਹੇ। ਧਜਾਨ ਦਰਸ਼ਨ ਦੀ ਥਾਂ ਪ੍ਰਤੱਖ ਦਰਸ਼ਨ ਦੇਖਕੇ ਚਰਨਾਂ ਨੂੰ ਲਿਪਟ ਗਿਆ। ਗੁਰੂ ਜੀ ਬੀ ਬਹੁਤ ਕ੍ਰਿਪਾਲ ਹੋਏ। ਰਾਤ ਓਥੇ ਹੀ ਰਹਿ ਪਏ। ਰਾਤ ਸਮੇਂ ਸਾਧੂ ਨੇ ਬਿਨੈ ਕੀਤੀ: ਮੁਕਤੀ ਦਾਤਾ! ਮੈਂ ਬਹੁਤ ਕਾਲ ਬਨੀਂਵਾਸ ਕੀਤਾ ਹੈ, ਪਰਬਤੀਂ ਜਾਕੇ ਤਪ ਕੀਤੇ ਹਨ,

ਸਾਖਜਾਤਕਾਰ ਨਹੀਂ ਹੋਇਆ। ਆਪ ਦਾ ਯਸ ਸੁਣਕੇ ਤੇ ਇਕ ਵੇਰ ਦੂਰੋਂ ਦਰਸ਼ਨ ਕਰਕੇ ਧਿਆਨ ਮੂਰਤੀ ਹਿਰਦੇ ਵਿਚ ਲੈਕੇ ਏਥੇ ਬੈਠਾ ਧਯਾਨ ਪਰਾਯਣ ਦਿਨ ਗੁਜ਼ਾਰ ਰਿਹਾ ਸਾਂ ਕਿ ਆਪ 'ਲਗੀਆਂ ਦੇ ਪੁਜਾਵਣਹਾਰ' ਹੋਕੇ ਆ ਮਿਲੇ ਹੋ। ਧੰਨ ਹੋ ਆਪ! ਇਹ ਸੁਣਕੇ ਸਤਿਗੁਰ ਜੀ ਨੇ ਜੋ ਉਪਦੇਸ਼ ਕੀਤਾ ਜੋ ਇਸ ਸ਼ਬਦ ਵਿਚ ਹੈ:-

**ਬਿਹਾਗੜਾ ਮਹਲਾ ੯॥ ਹਰਿ ਕੀ ਗਤਿ ਨਹਿ ਕੋਊ ਜਾਨੈ॥ ਜੋਗੀ ਜਤੀ ਤਪੀ ਪਚ ਹਾਰੇ ਅਰੁ ਬਹੁ ਲੋਗ ਸਿਆਨੇ॥੧॥ਰਹਾਉ॥ ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ॥ ਰੀਤੇ ਭਰੇ ਭਰੇ ਸਖਨਾਵੈ ਯਹ ਤਾਕੋ ਬਿਵਹਾਰੇ॥੧॥ ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ॥ ਨਾਨਾ ਰੂਪ ਧਰੇ ਬਹੁ ਰੰਗੀ ਸਭ ਤੇ ਰਹੇ ਨਿਆਰਾ॥੨॥ ਅਗਨਤ ਅਪਾਰੁ ਅਲਖ ਨਿਰੰਜਨ ਜਿਹ ਸਭ ਜਗੁ ਭਰਮਾਇਓ॥ ਸਗਲ ਭਰਮ ਤਜਿ ਨਾਨਕ ਪ੍ਰਾਣੀ ਚਰਨਿ ਤਾਹਿ ਚਿਤੁ ਲਾਇਓ॥੩॥੧॥੨॥**

ਫੇਰ 'ਕਾਹੇ ਰੇ ਬਨ ਖੋਜਨ ਜਾਈ' ਵਾਲਾ ਅਪਣਾ ਉਚਾਰਿਆ ਸ਼ਬਦ ਸੁਣਾਕੇ ਉਸਨੂੰ ਪ੍ਰਮਾਤਮਾਂ ਦਾ ਸਰੂਪ ਦ੍ਰਿੜਾਕੇ ਸਦ ਗਤੀ ਨੂੰ ਪਹੁੰਚਾਯਾ ਤੇ ਫੇਰ ਭਿੱਖੀ ਆ ਗਏ। ਭਿੱਖੀ ਤੋਂ ਚੱਲਕੇ ਲਿਖਿਆ ਹੈ ਕਿ ਆਪ ਜੀ 'ਖਿਆਲੇ' ਆਏ। ਏਥੋਂ ਦੇ ਲੋਕ ਬੀ ਸਿਖ ਨਹੀਂ ਸਨ, ਪਰ ਇਕ ਬ੍ਰਾਹਮਣ ਰੀਗਾ ਰਾਮ ਨਾਮ ਦਾ ਰਹਿੰਦਾ ਸੀ, ਉਸ ਨੇ ਬਹੁਤ ਪ੍ਰੇਮ ਨਾਲ ਸੇਵਾ ਕੀਤੀ। ਪਹਿਲੋਂ ਦੁੱਧ ਸਿਰ ਤੇ ਚਾਕੇ ਲਿਆਇਆ ਤੇ ਸਤਿਗੁਰੂ ਜੀ ਨੂੰ ਪਿਲਾਇਆ। ਹੋਰ ਸਾਰੀ ਸੇਵਾ ਆਗਤ ਭਾਗਤ ਦੀ ਕੀਤੀ। ਸੇਵਾ ਸਫਲ ਹੋਈ, ਨਾਮ ਦਾਨ ਮਿਲਿਆ, ਨਾਲ ਛੰਨਾ ਮਿਲਿਆਂ। ਏਸ ਵਰ ਸਮੇਤ ਕਿ ਇਹ ਸਦਾ ਪੁਰੀਂਦਾ ਰਹੇਗਾ। ਸੋ ਸਫਲ ਹੋਇਆ। ਬ੍ਰਾਹਮਣ ਨੇ ਪਿੰਡ ਦੇ ਭਲੇ ਲਈ ਅਰਦਾਸ ਕੀਤੀ, ਬਚਨ ਹੋਇਆ ਇਥੇ ਖੂਹ ਲਗਾਓ, ਉਪਰ ਬੋਹੜ ਦਾ ਬ੍ਰਿਛ ਲਗਾਓ, ਬ੍ਰਿਛ ਜਿਉਂ ਜਿਉਂ ਵਧੇਗਾ ਸਿੱਖੀ ਪਿੰਡ ਨੂੰ ਪ੍ਰਾਪਤ ਹੋਵੇਗੀ। ਸੋ ਬਚਨ ਸਫਲ ਹੋਇਆ, ਸਿਖੀ ਫੈਲੀ, ਖੂਹ ਤੇ ਬੋਹੜ ਬੀ ਜੋ ਬ੍ਰਾਹਮਨ ਨੇ ਲੁਆਏ ਕਾਯਮ ਖੜੇ ਹਨ।

(ਇਸੇ ਖਜਾਲੇ ਨਾਮ ਦੇ ਇਕ ਤੋਂ ਵਧੀਕ ਪਿੰਡ ਹਨ। ਜਿਸ ਬ੍ਰਾਹਮਣ ਨੇ ਭਾਉ ਕੀਤਾ ਸੀ ਉਸਦਾ ਟਿਕਾਣਾ 'ਖਜਾਲਾ ਕਲਾਂ' ਵਿਚ ਹੈ ਤੇ ਉਸਦੇ ਘਰ ਉਹ ਕਟੋਰਾ ਹੈ ਜਿਸ ਵਿਚ ਸਤਿਗੁਰਾਂ ਨੇ ਦੁੱਧ ਪੀਤਾ ਸੀ।)

## ਮੌੜ

ਇਥੋਂ ਟੁਰਕੇ ਆਪ ਓਥੇ ਆਏ ਜਿਥੇ ਮੌੜ ਨਾਮੇ ਗਿਰਾਂ ਹੈ। ਜਿਸ ਨੂੰ 'ਮੌੜ ਵਡੇ' ਸੱਦਦੇ ਹਨ। (ਜਦੋਂ ਸਤਿਗੁਰਾਂ ਢਿੱਲਵੀਂ ਤ੍ਰੈ ਮਹੀਨੇ ਠਹਿਰੇ ਸਨ ਤਾਂ ਨੇੜੇ ਤੇੜੇ ਕਈ ਪਿੰਡਾਂ ਵਿਚ ਦੌਰਾ ਕਰ ਆਉਂਦੇ ਸਨ ਤਦੋਂ ਆਪ ਤੱਪੇ, ਜੋ ਹੁਣ ਰੇਲ ਦਾ ਸਟੇਸ਼ਨ ਹੈ ਤੋਂ ਚਾਰ ਕੁ ਮੀਲ ਪੂਰਬੋਤਰ ਰੁਖ ਨੂੰ ਜੋ ਮੌੜ ਪਿੰਡ ਸਦੀਂਦਾ ਹੈ, ਗਏ ਸਨ। ਲੋਕ ਪ੍ਰੇਮੀ ਸਨ। ਨਾਮ ਪ੍ਰਚਾਰ ਹੋਇਆ। ਤਦੋਂ ਦਾ ਬਖਸ਼ਿਆ ਇਕ ਗੁਰੂ ਜੀ ਦਾ ਚੇਲਾ ਇਸ ਪਿੰਡ ਵਿਚ ਹੈ, ਗੁਰਦੁਆਰਾ ਬੀ ਹੈ। ਜਿਸ ਪਿੰਡ ਹੁਣ ਆਏ ਹਨ ਇਹ 'ਮੌੜ ਵਡੇ' ਸਦੀਂਦਾ ਹੈ, ਇਥੇ ਬੀ ਸੁਹਣਾ ਗੁਰਦੁਆਰਾ ਹੈ ਨੌਵੇਂ ਗੁਰੂ ਜੀ ਦਾ।) ਏਥੇ ਇਕ ਵਾੜਾ ਸੀ ਬੰਦ ਕੀਤਾ ਹੋਇਆ, ਵਿਚ ਪੁਰਾਣਾ ਜੰਡ ਸੀ। ਗੁਰੂ ਜੀ ਨੇ ਇਹ ਥਾਂ ਪਸੰਦ ਕੀਤਾ। ਪੈਂਚਾਂ ਨੇ ਕਿਹਾ ਅਸਾਂ ਇਹ ਥਾਂ ਬੰਦ ਕੀਤਾ ਹੈ, ਜੋ ਰਾਤ ਇਥੇ ਰਹੇ ਮਰ ਜਾਂਦਾ ਹੈ। ਕਈ ਮੁਸਲਮਾਨ ਫਕੀਰ ਤੇ ਹਿੰਦੂ ਏਥੇ ਰਾਤ ਰਹਿਕੇ ਸਾਧੂ ਮਰ ਚੁਕੇ ਹਨ। ਸਤਿਗੁਰਾਂ ਪੁੱਛਿਆ ਕਾਰਣ ਬੀ ਕੁਛ ਪਤਾ ਹੈ? ਪੈਂਚਾਂ ਕਿਹਾ ਏਥੇ ਕੋਈ ਦੇਉ ਰਹਿੰਦਾ ਹੈ। ਗੁਰੂ ਜੀ ਹੱਸੇ, ਆਖਣ ਲਗੇ ਏਹੋ ਥਾਉਂ ਠੀਕ ਹੈ। ਦੇਵਾਂ ਅਦੇਵਾਂ ਤੋਂ ਡਰਨਾ ਨਹੀਂ, ਸੋਧਣਾ ਹੈ। ਸੋ ਰਾਤ ਡੇਰਾ ਓਥੇ ਕੀਤਾ। ਪਿੰਡ ਦੇ ਲੋਕ ਤੜਕਸਾਰ ਹੀ ਦੇਖਣ ਆਏ ਕਿ ਰਾਤ ਜੋ ਨਵੇਂ ਸੰਤ ਮਹਾਤਮਾਂ ਆਏ ਤੇ ਏਥੇ ਉਤਰੇ ਸਨ ਉਨ੍ਹਾਂ ਦਾ ਕੀ ਹਾਲ ਹੈ। ਪਰ ਓਥੇ ਆਸਾ ਦੀ ਵਾਰ ਲਗ ਰਹੀ ਸੀ, ਦੀਵਾਨ ਸਜ ਰਿਹਾ ਸੀ, ਸਭ ਹੈਰਾਨ ਰਹਿ ਗਏ। ਦੋ ਇਕ ਦਿਨ ਇਸੇ ਥਾਂ ਠਹਿਰ ਕੇ ਕੋਹ ਕੁ ਪਰ ਗੁਰੂ ਜੀ ਜਾ ਬੈਠੇ। ਇਥੇ ਇਕ ਮਹੀਨਾ 10 ਦਿਨ ਰਹੇ। ਇਕ ਪੁਰਾਣੇ ਤਾਲ ਦੀ ਕਾਰ ਕਢਵਾਈ ਤੇ ਲੋਕਾਂ ਦੇ ਵਰਤਣ ਜੋਗ ਕਰ ਦਿੱਤਾ। ਸ੍ਰੀ ਗੁਰੂ ਜੀ ਨੇ ਏਥੇ ਦੇ ਟਿਕਾਉ ਵਿਚ ਇਕ ਗੁਰਪੁਰਬ ਬੀ ਮਨਾਇਆ। ਦੂਰ ਦੂਰ ਤੋਂ ਸੰਗਤਾਂ ਆਈਆਂ ਤੇ ਸਤਿਨਾਮ ਦਾ ਪ੍ਰਚਾਰ ਹੁੰਦਾ ਰਿਹਾ। ਹੁਣ ਸ੍ਰੀ ਸਤਿਗੁਰੂ ਜੀ ਵਿਚਰਦੇ ਵਿਚਰਦੇ ਤਲਵੰਡੀ ਸਾਬੋਕੀ ਆਏ। ਨੌ ਦਿਨ ਟਿਕੇ। ਇਕ ਦਿਨ ਸ਼ਿਕਾਰ

ਚੜੇ ਬਠਿੰਡੇ ਬੀ ਹੋ ਆਏ। 'ਇਸ ਥਾਂ ਨੂੰ ਹੁਣ ਦਮਦਮਾ ਸਾਹਿਬ ਆਖਦੇ ਹਨ। ਦਸਮੇ ਪਾਤਸ਼ਾਹ ਦਾ ਦਰਬਾਰ ਹੈ। ਨੌਵੇਂ ਗੁਰਾਂ ਦੇ ਟਿਕਣ ਦਾ ਨਿਸ਼ਾਨ ਦਰਬਾਰ ਦੇ ਸਾਹਮਣੇ ਹੈ।' ਤਲਵੰਡੀ ਤੋਂ ਟੁਰਕੇ ਧਰਮੂ ਦੇ ਕੋਟ ਆਏ। 'ਇਸ ਪਿੰਡ ਦੇ ਬਾਹਰ ਨੇੜੇ ਹੀ ਗੁਰਦੁਆਰਾ ਹੈ।' ਏਥੇ ਕੋਈ ਚੋਰ ਘੋੜਾ ਚੁਰਾਕੇ ਲੈ ਗਿਆ ਸੀ। ਪਰ ਮਗਰੋਂ ਇਸ ਪਾਪ ਪਰ ਪਸਚਾਤਾਪ ਕਰਦਾ ਹੋਇਆ ਆਪੇ ਇਕ ਸੁੱਕੇ ਬ੍ਰਿੱਛ ਦੇ ਤ੍ਰਿਖੇਡਾਹਣ ਨਾਲ ਸੂਲੀ ਚੜ੍ਹਕੇ ਮਰ ਗਿਆ ਇਸ ਕਰਕੇ ਨਾਉਂ ਸੂਲੀ ਸਰ ਹੋਇਆ। 'ਕਥਾ ਕਈ ਤਰ੍ਹਾਂ ਦੱਸੀਦੀ ਹੈ। ਜਾਪਦਾ ਇਹ ਹੈ ਕਿ ਫੜੇ ਗਏ ਨੂੰ ਦਿਆਲ ਗੁਰੂ ਜੀ ਨੇ ਛੱਡ ਦਿਤਾ, ਇਸ ਮਿਹਰ ਪਰ ਅਪਣੀ ਸ਼ਰਮ ਵਿਚ ਪਛੁਤਾਉਂਦਾ ਚੋਰ ਆਪੇ ਮਰਿਆ।' ਇਥੋਂ ਟੁਰਕੇ ਬਰ੍ਹੇ ਪਿੰਡ ਚੁਮਾਸਾ ਆ ਠਹਿਰੇ। (ਇਥੇ ਬੀ ਗੁਰਦੁਆਰਾ ਆਪ ਜੀ ਦਾ ਹੈ।' ਲਿਖਿਆ ਹੈ ਕਿ ਬਰ੍ਹਿਆਂ ਨੂੰ ਅਜੀਤ ਹੋਣ ਦਾ ਵਰ ਦੇਕੇ ਆਪ ਅੱਗੇ ਟੁਰੇ ਤੇ 'ਬਛੋਆਣੇ ਆ ਠਹਿਰੇ। 'ਏਥੇ ਬੀ ਪਿੰਡ ਦੇ ਵਿਚ ਗੁਰਦੁਆਰਾ ਨਿਸ਼ਾਨ ਕਾਇਮ ਹੈ। ਇਹ ਪਿੰਡ ਬੁਡਲਾਡਾ ਸਟੇਸ਼ਨ ਤੋਂ ਤ੍ਰੈ ਕੁ ਕੋਹ ਤੇ ਹੈ।) ਏਥੇ ਕੁਛ ਦਿਨ ਰਹੇ, ਸਿਖੀ ਬਿਥਾਰੀ, ਪ੍ਰੇਮ ਭਾਵ ਅਧਿਕ ਸੀ। ਹੁਣ ਬਾਂਗਰ ਦੇਸ ਆਏ, ਗੋਬਿੰਦ ਪੁਰੇ ਹੁੰਦੇ ਸਿਲੋਣੀ, ਗਾਗੇ, ਗੁਰਣੀ (ਤ੍ਰੈਈਂ ਥਾਈਂ ਗੁਰਦੁਆਰੇ ਹੈਨ।) ਮੂਣਕ 'ਏਥੇ ਮੰਜੀ ਸਾਹਿਬ ਨਿਸ਼ਾਨ ਹੈ।' ਲੇਲ ਮਕਰੋੜ ਠਹਿਰਦੇ ਹੋਏ ਧਮਧਾਣ ਆ ਉਤਰੇ।

### ਧਮਧਾਣ

ਏਥੇ ਗੁਰੂ ਜੀ ਕੁਛ ਕਾਲ ਟਿਕੇ, ਦੱਗੇ ਚੌਧਰੀ ਨੇ ਸੇਵਾ ਕੀਤੀ, ਉਸਨੂੰ ਇਕ ਬਾਣ ਸੀ ਕਿ ਚੋਰੀ ਦੀਆਂ ਮਹੀਆਂ ਲੈ ਲੈਂਦਾ ਸੀ। ਸ੍ਰੀ ਗੁਰੂ ਜੀ ਨੇ ਇਹ ਪਾਪ ਉਸਤੋਂ ਛੁਡਾਇਆ। ਏਥੇ ਪੋਠੋਹਾਰ, ਲੰਮਾ, ਨੱਕਾ, ਦੜਪ ਤੇ ਹੋਰ ਥਾਵਾਂ ਦੀਆਂ ਸੰਗਤਾਂ ਆ ਮਿਲੀਆਂ। ਦੀਪਮਾਲਾ ਦਾ ਸਮਾਗਮ ਤੇ ਗੁਰੂ ਨਾਨਕ ਦੇਵ ਜੀ ਦਾ ਗੁਰਪੁਰਬ ਲਿਖਿਆ ਹੈ ਕਿ ਗੁਰੂ ਜੀ ਨੇ ਏਥੇ ਕੀਤਾ। ਇਕ ਸੇਵਕ ਗੁਰੂ ਜੀ ਕਾ ਜੋ ਗੁਰੂ ਤੇ ਸੰਗਤ ਦੀ ਅਧਿਕ ਸੇਵਾ ਕਰਦਾ ਸੀ, ਲੰਗਰ ਦਾ ਜਲ, ਸੰਗਤਾਂ ਦੇ ਇਸ਼ਨਾਨ ਲਈ ਜਲ, ਛਿੜਕਾਉ ਲਈ ਜਲ ਅਥੱਕ ਹੋਕੇ ਭਰਦਾ ਤੇ ਖਿੜੇ ਮੱਥੇ ਦੇਂਦਾ ਸੀ। ਇਸਦੀ ਸੇਵਾ ਤੇ ਪ੍ਰਸੰਨ ਹੋਕੇ ਗੁਰੂ ਜੀ ਨੇ ਇਕ ਨਗਾਰਾ, ਇਕ ਝੰਡਾ ਤੇ ਲੋਹ ਆਦਿ ਦੇਕੇ ਗੁਰ

ਸਿਖੀ ਦੇ ਪ੍ਰਚਾਰ ਲਈ ਆਗਜਾ ਕੀਤੀ, ਮਗਰੋਂ ਦਸਮੇਂ ਪਾਤਸ਼ਾਹ ਜੀ ਦੀ ਖੁਸ਼ੀ ਬੀ ਇਸ ਪਰ ਹੋਈ ਸੀ। ਇਸ ਸੱਜਣ ਦੀ ਇਕ ਉਦਾਸੀ ਸੰਪ੍ਰਦਾ ਤੁਰੀ। ਨਾਮ ਇਸਦਾ ਮੀਂਹਾਂ ਸੀ, 'ਸਾਖੀ ਪੋਥੀ ਵਾਲੇ ਨੇ ਇਹ ਪ੍ਰਸੰਗ ਭਾਈ ਫੇਰੂ ਦੇ ਨਾਮ ਨਾਲ ਏਥੇ ਹੋਇਆ ਦੱਸਿਆ ਹੈ ਜੋ ਭਾਈ ਮੀਹਾਂ ਨਾਲ ਹੋਇਆ ਸੀ।' ਸੰਪ੍ਰਦਾ ਦਾ ਨਾਉਂ 'ਮੀਹੋਂ ਸ਼ਾਹੀ' ਹੈ। ਇਸ ਸੰਪ੍ਰਦਾ ਦੇ ਉਪਦੇਸ਼ੀ ਪੂਰਬ ਵਿਚ ਮੁਰਾਦਾਬਾਦ, ਲਖਨਊ, ਬਾਰਾਂ ਬੰਕੀ, ਨਵਾਬ ਗੰਜ ਆਦਿ ਥਾਈਂ ਸੁਣੀਂਦੇ ਹਨ। ਧਮਧਾਣ ਪਿੰਡ ਗੁਰੂ ਕਾ ਅਸਥਾਨ ਹੈ, ਲੰਗਰ ਚਲਦਾ ਹੈ ਤੇ ਬਹੁਤ ਸੇਵਾ ਹੁੰਦੀ ਹੈ। ਇਥੋਂ ਨਾਮ ਬਾਣੀ ਦਾ ਪ੍ਰਚਾਰ ਬਹੁਤ ਹੋਇਆ। 'ਇਸ ਸਮੇਂ ਏਥੇ ਦੇ ਉਪਕਾਰੀ ਮਹੰਤ ਸਾਹਿਬ ਜੀ ਪਾਸ ਡੇਰੇ ਵਿਚ ਗਜਾਨੀ ਸਾਹਿਬ ਸਿੰਘ ਜੀ ਨਾਮੇ ਬੜੇ ਸਜਣ ਤੇ ਵਿਦ੍ਵਾਨ ਪੁਰਖ ਹੋਏ ਹਨ ਜਿਨ੍ਹਾਂ ਨੇ ਪ੍ਰਬਲ ਯੁਕਤੀਆਂ ਨਾਲ ਰਾਗ ਮਾਲਾ ਦੇ ਵਿਰੋਧੀਆਂ ਦੇ ਖੰਡਨ ਦੇ ਦੋ ਤ੍ਰੈ ਪੁਸਤਕ ਲਿਖੇ ਸਨ।' ਗੁਰੂ ਜੀ ਨੇ ਦਗੋ ਨੂੰ 101 ਮੋਹਰ ਸੌਂਪੀ ਕਿ ਏਥੇ ਪਰਜਾ ਦੇ ਸੁਖ ਲਈ ਖੂਹ ਤੇ ਧਰਮਸਾਲਾ ਆਦਿ ਬਣਾ ਦੇਵੇ। ਪਰ ਮਾਇਆ ਪ੍ਰਬਲ ਹੈ ਦਗੋ ਨੇ ਖੂਹ ਆਪਣੀ ਜ਼ਿਮੀ ਵਿਚ ਬਣਾਇਆ ਜੋ ਮੈਨੂੰ ਹੀ ਲਾਭ ਪਹੁੰਚੇ, ਪਰ ਵੇਖੋ ਉਹ ਵਿੰਗਾ ਹੋਇਆ ਹੁਣ ਤੱਕ ਦੱਸ ਰਿਹਾ ਹੈ ਕਿ ਲੋਭ ਬੁਰੀ ਬਲਾ ਹੈ।

## ਖਟਕੜ, ਜੀਂਦ, ਟੇਕ, ਖਨੌਰ, ਬਹਰਜੱਖ

ਏਥੋਂ ਟੁਰਕੇ ਖਟਕੜ ਆਏ, ਏਥੇ ਦੋ ਜੱਟ ਰਾਤ ਨੂੰ ਘੋੜੇ ਚੁਰਾਉਣ ਆਏ, ਪਰ ਦਿੱਸਣੋਂ ਰਹਿ ਗਿਆ। ਇਹ ਸ਼ਕਤੀ ਦੇਖਕੇ ਉਨ੍ਹਾਂ ਨੇ ਅਗਲੇ ਦਿਨ ਭੁੱਲ ਬਖਸ਼ਾਈ, ਦਿਆਲ ਮੂਰਤੀ ਨੇ ਕਿਹਾ ਚੋਰੀ ਧਾੜਾ ਮੰਦ ਕਰਮ ਨਾ ਕਰਿਆ ਕਰੋ। ਉਨ੍ਹਾਂ ਨੇ ਕਿਹਾ ਪਾਤਸ਼ਾਹ ਜੋ ਹੁਕਮ ਹੈ ਪਾਲਾਂਗੇ, ਅੱਜ ਤੋਂ ਸਭ ਕਰਮ ਤਿਆਗੇ। ਸਤਿਗੁਰਾਂ ਨੇ ਕਿਹਾ ਹੁਣ ਮੰਗੋ ਜੋ ਭੁੱਖ ਹੋਵੇ। ਉਨ੍ਹਾਂ ਕਿਹਾ ਪਿੰਡ ਦਾ ਪਾਣੀ ਖਾਰਾ ਹੈ ਮਿੱਠਾ ਕਰ ਦਿਓ। ਉਸ ਵੇਲੇ ਗੁਰੂ ਜੀ ਨੇ ਤੀਰ ਚਲਾਯਾ, ਜਿਥੇ ਜਾਕੇ ਡਿੱਗਾ, ਹੁਕਮ ਹੋਇਆ, ਏਥੋਂ ਤਕ ਖੂਹ ਖੋਦੋਗੇ, ਜਲ ਮਿਠਾ ਨਿਕਲੇਗਾ। ਜੋ ਖੂਹ ਤਦੋਂ ਗੁਰੂ ਜੀ ਦੀ ਆਗਜਾ ਤੇ ਉਨ੍ਹਾਂ ਦੇ ਬਖਸ਼ੇ ਧਨ ਤੋਂ ਲੁਵਾਯਾ ਸੀ ਉਸਦਾ ਪਾਣੀ ਮਿਠਾ ਨਿਕਲਿਆ। ਚੋਰੀ ਦੇ ਬਦਲੇ ਖੂਹ ਤੇ ਮਿਠਾ ਜਲ ਦੇਕੇ ਉਨ੍ਹਾਂ ਦੇ ਆਚਰਣ ਸੰਵਾਰ ਦਿਤੇ। (ਖਟਕੜ ਬੀ ਗੁਰਦ੍ਵਾਰਾ ਹੈ।) ਇਥੋਂ ਟੁਰਕੇ ਕੁਛ ਦਿਨ ਜੀਂਦ ਆ ਠਹਿਰੇ

(ਏਥੇ ਬੀ ਗੁਰੂ ਕਾ ਗੁਰਦੁਆਰਾ ਹੈ)। ਇਥੇ ਸਤਿਨਾਮ ਦਾ ਪ੍ਰਚਾਰ ਕਰਕੇ ਹੁਣ ਕੁਰਛੇਤ੍ਰ ਦਾ ਰੁਖ ਲੈਕੇ ਮੁੜੇ। ਜੀਂਦ ਤੋਂ ਕੁਰਛੇਤ੍ਰ ਉੱਤਰ ਰੁਖ ਨੂੰ ਹੈ। ਜੀਂਦ ਤੋਂ ਟੁਰਕੇ ਖਨੌਰੀ ਤੇ ਟੇਕ ਪਿੰਡ ਠਹਿਰਨਾ ਲਿਖਿਆ ਹੈ। ਇਥੇ ਇਕ ਤਿਲੋਕ ਦਾਸ ਨਾਮੇ ਬੈਰਾਗੀ ਰਹਿੰਦਾ ਸੀ। -ਤ੍ਵਾ: ਖਾਲਸਾ। ਇਹ ਸੱਜਣ ਅਪਣੇ ਸਾਧਨ ਵਿਚ ਅਟਕਿਆ ਖਲਾ ਸੀ। ਇਸ ਨੂੰ ਮਨ ਦੇ ਮਾਨ ਹਰਨ ਦੀ ਜਾਚ ਦੱਸੀ ਤੇ ਜੀਅਦਾਨ ਕਰਕੇ ਇਸਦਾ ਪਾਰ ਉਤਾਰਾ ਕੀਤਾ, ਇਸ ਪਰਥਾਇ ਜੋ ਉਪਦੇਸ਼ ਹੋਇਆ ਓਹ ਇਸ ਸ਼ਬਦ ਵਿਚ ਅੰਕਿਤ ਹੈ-

**ਰਾਗੁ ਗਉੜੀ ਮਹਲਾ ੯॥ ਸਾਧੋ ਮਨ ਕਾ ਮਾਨ ਤਿਆਗਉ॥ ਕਾਮ ਕ੍ਰੋਧੁ ਸੰਗਤਿ ਦੁਰਜਨ ਕੀ ਤਾਤੇ ਅਹਿਨਿਸਿ ਭਾਗਉ॥੧॥ਰਹਾਉ॥ ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ॥ ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ॥੧॥ ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥ ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂ ਗੁਰਮੁਖਿ ਜਾਨਾ॥੨॥੧॥**

ਏਥੋਂ ਟੁਰਕੇ ਫੇਰ 'ਬਹਰਜੱਖ' ਆਏ। ਇਹ ਥਾਂ ਸਰਸ੍ਵਤੀ ਦੇ ਕਿਨਾਰੇ ਹੈ। ਏਥੇ 'ਮੱਲਾ' ਨਾਮ ਦਾ ਤ੍ਰਿਖਾਣ ਸਿੱਖ ਰਹਿੰਦਾ ਸੀ। ਇਸ ਨੇ ਘਰ ਵਿਚ ਗੁਰੂ ਜੀ ਦਾ ਤਖਤ ਬਣਾਇਆ ਹੋਇਆ ਸੀ। ਇਸ ਉਤੇ ਬੈਠੇ ਗੁਰੂ ਜੀ ਦਾ ਧਜਾਨ ਧਰਦਾ ਪ੍ਰੇਮ ਮਗਨ ਹੁੰਦਾ ਸੀ ਤੇ ਅਰਦਾਸ ਕਰਦਾ ਹੁੰਦਾ ਸੀ ਕਿ ਗੁਰੂ ਜੀ ਏਥੇ ਆਕੇ ਕਦੇ ਪ੍ਰਤੱਖ ਦਰਸ਼ਨ ਬੀ ਦੇਣ। ਸੋ ਗੁਰੂ ਜੀ ਜਦ ਏਥੇ ਆਏ ਤਾਂ ਸਿੱਧੇ ਉਸਦੇ ਇਸ ਤਖਤ ਪਰ ਜਾ ਬੈਠੇ। ਉਸਨੂੰ ਨਾਮ ਦਾਨ ਹੋਇਆ, ਆਗਿਆ ਹੋਈ: "ਤੁਸਾਂ ਬੀ ਦਿਨ ਰਾਤ ਵਾਹਿਗੁਰੂ ਚਿਤ ਕਰਨਾ, ਜੋ ਗ੍ਰਿਸਤ ਵਿਖੇ ਨਿਰਬਾਣ ਹੈਨ ਸੋਈ ਸਿਝੇ ਹੈਨ।" -ਸਾਖੀ ਪੋਥੀ। ਸਿਖ ਨੇ ਕਿਹਾ 'ਮਹਾਰਾਜ! ਫੇਰ ਬੀ ਦੀਦਾਰ ਹੋਣਗੇ? ਬਚਨ ਹੋਇਆ ਇਕ ਵੇਰੀ ਫੇਰ ਆਵਾਂਗੇ।'

## ਕੈਥਲ, ਬਾਰਨੇ, ਥਨੇਸਰ

ਏਥੋਂ ਟੁਰਕੇ ਕੈਂਥਲ ਆਏ। ਭੰਡਾਰ ਤੀਰਥ ਤੇ ਡੇਰਾ ਕੀਤਾ। ਇਥੇ ਇਕ ਪ੍ਰੇਮੀ ਤਿਖਾਣ ਸਿਖ ਨੇ ਆਕੇ ਬੇਨਤੀ ਕੀਤੀ: ਪਾਤਸ਼ਾਹ! ਜਿਥੇ ਆਪ ਉਤਰੇ ਹੋ ਰਾਤ ਧਾੜੇ ਪੈਣ ਦਾ ਡਰ ਹੈ। ਸ਼ਹਿਰ ਅੰਦਰ ਮੇਰੇ ਘਰ ਚੱਲੋ ਤੇ

ਓਥੇ ਡੇਰਾ ਕਰੋ। ਗੁਰੂ ਜੀ ਨੇ ਕਿਹਾ 'ਫਿਕਰ ਨਾ ਕਰ। ਵਾਹਿਗੁਰੂ ਰਾਖਾ ਹੈ।' ਫਿਰ ਇਸ ਸਿੱਖ ਨੇ ਆਪਣੇ ਘਰ ਪ੍ਰਸਾਦਿ ਲਈ ਬੇਨਤੀ ਕੀਤੀ। ਆਪ ਸੰਗਤ ਤੇ ਪਰਿਵਾਰ ਸਮੇਤ ਜਾਕੇ ਪ੍ਰਸਾਦਿ ਛਕਿਆ ਤੇ ਸਿਖ ਨੂੰ ਨਾਮ ਉਪਦੇਸ਼ ਦੇਕੇ ਨਿਹਾਲ ਕੀਤਾ ਤੇ ਆਖਿਆ ਏਥੇ ਸਿਖੀ ਤੇ ਸਿਖ ਹੋਣਗੇ। (ਕੈਥਲ ਦੋ ਗੁਰਦੁਆਰੇ ਹਨ ਇਕ ਬਾਹਰ ਟਿਕਣੇ ਵਾਲੇ ਥਾਂ। ਏਥੇ ਨਿੰਮ ਦੇ ਪੇੜ ਹਨ ਜਿਦੇ ਪੱਤੇ ਖਾਕੇ ਲੋਕੀ ਤਾਪ ਤੋਂ ਬਚਦੇ ਹਨ। ਦੂਸਰਾ ਨਗਰੀ ਦੇ ਵਿਚ ਹੈ ਜੋ ਇਸ ਸਿਖ ਦੇ ਘਰ ਵਾਲੇ ਥਾਂ ਤੇ ਹੈ -ਸੂ:ਪ੍ਰ:। ਕੈਂਥਲ ਰਾਜਾ ਉਦੈ ਸਿੰਘ ਦੀ ਨਗਰੀ ਹੈ ਜਿਸ ਨੇ ਭਾਈ ਸੰਤੋਖ ਸਿੰਘ ਜੀ ਤੋਂ ਸੂਰਜ ਪ੍ਰਕਾਸ਼ ਲਿਖਵਾਯਾ ਸੀ।)

ਇਸਤੋਂ ਅਗੇ ਆਪ ਉਤਰ ਪੂਰਬ ਰੁਖ ਸਫਰ ਕਰਦੇ ਬਾਰਨੇ ਜਾ ਠਹਿਰੇ। ਇਕ ਸਿੱਖ ਨੇ ਅਪਣੇ ਘਰ ਉਤਾਰਾ ਦਿੱਤਾ ਤੇ ਬਹੁਤ ਸੇਵਾ ਭਾਉ ਕੀਤਾ। ਉਸ਼ ਦਿਨ ਉਸ ਦੇ ਖੇਤ ਦੀ ਕੱਛ ਹੋਣੀ ਸੀ ਤੇ ਕਣ ਲਗਣਾ ਸੀ। ਗੁਰੂ ਪ੍ਰੇਮ ਤੇ ਆਗਜਾ ਵਿਚ ਓਹ ਕੱਛ ਕਰਾਉਣ ਨਾਂ ਗਿਆ। ਜਾਂ ਅਗਲੇ ਦਿਨ ਪਤਾ ਲਗਾ ਕਿ ਕਾਛੂ ਉਸਦੀ ਕੱਛ ਗ਼ਲਤ ਕਰ ਗਿਆ ਹੈ ਸਵਾ ਸੌ ਬਿਘੇ ਦੀ ਥਾਂ ਉਹ 25 ਬਿਘੇ ਕੱਛ ਗਿਆ ਹੈ। ਤਾਂ ਸਿਖ ਨੇ ਕਾਛੂ ਨੂੰ ਕਿਹਾ ਮੇਰਾ ਖੇਤ ਤਾਂ ਸਵਾ ਸੌ ਬਿਘਾ ਹੈ 'ਕਿਸੇ ਲੇਖਕ ਨੇ ਦੋ ਸੌ ਬਿਘੇ ਬੀ ਲਿਖਿਆ ਹੈ।' ਚਾਹੇ ਤੂੰ ਘੱਟ ਕੱਛ ਕੇ ਮੇਰਾ ਭਲਾ ਕੀਤਾ ਹੈ ਪਰ ਸੱਚ ਇਹ ਹੈ ਜੋ ਮੈਂ ਦੱਸਿਆ ਹੈ। ਕਾਛੂ ਨੇ ਕਿਹਾ ਤੂੰ ਆਪ ਕੱਲ ਕਛਵਾਉਣ ਕਿਉਂ ਨਹੀਂ ਆਇਆ ਜੇ ਮੈਂ ਕੱਛ ਵੱਧ ਲਾ ਦੇਂਦਾ ਤਾਂ? ਸਿਖ ਨੇ ਕਿਹਾ ਭਲਾ ਹੋਵੀ ਮੇਰਾ ਗੁਰੂ ਪੂਰਾ ਹੈ ਜੋ ਮੇਰੇ ਘਰ ਆਯਾ ਹੈ, ਉਸਦੀ ਸੇਵਾ ਵਿਚ ਹਾਜ਼ਰ ਰਹਿਣ ਕਰਕੇ ਮੈਂ ਕੱਲ ਨਹੀਂ ਆਇਆ ਸੋ ਤੇਰੀ ਕੀ ਮਜਾਲ ਸੀ ਕਿ ਵੱਧ ਲਾਉਂਦੋਂ; ਪਰ ਜੇ ਗੁਰੂ ਭਾਣੇ ਵਿਚ ਲਾ ਦੇਂਦੋਂ ਤਾਂ ਰੁਪਯੇ ਗੁਰੂ ਚਰਨਾ ਤੋਂ ਸਸਤੇ ਹਨ ਜਿਨ੍ਹਾਂ ਨੇ ਸਾਡੇ ਜੀਅ ਦਾ ਉਧਾਰ ਕੀਤਾ ਹੈ। ਕਾਛੂ ਬਿਸਮਾਦ ਹੋ ਗਿਆ ਕਿ ਐਸਾ ਗੁਰੂ ਕੌਣ ਹੈ ਜਿਸਦਾ ਸਿੱਖ ਐਸਾ ਸਤਜਵਾਦੀ ਹੈ ਕਿ ਲੋਭ ਵਿਚ ਨਹੀਂ ਆਯਾ ਤੇ ਸੱਚ ਬੋਲਦਾ ਹੈ। ਆਖਣ ਲਗਾ ਮੈਨੂੰ ਬੀ ਲੈ ਚਲ। ਤਾਂ ਕਾਛੂ ਉਸ ਸਿਖ ਦੇ ਨਾਲ ਗੁਰੂ ਕੀ ਸ਼ਰਣ ਆਇਆ ਤੇ ਨਾਮ ਲੈਕੇ ਸਤਜਵਾਦੀ ਤੇ ਪੂਰਾ ਕੱਛਣ ਵਾਲਾ ਬਣ ਗਿਆ ਜਿਸ ਦੀ ਜ਼ਿਮੀਂ ਕੱਛੀ ਗਈ ਸੀ, ਓਹ ਬਹੁਤ ਚੰਗਾ

ਸਿਖ ਹੋਇਆ। 'ਕਈ ਇਉਂ ਲਿਖਦੇ ਹਨ ਕਿ ਜ਼ਿਮੀ ਕਾਛੂ ਨੇ ਕਈ ਵੇਰ ਮਿਣੀ ਤੇ ਓਹ ਕੱਛਣੇ ਵਿਚ ਘੱਟ ਹੀ ਕੱਛੀ ਗਈ। ਇਸ ਗਲ ਨੂੰ ਗੁਰੂ ਕੀ ਕਰਾਮਾਤ ਸਮਝਕੇ ਕਾਛੂ ਸ਼ਰਣ ਆਇਆ।' ਸੂ:ਪ੍ਰ: ਵਿਚ ਲਿਖਿਆ ਹੈ ਕਿ ਗੁਰੂ ਜੀ ਨੇ ਇਸ ਸਿਖ ਤੋਂ ਜਿਸਦੀ ਜ਼ਿਮੀ ਕੱਛ ਵਿਚ ਘੱਟ ਆਈ ਸੀ ਤਮਾਕੂ ਪੀਣਾ ਛੁਡਾਇਆ ਸੀ। ਕਵੀ ਸੰਤੋਖ ਸਿੰਘ ਜੀ ਦੱਸਦੇ ਹਨ ਕਿ ਇਸ ਦੀ ਬੰਸ ਨੇ ਛੱਡੀ ਰਖਿਆ। ਸਾਡੇ ਦੇਖਦੇ ਇਸ ਦੀ ਉਲਾਦ ਨੇ ਫੇਰ ਪੀਤਾ, ਉਸ ਦਿਨ ਤੋਂ ਕੰਗਾਲ ਹੋ ਗਏ। ਜਿਸ ਨੇ ਹੁਕਮ ਉਲੰਘਨਾ ਕੀਤੀ ਸੀ ਕਵੀ ਜੀ ਦੱਸਦੇ ਹਨ ਕਿ ਅਸਾਂ ਉਸਤੋਂ ਮੁੜ ਛੁਡਵਾਕੇ ਅੰਮ੍ਰਿਤ ਛਕਾਇਆ ਸੀ।

ਇਥੋਂ ਟੁਰਕੇ ਥਾਨੇਸਰ ਆਏ, 'ਏਥੇ ਨੌਵੇਂ ਪਾਤਸ਼ਾਹ ਦਾ ਗੁਰਦੁਆਰਾ ਹੈ।' ਸ਼ਹਿਰ ਦੇ ਉੱਤਰ ਪੱਛੋਂ ਰੁਖ ਡੇਰਾ ਕੀਤਾ। ਗ੍ਰਹਣ ਦਾ ਮੇਲਾ ਆ ਗਿਆ ਗੁਰੂ ਜੀ ਦੇ ਡੇਰੇ ਸਾਧੂ ਸੰਤ, ਸਾਈਂ ਤੇ ਖੋਜੀ ਆਏ ਰਹਿਣ। ਸਾਰੇ ਵਾਰਤਾਲਾਪ ਕਰਕੇ ਪ੍ਰਸੰਨ ਹੋਏ। ਇਥੇ ਗੁਰੂ ਨਾਨਕ ਦੇਵ ਜੀ, ਗੁਰੂ ਅਮਰ ਦੇਵ ਜੀ ਤੇ ਛੇਵੇਂ ਗੁਰੂ ਹਰਿਗੋਬਿੰਦ ਜੀ ਦੇ ਅਸਥਾਨ ਸਨ। ਗੁਰੂ ਜੀ ਨੇ ਸਭ ਥਾਵਾਂ ਦੀ ਯਾਤ੍ਰਾ ਕੀਤੀ। ਗੁਰੂ ਜੀ ਪਹੋਏ ਗਏ ਬੀ ਸਹੀ ਹੁੰਦੇ ਹਨ। ਦੋ ਗੁਰਦੁਆਰੇ ਹਨ:- ਇਕ ਤਾਂ ਢਹਿ ਗਿਆ ਹੈ ਤੇ ਢਹਿ ਰਿਹਾ ਹੈ-(ਸਿਖਾਂ ਦੀ ਅਨਗਹਿਲੀ!), ਦੂਸਰਾ ਅਜੇ ਹੈ।

## ਬਣੀ ਬਦਰਪੁਰ, ਕੜਾ ਮਾਣਕ ਪੁਰ

ਹੁਣ ਆਪ ਬਣੀ ਬਦਰਪੁਰ ਆਏ, (ਲਾਡਵਾ ਦੇ ਨੇੜੇ ਦੋ ਪਿੰਡ ਸਨ 'ਬਣੀ' ਨਾਮ ਦੇ। ਦੋਹਾਂ ਦੇ ਵਿਚਾਲੇ ਗੁਰਦੁਆਰਾ ਨੌਵੇਂ ਪਾਤਸ਼ਾਹ ਦਾ ਹੈ। ਧਨ ਦਾ ਬਦਰਾ ਜੋ ਗੁਰੂ ਜੀ ਨੇ ਪੈਂਚਾਂ ਨੂੰ ਧਰਮਸਾਲ ਤੇ ਖੂਹ ਵਾਸਤੇ ਦਿਤਾ ਤਦ ਤੋਂ ਨਾਮ ਬਣੀ ਬਦਰ ਪੁਰ ਹੋ ਗਿਆ। ਇਹ ਗਲ ਸੂ:ਪ੍ਰ: ਵਿਚ ਲਿਖੀ ਹੈ।) ਏਥੇ ਬਹੁਤ ਸੰਗਤ ਆਕੇ ਨਿਹਾਲ ਹੋਈ। ਮਾਇਆ ਜਿਤਨੀ ਕਿ ਇਕੱਠੀ ਹੋਈ ਗੁਰੂ ਜੀ ਨੇ ਪੈਂਚਾਂ ਨੂੰ ਦੇਕੇ ਆਗਜਾ ਕੀਤੀ ਕਿ ਧਰਮਸਾਲ ਬਣਾਓ, ਖੂਹ ਲਵਾਓ ਤੇ ਛਾਇਆ ਕਰਾ ਦਿਓ ਜੋ ਸਾਧ ਸੰਗਤ ਨੂੰ ਸੁਖ ਤੇ ਕਥਾ ਕੀਰਤਨ ਪ੍ਰਾਪਤ ਰਹੇ।

ਇਥੋਂ ਟੁਰਕੇ ਸੁਢੈਲ ਆਦਿ ਪਿੰਡ ਹੁੰਦੇ ਹੋਏ 'ਕੜਾ ਮਾਣਕ ਪੁਰ' ਜਮਨਾ ਕਿਨਾਰੇ ਆ ਠਹਿਰੇ। ਇਥੇ ਮਲੂਕ ਦਾਸ ਸਾਧੂ ਰਹਿੰਦਾ ਸੀ, ਜੋ

ਮਤ ਦਾ ਵੈਸ਼ਨਵ ਸੀ, ਜੋਗ ਅਭਜਾਸੀ ਬੀ ਸੀ ਤੇ ਕੁਛ ਮੁੱਦਤ ਸ੍ਰੀ ਗੁਰੂ ਹਰਿਰਾਇ ਜੀ ਦਾ ਸਤਿਸੰਗ ਬੀ ਕਰ ਚੁਕਾ ਹੋਇਆ ਸੀ। ਉਸ ਦੇ ਜੀ ਵਿਚ ਗੁਰੂ ਘਰ ਤੇ ਬਹੁਤ ਸ਼ਰਧਾ ਸੀ ਤੇ ਸੇਵਕਾਂ ਨੂੰ ਗੁਰੂ ਯਸ਼ ਸੁਣਾਯਾ ਕਰਦਾ ਸੀ। ਗੁਰੂ ਜੀ ਆਏ ਸੁਣਕੇ ਉਸਨੂੰ ਚਾਉ ਦਰਸ਼ਨ ਕਰਨੇ ਦਾ ਉਠਿਆ। ਪਰ ਸੇਵਕਾਂ ਨੇ ਸੁਣੀ ਸੁਣਾਈ ਗਲ ਆ ਦੱਸੀ ਕਿ ਏਹ ਗੁਰੂ ਜੀ ਤਾਂ ਸ਼ਿਕਾਰ ਖੇਡਦੇ ਹਨ। ਤਾਂ ਦੁਚਿਤਾਈ ਵਿਚ ਪੈ ਗਿਆ। ਇਸੇ ਅਸਮੰਜਸ ਵਿਚ ਰੋਜ਼ ਵਾਂਕੂ ਠਾਕਰਾਂ ਨੂੰ ਭੋਗ ਲੁਆਉਣ ਲਈ ਥਾਲ ਅਗੇ ਧਰਿਆ। ਜਦ ਠਾਕਰਾਂ ਅੱਗੇ ਰੱਖੇ ਭੋਜਨ ਦਾ ਥਾਲ ਚਾਇਆ ਤਾਂ ਥਾਲ ਵਿਚ ਮਾਸ ਨਜ਼ਰ ਪਿਆ। ਸਾਰੇ ਵੈਸ਼ਨਵ ਅਚਰਜ ਰਹਿ ਗਏ। ਮਲੂਕ ਦਾਸ ਜ਼ਰਾ ਹਾਸ ਬਿਲਾਸ ਦਾ ਬੰਦਾ ਸੀ ਆਖਣ ਲੱਗਾ: ਠਾਕਰ 'ਕ੍ਰਿਸ਼ਨ' ਬੀ ਖੱਤ੍ਰੀ ਤੇ ਗੁਰੂ ਜੀ ਬੀ ਖੱਤ੍ਰੀ, ਜੇ ਖੱਤ੍ਰੀ ਖੱਤ੍ਰੀ ਇਕੋ ਹੋ ਗਏ ਤਾਂ ਸਾਡੇ ਸੇਵਕਾਂ ਦਾ ਭਰਮ ਭੇਦ ਰੱਖਣ ਦਾ ਕੀਹ ਗੁਣ। ਚਲੋ ਦਰਸ਼ਨ ਕਰੀਏ, ਮਾਲਕ ਜਾਣਦਾ ਹੈ ਜੋ ਅਸੀਂ ਨਹੀਂ ਜਾਣਦੇ। ਇਉਂ ਹਸਦਾ ਮਲੂਕ ਦਾਸ ਆ ਚਰਨੀ ਪਿਆ ਤੇ ਇਹ ਸਲੋਕ ਪੜ੍ਹਿਓ ਸੂ:-

**"ਮਲੂਕਾ ਪਾਪੀ ਪੇਡ ਕੋ* ਭਗਤ ਨ ਜਾਨੀ ਤੋਹਿ॥**
**ਭਗਤਿ ਲਿਖੀ ਥੀ ਔਰ ਕੋ ਪ੍ਰਭ ਧੋਖੇ ਦਈ ਮੋਹਿ॥"**

* ਭਾਵ; ਮੁੱਢ ਦਾ ਹੀ

ਗੁਰੂ ਜੀ ਬੋਲੇ:-
**ਸੁਨ ਮਲੂਕ ਹਰਿ ਕੇ ਭਗਤ ਨਹਿ ਰਾਖੋ ਮਨ ਦ੍ਰੋਹ॥**
**ਭਗਤ ਲਿਖੀਥੀ ਅਵਰ ਕੋ ਕਰਿ ਕਿਰਪਾ ਦਈ ਤੋਹਿ॥**

ਮਲੂਕ ਦਾਸ ਨੂੰ ਪ੍ਰਕਾਸ਼ ਹੋ ਆਇਆ- ਜੀਉਂਦਾ ਠਾਕਰ ਇਹ ਹੈ ਜੋ ਅੱਜ ਮਿਲ ਪਿਆ ਹੈ, ਚਰਨਾਂ ਨੂੰ ਲਿਪਟ ਗਿਆ ਤੇ ਪ੍ਰੇਮ ਬੇਨਤੀਆਂ ਕਰ ਕਰ ਕੇ ਆਪਣੇ ਡੇਰੇ ਲੈ ਆਇਆ। ਬਹੁਤ ਸੇਵਾ ਭਾਉ ਕੀਤਾ। ਉਸ ਦੇ ਸੇਵਕ ਸਾਧੂ ਸਭ ਚਰਨੀ ਪੈਕੇ ਸੁਖੀ ਹੋਏ। ਇਨ੍ਹਾਂ ਸੇਵਕਾਂ ਦਾ ਜੀ ਕਰੇ ਕਿ ਗੁਰੂ ਜੀ ਏਥੇ ਹੀ ਟਿਕ ਜਾਣ ਪਰ ਮਲੂਕ ਦਾਸ ਨੇ ਦੱਸਿਆ ਕਿ ਪੂਰਬ ਵੱਲ ਹਰ ਥਾਂ ਗੁਰੂ ਕੇ ਸਿੱਖ ਉਡੀਕਾਂ ਕਰ ਰਹੇ ਹਨ। ਕਈ ਨਵੇਂ ਲਗਣ ਵਾਲੇ ਹਨ, ਕਈ ਪੁੱਗਣ ਵਾਲੇ ਹਨ। ਸਭ ਦਾ ਉਧਾਰ

ਕਰਨ ਆਪ ਜਾ ਰਹੇ ਹਨ। ਉਪਕਾਰੀ ਘਟਾ ਨੂੰ ਜਿਸ ਦਿਸ਼ ਜਾ ਰਹੀ ਹੈ ਜਾਣੋਂ ਰੋਕਣਾ ਠੀਕ ਨਹੀਂ, ਚਾਹੇ ਅਪਣਾ ਮਨ ਪ੍ਰੇਮਾਤੁਰ ਹੋਇਆ ਵਿਛੁੜਨਾਂ ਨਹੀਂ ਚਾਹੁੰਦਾ। ਲਿਖਜਾ ਹੈ ਕਿ ਪੰਜ ਦਿਨ ਗੁਰੂ ਜੀ ਉਸ ਪਾਸ ਰਹੇ; ਮਲੂਕ ਦਾਸ ਅਤਿ ਪ੍ਰੇਮ ਦੀ ਸੇਵਾ ਕਰਦਾ ਰਿਹਾ। ਟੁਰਨ ਵੇਲੇ ਉਸਨੇ ਸਤਿਗੁਰ ਜੀ ਤੋਂ ਗੁਰਬਾਣੀ ਦਾ ਇਕ ਗ੍ਰੰਥ ਮੰਗ ਕੇ ਪੜ੍ਹਨ ਤੇ ਪੂਜਣ ਵਾਸਤੇ ਲੈ ਲਿਆ ਜੋ ਹੁਣ ਤੱਕ ਓਥੇ ਸਨਮਾਨਤ ਦੱਸੀਦਾ ਹੈ। ਏਥੋਂ ਹੁਣ ਅਗੇ ਨੂੰ ਕੂਚ ਹੋਇਆ।

## ਮਥਰਾ, ਆਗਰਾ, ਅਟਾਵਾ, ਕਾਨ੍ਹਪੁਰ

ਇਥੋਂ ਹੁਣ ਅਪਣਾ ਦੇਸ਼ ਮੁੱਕਾ ਤੇ ਸਫਰ ਪੂਰਬ ਦੇਸ਼ ਦਾ ਸ਼ੁਰੂ ਹੋਇਆ ਪਰ ਮਥਰਾ ਤੱਕ ਦੇ ਸਫਰ ਦਾ ਹਾਲ ਨਹੀਂ ਮਿਲਦਾ, ਨਾ ਹੀ ਕੋਈ ਨਿਸ਼ਾਨ ਲੱਭੇ ਹਨ। ਇਥੋਂ ਟੁਰਕੇ ਦੂਰ ਅੱਗੇ ਜਾਕੇ ਮਥਰਾ ਦਾ ਹੀ ਪਤਾ ਚਲਦਾ ਹੈ ਕਿ ਆਪ ਇਸ ਤੀਰਥ ਤੇ ਆਏ ਤੇ ਕੰਸ ਦੇ ਟਿੱਲੇ ਜਾ ਉਤਰੇ 'ਏਥੇ ਗੁਰਦੁਵਾਰਾ ਹੈ ਨੌਵੇਂ ਗੁਰੂ ਜੀ ਦਾ।' ਬਿੰਦ੍ਰਾਬਨ, ਗੋਕਲ ਆਦਿ ਟਿਕਾਣੇ ਤੱਕੇ, ਤ੍ਰੈ ਚਾਰ ਦਿਨ ਟਿਕੇ, ਫੇਰ ਅਗੇ ਨੂੰ ਟੁਰ ਪਏ। ਰਸਤੇ ਵਿਚ ਟਿਕਣ ਦੇ ਟਿਕਾਣੇ ਅਜੇ ਨਹੀਂ ਲੱਭੇ। ਮਥਰਾ ਤੋਂ ਅਗੇ ਆਗਰੇ ਟਿਕਣ ਦਾ ਪਤਾ ਚਲਦਾ ਹੈ। ਜਿਥੇ ਮਾਈ ਜੱਸੀ ਨੂੰ ਗੁਰੂ ਨਾਨਕ ਦੇਵ ਜੀ ਨੇ ਤਾਰਿਆ ਸੀ ਓਸ ਟਿਕਾਣੇ ਪਾਸ ਜਾ ਟਿਕੇ। ਇਹ ਗੁਰ ਧਾਮ ਉਸ ਮਹੱਲੇ ਵਿਚ ਹੈ 'ਇਕ ਗੁਰਦੁਆਰਾ ਬਾਹਰ ਬਾਗ ਵਿਚ ਬੀ ਹੈ। ਇਹ ਦੂਸਰੇ ਸਫਰ ਦਾ ਹੈ।' ਜਿਸ ਨੂੰ ਮਾਈ ਥਾਨ ਦਾ ਮਹਲਾ ਆਖਦੇ ਹਨ। ਆਗਰੇ ਤੋਂ ਅਗੇ ਫੇਰ ਅਟਾਵੇ ਨਦੀ ਕਿਨਾਰੇ ਜਾ ਠਹਿਰੇ। ਫੇਰ ਸੰਗਤ ਸ਼ਹਿਰ ਵਿਚ ਲੈ ਆਈ। ਦੋਹੀਂ ਥਾਈਂ ਚਰਨ ਪਾਉਣੇ ਦੇ ਨਿਸ਼ਾਨ ਦੱਸੀਦੇ ਹਨ। ਇਸਤੋਂ ਅੱਗੇ ਕਾਨ੍ਹਪੁਰ ਠਹਿਰਨੇ ਦਾ ਪਤਾ ਚਲਦਾ ਹੈ ਤੇ ਨਿਸ਼ਾਨ ਲਈ ਗੁਰਦੁਆਰਾ ਕਾਯਮ ਹੈ।

## 2. ਤ੍ਰਿਬੇਣੀ
## (ਪ੍ਰਯਾਗ, ਮਿਰਜ਼ਾਪੁਰ, ਕਾਸ਼ੀ)

**ਜਬਹੀ ਜਾਤ ਤ੍ਰਿਬੇਣੀ ਭਏ॥**
**ਪੁੰਨ ਦਾਨ ਦਿਨ ਕਰਤਿ ਬਿਤਏ॥**
(ਸ੍ਰੀ ਮੁਖਵਾਕ ਪਾ: ੧੦)

ਕਾਨ੍ਹਪੁਰ ਤੋ ਚੱਲਕੇ ਜਿਸ ਥਾਂ ਟਿਕਾਣੇ ਦਾ ਪਤਾ ਚਲਦਾ ਹੈ ਓਹ ਪ੍ਰਯਾਗ ਤੀਰਥ ਹੈ, ਜਿਸਨੂੰ ਤ੍ਰਿਬੇਣੀ ਬੀ ਸੱਦਦੇ ਹਨ ਤੇ ਅੱਜ ਕਲ ਨਾਮ ਅਲਾਹਾਬਾਦ ਹੈ। ਪਹਿਲੇ ਆਪ ਬਾਹਰ ਕਿਤੇ ਠਹਿਰੇ ਸਨ, ਪਰ ਫੇਰ ਸੰਗਤ ਨੇ ਅਟਕਾ ਲਿਆ ਤੇ ਆਪ ਦੇ ਨਿਵਾਸ ਲਈ ਅਹਯਾ ਪੁਰ ਮਹੱਲੇ ਵਿਚ ਇਕ ਹਵੇਲੀ ਸੰਵਾਰੀ ਰਖੀ ਸੀ। ਓਥੇ ਆਪ ਨੇ ਨਿਵਾਸ ਕੀਤਾ। 'ਏਥੇ ਹੁਣ ਗੁਰਦੁਆਰਾ ਹੈ, ਨਾਮ ਹੈ ਪੱਕੀ ਸੰਗਤ। ਪ੍ਰਬੰਧ ਨਿਰਮਲੇ ਸੰਤਾਂ ਦੇ ਹੱਥ ਹੈ।' ਉਸ ਵੇਲੇ ਸੰਗਤ ਨੇ ਆਖਿਆ ਸੀ ਜਿਸ ਤੋਂ ਸਾਫ ਪਤਾ ਚਲਦਾ ਹੈ ਕਿ ਗੁਰੂ ਜੀ ਦੀ ਤੀਰਥ ਯਾਤ੍ਰਾ ਅਪਣੇ ਲਈ ਨਹੀਂ ਪਰ ਸੰਗਤਾਂ ਦੇ ਤਾਰਨ ਤੇ ਤੀਰਥਾਂ ਦੇ ਉਧਾਰ ਲਈ ਸੀ ਜਿਵੇਂ ਪ੍ਰਯਾਗ ਦੀ ਸੰਗਤ ਦੇ ਇਥੇ ਬਚਨ ਏਹ ਹਨ:-

**ਤੀਰਥ ਧਰਹਿ ਨਰਨਿ ਅਘ ਨਾਨਾ। ਤੁਮਰੋ ਹੋਇ ਸਪਰਸ਼ਨ ਜਬੈ। ਪਾਵਨ ਹੋਤ, ਨਾਸ਼ ਅਘ ਸਬੈ। ਤੀਰਥ ਗਨ ਕੋ ਕਰਨ ਪੁਨੀਤ। ਗਮਨਤ ਹੋ ਇਮ ਇੱਛਾ ਚੀਤ। ਤਊ ਕਾਮਨਾ ਸੰਗਤ ਕੇਰੀ। ਪੂਰਨ ਕਰਿਬੇ ਉਚਿਤ ਬਡੇਰੀ।੨੭। ਕਰੋ ਕ੍ਰਿਤਾਰਥ ਕੇ ਦਿਨ ਰਹੀਅਹਿ॥ ਬਹੁਰ ਗਮਹੁ ਜੈਸੇ ਚਿਤ ਚਹੀਅਹਿ॥**

ਇਹ ਸੁਣਕੇ ਆਪ ਹੋਰ ਰਹਿ ਪਏ, ਸੰਗਤਾਂ ਦੂਰੋਂ ਨੇੜਿਓਂ ਦਰਸ਼ਨ ਨੂੰ ਆਉਂਦਿਆਂ ਰਹੀਆਂ। ਆਪ ਸ੍ਰੀ ਗੁਰੂ ਜੀ ਨੇ ਏਥੇ ਬਹੁਤ ਪੁੰਨ ਦਾਨ ਕੀਤੇ, ਗਰੀਬਾਂ ਲੋੜਵੰਦਾਂ, ਬ੍ਰਾਹਮਣਾਂ, ਅਬ੍ਰਾਹਮਣਾਂ ਸਭ ਦੀਆਂ ਲੋੜਾਂ ਪੂਰਨ ਕੀਤੀਆਂ। ਕੁਛ ਦਿਨ ਰਹਿਕੇ ਆਪ ਅੱਗੇ ਟੁਰ ਪਏ। ਸੰਗਤ ਇਤਨੇ ਪ੍ਰੇਮ ਵਿਚ ਸੀ ਕਿ ਬਲੂਆ ਘਾਟਕ ਬੇੜੀਆਂ ਵਿਚ ਬੈਠਕੇ ਪਾਰ ਤੱਕ ਵਿਦਾ ਤੋਰਨ ਆਈ। (ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ ਕਿ ਪ੍ਰਯਾਗ ਵਿਚ ਆਪ ਛੇ ਮਹੀਨੇ ਟਿਕੇ।)-ਸਫਾ ੪੧੮੬

ਇਸ ਤੋਂ ਅੱਗੇ ਫੇਰ ਟਿਕਣ ਦਾ ਟਿਕਾਣਾ ਮਿਰਜ਼ਾ ਪੁਰ ਦਾ ਨਿਸ਼ਾਨ ਮਿਲਦਾ ਹੈ। ਇਹ ਸ਼ਹਿਰ ਗੰਗਾ ਕਿਨਾਰੇ ਹੈ। ਗੁਰੂ ਜੀ ਨੇ ਬੀ ਇਥੇ ਗਊ ਘਾਟ ਪਾਸ ਡੇਰਾ ਕੀਤਾ। (ਆਪ ਜੀ ਦੀ ਯਾਦਗਾਰ ਏਥੇ ਪਵਿਤ੍ਰ ਗੁਰਦੁਆਰਾ ਹੈ।) ਇਥੇ ਕੁਛ ਦਿਨ ਟਿਕੇ। ਸਿਖੀ ਅੱਗੇ ਹੀ ਇਲਾਕੇ ਵਿਚ ਕਾਫੀ ਸੀ, ਸਭ ਲੋਕ ਦਰਸ਼ਨਾਂ ਨੂੰ ਆਏ, ਕਥਾ ਕੀਰਤਨ ਉਪਦੇਸ਼ ਨਾਮ

ਦਾਨ ਹੁੰਦੇ ਰਹੇ। ਏਥੋਂ ਵਿਦਾ ਹੋਕੇ ਅੱਗੇ ਜਿਸ ਥਾਂ ਟਿਕੇ ਉਹ ਕਾਸ਼ੀ ਹੈ, ਪਹਿਲਾਂ ਆਪ ਬਾਹਰ ਬਾਗ ਵਿਚ ਠਹਿਰੇ ਫੇਰ ਸੰਗਤ ਸ਼ਹਿਰ ਵਿਚ ਲੈ ਆਈ। (ਏਥੇ ਗੁਰਦੁਆਰਾ ਹੈ, ਨਾਮ ਵੱਡੀ ਸੰਗਤ ਹੈ) ਕਾਂਸ਼ੀ ਵਿਚ ਗੁਰਸਿਖੀ ਪੁਰਾਤਨ ਸੀ। ਇਥੇ ਗੁਰੂ ਨਾਨਕ ਦੇਵ ਜੀ ਆਏ ਸਨ, ਲਕਸਾ ਮਹੱਲਾ ਵਿਚ ਗੁਰਦੁਆਰਾ ਹੈ। ਭਾਈ ਗੁਰਦਾਸ ਜੀ ਚੋਖਾ ਚਿਰ ਰਹੇ ਹਨ। ਇਰਦ ਗਿਰਦ ਸਿਖੀ ਬਹੁਤ ਸੀ। ਸੋ ਸੰਗਤਾਂ ਟੁੱਟ ਪਈਆਂ ਤੇ ਦਰਸ਼ਨ ਸੇਵਾ ਕਰਕੇ ਨਿਹਾਲ ਹੋਈਆਂ। ਪੰਡਿਤ, ਜਪੀ ਤਪੀ, ਜੋਗੀ, ਜੰਗਮ ਹਰ ਮਤ ਦੇ ਵਡਕੇ ਆਏ, ਦਰਸ਼ਨ ਪਰਸਨ ਵਾਰਤਾਲਾਪ ਕਰਕੇ ਸੰਤੁਸ਼ਟ ਗਏ ਤੇ ਅਨੇਕਾਂ ਨਵੇਂ ਸਿਖ ਬਣੇ। ਕੁਛ ਦਿਨ ਕਾਸ਼ੀ ਵਿਚ ਗੁਰੂ ਜੀ ਜਗਤ ਮਹੱਲੇ ਓਥੇ ਰਹੇ ਹਨ ਜਿਥੇ ਛੋਟੀ ਸੰਗਤ ਹੈ।

ਜੌਨ ਪੁਰ ਵਿਚ ਗੁਰਬਖਸ਼ ਨਾਮੇ ਇਕ ਮਸੰਦ ਰਹਿੰਦਾ ਸੀ ਜੋ ਬੜਾ ਗੁਰਮੁਖ ਤੇ ਗੁਰੂ ਪ੍ਰੇਮੀ ਸੀ। ਇਹ ਸੰਗਤ ਅਪਣੀ ਨਾਲ ਲੈਕੇ ਗੁਰੂ ਜੀ ਦੇ ਦਰਸ਼ਨਾਂ ਨੂੰ ਕਾਸ਼ੀ ਆਇਆ। ਇਹ ਸੁਹਣਾ ਕੀਰਤਨੀਆਂ ਸੀ, ਜਿਸਦਾ ਕੀਰਤਨ ਸੁਣਕੇ ਬਹੁਤ ਪ੍ਰਸੰਨ ਹੋਏ। ਇਕ ਮ੍ਰਿਦੰਗ ਬਖਸ਼ਿਆ ਤੇ ਵਰਦਾਨ ਦਿੱਤੇ। (ਇਥੇ ਜੌਨਪੁਰ ਵਿਚ ਇਕ ਗੁਰਧਾਮ ਹੈ, ਜਿਸਨੂੰ ਮ੍ਰਿਦੰਗ ਵਾਲੀ ਸੰਗਤ ਆਖਦੇ ਹਨ, ਜਿਥੇ ਉਹ ਮ੍ਰਿਦੰਗ ਹੁਣ ਤਕ ਮੌਜੂਦ ਹੈ। ਇਹ ਬੀ ਦੱਸਦੇ ਹਨ ਕਿ ਗੁਰੂ ਜੀ ਬਨਾਰਸ ਟਿਕਾਉ ਦੇ ਦਿਨਾਂ ਵਿਚ ਜੌਨਪੁਰ ਆਪ ਬੀ ਗਏ ਸਨ, ਜਿਸ ਟਿਕਾਣੇ ਕਿ ਇਹ ਗੁਰਦੁਆਰਾ ਹੈ ਏਥੇ ਆਪ ਟਿਕੇ ਸਨ। ਜੌਨਪੁਰ ਗੋਮਤੀ ਦੇ ਕਿਨਾਰੇ ਜਿਲੇ ਦਾ ਪ੍ਰਧਾਨ ਥਾਉਂ ਹੈ ਤੇ ਬਨਾਰਸ ਇਲਾਕੇ ਵਿਚ ਹੈ।)

## (ਸਸਰਾਮ)

ਇਸਤੋਂ ਅੱਗੇ ਬੰਗਾਲ ਦੀ ਹੱਦ ਸ਼ੁਰੂ ਹੋ ਗਈ, ਏਥੇ ਇਕ ਨਗਰੀ ਹੈ 'ਸਸਰਾਮ' ਨਾਮ ਦੀ। ਗੁਰ ਸਿੱਖੀ ਇਥੇ ਚੋਖੀ ਸੀ। ਇਨ੍ਹਾਂ ਵਿਚ ਚਾਚਾ ਫੱਗੂ ਨਾਮੇ ਇਕ ਮੁਖੀਆ ਸੀ ਜੋ ਅਤਿ ਗੁਰੂ ਪ੍ਰੇਮੀ ਸੀ। ਇਸ ਨੇ ਅਪਣਾ ਨਵਾਂ ਘਰ ਬਨਵਾਯਾ ਸੀ। ਬਾਹਰ ਦਾ ਦਰਵਾਜਾ ਇੰਨਾ ਉੱਚਾ ਬਣਾਇਆ ਸੀ ਕਿ ਘੋੜਸਵਾਰ ਚੜਿਆ ਚੜ੍ਹਾਯਾ ਅੰਦਰ ਲੰਘ ਜਾਵੇ। ਮਨ ਵਿਚ ਪ੍ਰਤੱਗਜਾ ਇਹ ਸੀ ਕਿ ਗੁਰੂ ਜੀ ਸਸਰਾਮ ਆਉਣ ਤੇ ਮੇਰੇ ਘਰ ਉਤਰਣ ਅਰ ਘੋੜੇ ਚੜੇ ਚੜ੍ਹਾਏ ਅੰਦਰ ਲੰਘ ਆਉਣ। ਉਨ੍ਹਾਂ ਨੂੰ ਬਾਹਰ ਉਤਰ ਕੇ

ਅੰਦਰ ਆਉਣ ਦੀ ਖੇਚਲ ਪੈਦਲ ਨਾਂ ਹੋਵੇ। ਸੋ ਗੁਰੂ ਜੀ ਇਸ ਦੀ ਮਨੋ ਕਾਮਨਾ ਪੂਰਨ ਹਿਤ ਸਿੱਧੇ ਇਸਦੇ ਘਰ ਗਏ। ਬਾਕੀ ਡੇਰਾ ਬਾਹਰ ਹੋਇਆ। ਮਾਤਾ ਨਾਨਕੀ ਜੀ ਤੇ ਗੁਜਰੀ ਜੀ ਬੀ ਚਾਚੇ ਦੇ ਘਰ ਹੀ ਉਤਰੇ। ਗੁਰੂ ਜੀ ਘੋੜੇ ਸਣੇ ਅੰਦਰ ਲੰਘ ਗਏ ਸਨ। ਫੱਗੂ ਵਿਹੜੇ ਵਿਚ ਖੜਾ ਸੀ, ਦਰਸ਼ਨ ਦੇਖਦੇ ਸਾਰ ਤੇ ਪ੍ਰਤੱਗਜਾ ਪੂਰੀ ਹੁੰਦੀ ਤੱਕ ਕੇ ਅਚਰਜ ਹੁੰਦਾ ਸਤੰਭ ਖੜਾ ਰਹਿ ਗਿਆ। ਗੁਰੂ ਜੀ ਨੇ ਅਵਾਜ਼ ਦਿੱਤੀ, 'ਫੱਗੋ! ਆ ਗਏ ਹਾਂ, ਬਈ ਸਵਾਧਾਨ ਹੋ।' ਤਾਂ ਨੈਣਾਂ ਤੋਂ ਪ੍ਰੇਮ ਜਲ ਛੁੱਟਾ। ਧਾਕੇ ਸਿਰ ਰਕਾਬਾਂ ਤੇ ਧਰ ਦਿੱਤਾ, ਪ੍ਰੇਮ ਨਾਲ ਘੋੜੇ ਤੋਂ ਉਤਾਰਿਆ ਤੇ ਅੰਦਰ ਲੈ ਗਿਆ। ਜੋ ਥਾਉਂ ਸਤਿਗੁਰੂ ਜੀ ਲਈ ਪਹਿਲੋਂ ਅਲਗ ਰਖਿਆ, ਤਖਤ ਬਿਛਾਇਆ ਤੇ ਸਾਜ ਸੰਵਾਰਿਆ ਸੀ, ਉਸ ਤਖਤ ਤੇ ਬਿਠਾਲਕੇ ਪੂਜਨ ਕੀਤਾ। ਆਪ ਕੁਛ ਦਿਨ ਏਥੇ ਰਹੇ। ਅਗਰੇਰੀ ਬਣੀਆਂ ਦੀ ਸੰਗਤ ਤੇ ਹੋਰ ਸਿਖ ਨਗਰੀ ਦੇ ਤੇ ਬਾਹਰ ਇਲਾਕੇ ਦੇ ਦਰਸ਼ਨਾਂ ਲਈ ਉਮੰਡ ਪਏ। ਬਹੁਤ ਸਤਿਸੰਗ ਹੋਇਆ। ਜਦੋਂ ਤੁਰਨ ਦੀ ਤਜਾਰੀ ਹੋਣ ਲਗੀ ਤਾਂ ਚਾਚੇ ਫਗੋ ਨੇ ਜਿਤਨੀ ਮਾਇਆ ਓਥੋਂ ਦੇ ਸਿਖਾਂ ਦੇ ਘਰੋਂ ਦਸਵੰਧ ਦੀ ਇਕੱਠੀ ਕਰ ਰਖੀ ਸੀ ਗੁਰੂ ਜੀ ਦੇ ਅਰਪਨ ਕੀਤੀ। ਤਾਂ ਆਪ ਨੇ ਫੁਰਮਾਯਾ: ਫਗੋ! ਬਾਕੀ? ਤਾਂ ਫਗੋ ਨੇ ਹਰਿਆਨ ਹੋਕੇ ਤੇ ਹੱਥ ਬੰਨ੍ਹਕੇ ਕਿਹਾ ਪਾਤਸ਼ਾਹ ਜਦ ਆਪ ਆਏ ਸੇ ਤਾਂ ਪਹਿਲੀ ਕੱਠੀ ਹੋਈ ਮਾਯਾ ਭੇਟ ਕੀਤੀ ਸੀ। ਅਜ ਕਲ ਦੀ ਆਈ ਅੱਜ ਭੇਟਾ ਕਰ ਦਿਤੀ ਹੈ। ਬਾਕੀ ਦਾਸ ਪਾਸ ਹੁਣ ਆਪ ਦੇ ਦਸਵੰਧ ਦੀ ਮਾਇਆ ਸੁਖ ਹੈ, ਉਞ ਜੀਉ ਪਿੰਡ ਧਨ ਰਾਸ ਆਪ ਦੀ ਬਖਸ਼ਿਸ਼ ਹੈ। ਤਦ ਗੁਰੂ ਜੀ ਹੱਸ ਕੇ ਇਕ ਬੇਰੀ ਦੇ ਬੂਟੇ ਵਲ ਤੱਕੇ ਜੋ ਵਿਹੜੇ ਵਿਚ ਖੜਾ ਸੀ। ਫਗੋ ਨੂੰ ਬੀ ਯਾਦ ਆ ਗਿਆ ਤੇ ਆਖਣ ਲੱਗਾ: ਦਾਤਾ ਮੇਰੇ! ਇਹ ਬੇਰੀ ਦਸਵੰਧ ਦੀ ਕਾਰ ਭੇਟ ਦੀ ਅਰਪਨ ਨਹੀਂ ਕੀਤੀ, ਇਹ ਹੁਣ ਹਾਜ਼ਰ ਹੈ, ਕਬੂਲ ਲਓ। ਗੁਰੂ ਜੀ ਬੋਲੇ ਇਸਦੀ ਕਥਾ ਸਤਿਸੰਗਤ ਵਿਚ ਸੁਣਾ ਦੇ। ਤਦ ਉਸ ਨੇ ਦੱਸਿਆ ਕਿ ਇਕ ਸਿਖ ਦੇ ਘਰ ਮੈਂ ਕਾਰ ਭੇਟ ਗੁਰੂ ਕੀ ਲੈਣ ਗਿਆ ਤੇ ਬੀਬੀ ਨੇ ਕਿਹਾ ਮੇਰੇ ਪਾਸ ਕੁਛ ਨਹੀਂ, ਘਰ ਵਾਲਾ ਮਖੱਟੂ ਹੋ ਬਾਹਰ ਗਿਆ ਹੈ, ਅੰਦਰ ਮੇਰੇ ਪਾਸ ਕੁਛ ਛੱਡ ਨਹੀਂ ਗਿਆ, ਮਸਾਂ ਪੇਟ ਭਰਦੀ ਹਾਂ। ਮੈਥੋਂ ਭੁੱਲ ਹੋਈ-ਮੈਂ ਫੇਰ ਕਿਹਾ: ਬੀਬੀ ਜੀਓ ਕੁਝ ਹੀ ਸ਼ਰਧਾ ਨਾਲ

ਦੇ ਦਿਓ। ਉਸ ਨੇ ਇਕ ਬੁੱਕ ਕੂੜੇ ਦਾ ਮੇਰੀ ਝੋਲੀ ਪਾ ਦਿਤਾ। ਮੈਂ ਘਰ ਲਿਆਕੇ ਫੋਲਿਆ ਤਾਂ ਉਸ ਵਿਚ ਇਕ ਬੇਰੀ ਦੀ ਗਿਟਕ ਸੀ। ਮੈਂ ਕਿਹਾ ਗੁਰੂ ਕੀ ਸਿੱਖਣੀ ਨੇ ਦਿੱਤੀ ਹੈ ਬ੍ਰਿਥਾ ਨਾ ਜਾਏ, ਵਿਹੜੇ ਵਿਚ ਬੀਜ ਦਿਤੀ ਜੋ ਜਿਉਂ ਜਿਉਂ ਇਹ ਵਧੇ ਗੁਰੂ ਭਗਵਾਨ ਬੀਬੀ ਨੂੰ ਵਧਾਵੇ ਤੇ ਪ੍ਰਫੁੱਲਤ ਕਰੇ। ਸੋ ਪਾਤਸ਼ਾਹ ਇਹ ਉਹ ਬੇਰੀ ਖੜੀ ਹੈ ਸਾਵੀ, ਉਧਰ ਬੀਬੀ ਦਾ ਘਰ ਬੀ ਆਪ ਦੀ ਮਿਹਰ ਨਾਲ ਸਰਵਾ ਹੋ ਰਿਹਾ ਹੈ, ਦਾਤਾ! ਬੀਬੀ ਨੂੰ ਹੋਰ ਸੁਖੀ ਕਰੋ। ਇਹ ਵਾਕ ਸੁਣਕੇ ਆਪ ਬੋਲੇ:- 'ਧੰਨ ਸਿੱਖੀ।'

ਸ਼ਹਿਰ ਦੇ ਬਾਹਰ ਸੰਗਤ ਨੇ ਗੁਰੂ ਜੀ ਨਮਿਤ ਬਾਗ ਲਗਵਾਇਆ ਸੀ, ਦਿਹਾੜੀ ਸੰਗਤ ਯਾਚਨਾ ਕਰਕੇ ਬਾਗ ਵਿਚ ਲੈ ਗਈ। ਦਿਨ ਭਰ ਓਥੇ ਸਤਿਸੰਗਤ ਮੇਲੇ ਹੁੰਦੇ ਰਹੇ। ਇਸ ਪ੍ਰਕਾਰ ਕਈ ਵੇਰ ਦਿਨੇ ਓਥੇ ਜਾ ਬਿਰਾਜਦੇ। ਕੁਛ ਦਿਨ ਹੋਰ ਸਤਿਨਾਮ ਦਾ ਪ੍ਰਚਾਰ ਕਰਕੇ ਏਥੋਂ ਬੀ ਟੁਰ ਪਏ।

## ਗਯਾ

ਅੱਗੇ ਹੁਣ ਜਿਸ ਥਾਂ ਅਟਕਣ ਦਾ ਜ਼ਿਕਰ ਮਿਲਦਾ ਹੈ ਉਹ ਪ੍ਰਸਿਧ ਤੀਰਥ ਗਯਾ ਹੈ, ਜਿਥੇ ਲੋਕੀ ਪਿਤਰ ਉਧਾਰਨ ਜਾਂਦੇ ਹਨ। ਇਥੇ ਪੰਡੇ ਜਨੇਉ ਲੈਕੇ ਆ ਮਿਲੇ ਤਾਂ ਸਤਿਗੁਰੂ ਜੀ ਨੇ 'ਦਇਆ ਕਪਾਹ' ਵਾਲਾ ਸਲੋਕ ਸੁਣਾਇਆ। ਫੇਰ ਜਾਂ ਓਹ ਕੁਸ਼ਾ ਦਾ ਜੰਞੂ ਤੇ ਪਵਿਤ੍ਰੇ ਦੇਣ ਲਗੇ ਤਾਂ ਆਪ ਜੀ ਨੇ 'ਗਿਆਨ ਜਨੇਊ ਧਿਆਨ ਕੁਸਪਾਤੀ' ਦੇ ਮਹਾਂ ਵਾਕ ਸੁਣਾਏ। 'ਪਿਤ੍ਰਾਂ ਦੇ ਉਧਾਰ ਕੀਕੂੰ ਹੋਣਗੇ?' ਦੇ ਉਤਰ ਵਿਚ ਆਪ ਨੇ ਫੁਰਮਾਇਆ: ਸਾਡੇ ਪਿਤ੍ਰ ਜਗਤ ਉਧਾਰਨਹਾਰ ਹੋਏ ਹਨ, ਓਹ ਉਧਰਨੇ ਦੀ ਲੋੜ ਨਹੀਂ ਰਖਦੇ। ਫੇਰ ਉਨ੍ਹਾਂ ਲੋਕਾਂ ਨੇ ਦਾਨ ਦੀ ਯਾਚਨਾ ਕੀਤੀ ਜੋ ਗੁਰੂ ਜੀ ਨੇ ਖੁਸ਼ੀ ਨਾਲ ਦਿਤਾ। ਫੇਰ ਉਨ੍ਹਾਂ ਨੇ ਕਿਹਾ ਕਿ ਹੁਕਮ ਨਾਮੇ ਲਿਖ ਦਿਓ ਕਿ ਆਪ ਦੇ ਸਿਖ ਏਥੇ ਆਕੇ ਸਾਨੂੰ ਮੰਨਿਆਂ ਕਰਨ, ਪਰ ਗੁਰੂ ਜੀ ਨੇ ਕਿਹਾ, ਓਹ ਗੁਰੂ ਪਰਮੇਸ਼ੁਰ ਦੇ ਉਪਾਸ਼ਕ ਹਨ।

## ਪਟਨਾ

**ਤਹੀ ਪ੍ਰਕਾਸ ਹਮਾਰਾ ਭਯੋ॥**
**ਪਟਨਾ ਸ਼ਹਰ ਬਿਖੈ ਭਵ ਲਯੋ॥**

ਗਯਾ ਤੋਂ ਹੁਣ ਆਪ ਅਗੇ ਪਟਨੇ ਨੂੰ ਟੁਰ ਪਏ। ਪਟਨੇ ਦੇ ਨੇੜੇ ਆਲਮਗੰਜ ਵਿਚ ਇਕ ਵਡਾ ਹਲਵਾਈ ਸੀ, ਜਿਸ ਦਾ ਨਾਮ ਜੈਤਾ ਸੇਠ ਕਰਕੇ ਕੂੰਦੇ ਸਨ। ਇਹ ਸਾਰਾ ਦਿਨ ਹੱਟੀ ਤੇ ਬੈਠਦਾ, ਕਦੇ ਕਿਸੇ ਨ੍ਹਾਂਦਾ ਧੋਂਦਾ ਨਹੀਂ ਸੀ ਡਿੱਠਾ। ਪਰ ਇਹ ਪਿਛਲੀ ਰਾਤ ਉਠਕੇ ਇਸ਼ਨਾਨ ਕਰਕੇ ਨਾਮ ਜਪਦਾ। ਦਿਨੇ ਹੱਟੀ ਆ ਬਿਰਾਜਦਾ, ਹੱਥ ਨਾਲ ਕਾਰ ਕਰਦਾ ਤੇ ਦਿਲ ਨਾਲ ਭਜਨ। ਜੇ ਦੁਕਾਨ ਤੇ ਕਦੇ ਕੋਈ ਸਿਖ ਆ ਜਾਏ ਤਾਂ ਭਾਉ ਧਰਕੇ, ਦਾਲ ਵਾਲੀਆਂ ਪੂਰੀਆਂ ਪ੍ਰੇਮ ਨਾਲ ਖਿਲਾਉਂਦਾ। ਮਨ ਵਿਚ ਇਹ ਧਾਰਦਾ ਕਿ ਗੁਰੂ ਕੇ ਸਿਖਾਂ ਨੂੰ ਖੁਲਾਵਾਂ, ਜੇ ਕਦੇ ਗੁਰੂ ਜੀ ਆਪ ਆਕੇ ਬੀ ਪੂਰੀਆਂ ਛਕਣ ਤੇ ਮੇਰਾ ਜਨਮ ਤੇ ਕਮਾਈ ਸਫਲ ਹੋਵੇ। ਇਸ ਦੀ ਅਰਾਧਨਾ ਪੂਰੀ ਕਰਨ ਗੁਰੂ ਜੀ ਸਿੱਧੇ ਇਸ ਦੇ ਘਰ ਗਏ ਤਾਂ ਸੇਠ ਸੁਣਕੇ ਭੱਜਾ ਆਇਆ। ਬੜੇ ਸਤਿਕਾਰ ਨਾਲ ਪੂਜਨ ਕਰਕੇ ਘਰ ਡੇਰਾ ਕਰਵਾਇਆ ਤੇ ਆਪ ਤਯਾਰ ਕਰਕੇ ਪੂਰੀਆਂ ਛਕਾਈਆਂ। ਕੁਛ ਦਿਨ ਆਪ ਜੀ ਏਥੇ ਟਿਕੇ। ਸੰਗਤ ਪਟਨੇ ਦੀ ਤੇ ਦੂਰ ਦੂਰ ਤੋਂ ਆਉਣ ਲਗ ਪਈ। ਇਹ ਥਾਂ ਸਉੜੀ ਦੇਖਕੇ ਸੰਗਤ ਆਪ ਨੂੰ ਪਟਨੇ ਇਕ ਸੁਹਣੇ ਟਿਕਾਣੇ ਲੈ ਗਈ (ਜੈਤ ਸੇਠ ਦਾ ਘਰ ਜਿਥੇ ਟਿਕੇ ਸਨ, ਹੁਣ ਗੁਰਧਾਮ ਹੈ, ਨਾਮ ਵਡੀ ਸੰਗਤ ਹੈ, ਮਹੱਲੇ ਗਊ ਘਾਟ ਵਿਚ ਹੈ)। ਏਥੇ ਗੁਰੂ ਜੀ ਕੁਛ ਸਮਾ ਟਿਕੇ ਰਹੇ। (ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ ਕਿ ਇਹ ਇਕ ਹਵੇਲੀ ਸੀ ਜੋ ਇਕ ਸਿਖ ਨੇ ਅਰਪਨ ਕੀਤੀ ਸੀ। ਤ੍ਵਾ: ਖਾਲਸਾ ਵਿਚ ਲਿਖਯਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਜਦ ਸਾਲਸ ਰਾਇ ਨੂੰ ਮਿਲੇ ਤਾਂ ਇਸੇ ਟਿਕਾਣੇ ਉਸ ਨੇ ਟਿਕਾਏ ਸਨ। ਏਥੇ ਆਪ ਉਸਦੇ ਸੇਵਕ ਅਧਰਕੇ ਨੂੰ ਮੰਜੀ ਬਖਸ਼ ਗਏ ਸਨ। ਉਸਦੀ ਉਲਾਦ ਵਿਚੋਂ ਗੁਰੂ ਜੀ ਦੇ ਸਮੇਂ ਘਨਸ਼ਯਾਮ ਤੇ ਗੁਲਾਬ ਰਾਇ ਦੋ ਸਿੱਖ ਗੁਰੂ ਘਰ ਦੇ ਪ੍ਰੇਮੀ ਮਸੰਦ ਸੇ। ਇਹ ਥਾਂ ਸੁੰਦਰ ਬੰਗਲਾ ਤੇ ਮਕਾਨ ਸੀ। ਏਹ ਦੋਏ ਸਜਨ ਬੇਨਤੀ ਕਰਕੇ ਪਰਮ ਪ੍ਰੇਮ ਨਾਲ ਸ੍ਰੀ ਗੁਰੂ ਜੀ ਨੂੰ ਏਸ ਮਕਾਨ ਵਿਚ ਲੈ ਗਏ ਸਨ। ਏਹੋ ਥਾਂ ਹੁਣ ਤਖਤ ਸਾਹਿਬ ਹੈ। ਏਥੇ ਹੀ ਦਸਮ ਗੁਰੂ ਜੀ ਦਾ ਅਵਤਾਰ ਹੋਇਆ ਸੀ ਤੇ ਬਾਲ ਅਵਸਥਾ ਵਿਚ ਰਹੇ ਸਨ।) ਸਤਿਸੰਗ ਦਾ ਪਰਵਾਹ ਟੁਰਦਾ ਰਿਹਾ। ਫੇਰ ਸ੍ਰੀ ਗੁਰੂ ਜੀ ਪਰਿਵਾਰ ਨੂੰ ਏਥੇ ਛੋੜਕੇ ਆਪ ਅੱਗੇ ਨੂੰ, ਆਸਾਮ ਦੇਸ਼ ਵਲ ਨੂੰ ਟੁਰ ਪਏ ਤੇ ਪਿੱਛੇ ਦਾ ਪ੍ਰਬੰਧ ਸਾਰਾ ਕ੍ਰਿਪਾਲ ਜੀ ਦੇ ਸਪੁਰਦ ਕਰ ਗਏ।

ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਚਲੇ ਜਾਣ ਦੇ ਬਾਦ ਜਦ ਆਪ ਆਸਾਮ ਪਹੁੰਚ ਗਏ ਸਨ, ਸ੍ਰੀ ਮਾਤਾ ਗੁਜਰੀ ਜੀ ਦੇ ਗ੍ਰਿਹ ਸਾਹਿਬਜ਼ਾਦੇ ਜੀ ਦਾ ਅਵਤਾਰ ਹੋਇਆ। ਸੰਮਤ 1723, ਪੋਹ ਸੁਦੀ ਸਪਤਮੀ, ਐਤਵਾਰ, ਅੱਧੀ ਰਾਤ ਤੋਂ ਮਗਰੋਂ ਆਪ ਜੀ ਦੇ ਪ੍ਰਗਟ ਹੋਣ ਦਾ ਸਮਾਂ ਲਿਖਿਆ ਹੈ। ਜਿਸ ਵੇਲੇ ਆਪ ਦਾ ਅਵਤਾਰ ਹੋਇਆ ਉਸ ਤੋਂ ਕੁਛ ਛਿਨਾਂ ਮਗਰੋਂ ਮੰਦਰ ਵਿਚ, ਜਿਸ ਵਿਚ ਗੁਰੂ ਜੀ ਪਰਿਵਾਰ ਛੋੜ ਗਏ ਸਨ ਇਹ ਮੰਗਲ ਸਮਾਚਾਰ ਪ੍ਰਗਟ ਪਿਆ ਕਿ ਇਕ ਅਸਚਰਜ ਬਾਲਕ ਨਾਵੇਂ ਗੁਰੂ ਸਾਹਿਬ ਦੇ ਗ੍ਰਿਹ ਜਨਮਿਆਂ ਹੈ ਅਰ ਅਚੰਭੇ ਵਾਲੇ ਕੌਤਕ ਹੋਏ ਹਨ। ਪਹਿਲੇ ਤਾਂ ਐਸਾ ਪ੍ਰਕਾਸ਼ ਹੋਇਆ ਕਿ ਮਾਨੋ ਹਜ਼ਾਰਾਂ ਬਿਜਲੀਆਂ ਲਿਸ਼ਕਦੀਆਂ ਹਨ, ਫੇਰ ਸੁਰੀਲੀਆਂ ਤੇ ਦੈਵੀ ਸੁਰਾਂ ਵਿਚ ਸ਼ਬਦ ਸੁਣੇ ਗਏ ਅਰ ਜੈ ਜੈ ਸ਼ਬਦ ਹੋਇਆ। ਫੇਰ ਗਲਾਂ ਦੀ ਤੇ ਪ੍ਰਸੰਨਤਾ ਦੇ ਹਾਸੇ ਦੀ ਆਵਾਜ਼ ਆਈ ਪਰ ਸਮਝ ਕੁਝ ਨਹੀਂ ਪਿਆ। ਬਾਲਕ ਦਾ ਰੂਪ ਚੰਦ ਨੂੰ ਮਾਤ ਕਰਦਾ ਹੈ। ਰੋਇਆ ਤੱਕ ਨਹੀਂ, ਹਸੂੰ ਹਸੂੰ ਪਿਆ ਕਰਦਾ ਹੈ। ਮਾਤਾ ਬੀ ਬੜੀ ਪ੍ਰਸੰਨ ਹੈ, ਸਗੋਂ ਉਨ੍ਹਾਂ ਨੂੰ ਤਾਂ ਕਈ ਦਿੱਬ ਦਰਸ਼ਨ ਬੀ ਹੋਏ ਹਨ, ਜਿਨ੍ਹਾਂ ਦਾ ਵੇਰਵਾ ਓਹ ਦੱਸ ਨਹੀਂ ਸਕਦੇ। ਇਸ ਪ੍ਰਕਾਰ ਦੇ ਮੰਗਲਾਚਾਰ ਦੀ ਖਬਰ ਸਾਰੇ ਧੁੰਮ ਗਈ।

ਕਵਿ ਸੰਤੋਖ ਸਿੰਘ ਜੀ ਨੇ ਆਪਦੇ ਉਸ ਵੇਲੇ ਦੇ ਸੂਖਮ ਸਰੀਰ ਦਾ ਐਉਂ ਵਰਣਨ ਕੀਤਾ ਹੈ:-

**ਸੂਧੀ ਕਰ ਪਗ ਕੀ ਅੰਗੁਰੀਨ[1]।**
**ਮ੍ਰਿਦੁਲ ਕੋਕਨਦ ਪੰਖਰੀ ਚੀਨ[2]।**
**ਦਿਪੈ ਪੁਨਰਭੂ ਮਾਣਕ ਜੈਸੇ[3]।**
**ਪਦਮਾਲਯ ਜਟਤੀ ਹੁਇ ਵੈਸੇ[4]।੩੮।**
**ਜਿਨ ਕੇ ਧਯਾਨ ਕਰੇ ਅਘ ਜਾਇ।**
**ਪਰੇ ਕਰਤ ਚੰਚਲ ਕਰ ਪਾਇ[5]॥**
(ਸੂ:ਪ੍ਰ: ਪੰਨਾ ੪੨੭੪)

1. ਹੱਥਾਂ ਪੈਰਾਂ ਦੀਆਂ ਉਂਗਲੀਆਂ ਸਿਧੀਆਂ ਹਨ।
2. ਜੋ ਕੋਮਲ ਕਵਲ ਫੁਲ ਦੀਆਂ ਪੰਖੜੀਆਂ ਹੀ ਜਾਣ ਲਓ।
3. ਉਂਗਲੀਆਂ ਦੇ ਨਹੁੰ ਮਣੀਆਂ ਵਰਗੇ ਚਮਕ ਰਹੇ ਹਨ-ਸੰਸ:, ਪੁਨਰਭਵ=ਨਹੁੰ।

4. ਮਾਨੋਂ ਲੱਛਮੀ ਦੀ ਹੀ ਜੜਤ ਕੀਤੀ ਹੋਈ ਹੈ ਕੰਵਲ ਦੀਆਂ ਪੰਖੜੀਆਂ ਪਰ) (ਸੰਸ:-ਪਦਮ=ਕਵਲ, ਆਲਯ=ਘਰ। ਪਦਮਾਲ਼ਯ=ਲਛਮੀ)
5. ਜਿਨ੍ਹਾਂ ਚਰਨਾਂ ਕਵਲਾਂ ਦਾ ਧਯਾਨ ਧਰਿਆਂ ਪਾਪ ਨਾਸ਼ ਹੁੰਦੇ ਹਨ ਓਹ ਚਰਨ ਤੇ ਹੱਥ (ਆਪ) ਲੇਟੇ ਹੋਏ ਹਿਲਾ ਰਹੇ ਹਨ।

ਸੋ ਪਯਾਰੇ ਜੀਓ!

ਅੱਜ ਇਸ ਮਹਾਨ ਤੇਜੱਸ੍ਵੀ ਤੇ ਉਪਕਾਰੀ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਦਿਨ ਹੈ। ਜਿਸਨੇ ਸਾਰੀ ਆਯੂ ਜਗਤ ਦੇ ਭਲੇ ਲਈ ਉਦਮ ਕੀਤਾ, ਤਨਖੇਦ ਸਹਾਰੇ ਤੇ ਖਾਲਸੇ ਵਰਗੀ ਆਦਰਸ਼ਕ ਕੌਮ ਸਾਜ ਕੇ ਉਸਦੇ ਪਵਿਤ੍ਰ ਰੂਪ ਤੇ ਕਰਨੀ ਵਿਚ ਅਪਣੀ ਜੋਤ ਰਖਕੇ ਉਸ ਨੂੰ ਆਪਣਾ ਅਮਰ ਸਰੂਪ ਦਿੱਤਾ ਕਿ ਕਲਗੀਧਰ ਪਾਤਸ਼ਾਹ ਖਾਲਸੇ ਵਿਚੋਂ ਸਦਾ ਪ੍ਰਕਾਸ਼ਮਾਨ ਰਹੇ।

**ਖਾਲਸਾ ਮੇਰੋ ਰੂਪ ਹੈ ਖਾਸ।**
**ਖਾਲਸੇ ਮੈਂ ਹਉ ਕਰਉ ਨਿਵਾਸ।**

ਸੋ ਅੱਜ ਖਾਲਸੇ ਦੇ ਲੱਛਣ ਵਾਚਕੇ ਅਪਣੇ ਵਿਚ ਓਹ ਗੁਣ ਧਾਰਨ ਕਰੋ ਜੋ ਖਾਲਸ ਗੁਰੂ ਆਦਰਸ਼ਾਂ ਨੂੰ ਪੂਰਣ ਕਰੇ, ਯਥਾ:-

**ਜਾਗਤ ਜੋਤ ਜਪੈ ਨਿਸ ਬਾਸੁਰ**
**ਏਕ ਬਿਨਾ ਮਨ ਨੈਕ ਨ ਆਨੈ॥**
**ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ**
**ਗੋਰ ਮੜੀ ਮਟ ਭੂਲ ਨ ਮਾਨੈ।**
**ਤੀਰਥ ਦਾਨ ਦਇਆ ਤਪ ਸੰਜਮ**
**ਏਕ ਬਿਨਾ ਨਹਿ ਏਕ ਪਛਾਨੈ॥**
**ਪੂਰਨ ਜੋਤ ਜਗੈ ਘਟ ਮੈ ਤਬ**
**ਖਾਲਸਾ ਤਾਹਿ ਨਖਾਲਸ ਜਾਨੈ॥**
(੩੩ ਸਵੈਯੇ।)

— ਇਹ ਲੇਖ 22 ਦਸੰਬਰ, 1944 ਈ. ਦੇ ਗੁਰਪੁਰਬ ਪੋਹ ਸੁਦੀ ਸਪਤਮੀ ਲਈ ਭਾਈ ਵੀਰ ਸਿੰਘ ਜੀ ਦੀ ਆਗਿਆ ਅਨੁਸਾਰ ਟ੍ਰੈਕਟ ਨੰਬਰ 1073 ਦੇ ਰੂਪ ਵਿਚ ਹਾਲ ਬਜ਼ਾਰ, ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ ਗਿਆ ਸੀ।

## ਗੀਤ

ਵੇ ਤੇਰੀਆਂ ਧੰਨ ਕਮਾਈਆਂ। (ਰਾਗ ਜ਼ਿਲਾ)

ਟੇਕ- ਕਲਗੀਆਂ ਵਾਲਿਆ ਤੇਰੇ ਕਮਾਲ
ਵੇ ਕੌਮਾਂ ਮੋਈਆਂ ਜਿਵਾਈਆਂ!
ਮੁਰਦੇ ਦਿੱਤੇ ਤੂੰ ਆਪ ਜਿਵਾਲ
ਵੇ ਤੇਰੀਆਂ ਧੰਨ ਕਮਾਈਆਂ!

ਅਰਸ਼ੋਂ ਉਤਰਕੇ ਤੂੰ ਹੇਠਾਂ ਵੇ ਆਯਾ,
ਵੇਖੇਂ ਅਸਾਨੂੰ ਹੈ ਜ਼ੁਲਮਾਂ ਦਬਾਯਾ,
ਤੇ ਹੋਯਾ ਬੁਰਾ ਹੈ ਅਸਾਡਾ ਹਵਾਲ
ਰੋ ਰੋ ਦੇਈਏ ਦੁਹਾਈਆਂ। ਕਲਗੀਆਂ.....1.

ਅੰਮ੍ਰਿਤ ਛਕਾ ਸਾਨੂੰ ਗੋਦੀ ਤੂੰ ਲੀਤਾ,
ਅਣਖ ਜਗਾਈ ਤੇ ਉੱਚਿਆਂ ਕੀਤਾ,
ਜੋੜ ਦਿੱਤਾ ਤੂੰ ਸਾਈਂ ਦੇ ਨਾਲ
ਵੇ ਜੋਤਾਂ ਅੰਦਰ ਜਗਾਈਆਂ। ਕਲਗੀਆਂ.....2.

ਸਾਬਤ ਸੂਰਤ ਤੇ ਸ਼ੇਰਾਂ ਦਾ ਜਾਮਾਂ
ਦਾਈਆ ਉਚੇਰਾ ਵਡੇਰੜਾ ਹਾਮਾਂ
ਮੱਥੇ ਚਮਕੇ ਜਮਾਲੋ ਜਲਾਲ
ਵੇ ਤੇਗਾਂ ਹੱਥ ਫੜਾਈਆਂ। ਕਲਗੀਆਂ.....3.

ਖਾਲਸਾ ਹੋ ਅਸਾਂ ਤੇਗ਼ਾਂ ਚਲਾਈਆਂ
ਛਾਤੀਆਂ ਡਾਹ ਅਸਾਂ ਗੋਲੀਆਂ ਖਾਈਆਂ
ਬਦਲੀ ਕਦੇ ਵੀ ਅਸਾਂ ਨੇ ਨ ਚਾਲ
ਵੇ ਨਾਂ ਪਿੱਠਾਂ ਦਿਖਾਈਆਂ। ਕਲਗੀਆਂ.....4.

ਖਾਲਸੇ ਤੇ ਕਹਿਰ ਕਟਕਾਂ ਦੇ ਆਏ
ਚੜ੍ਹਦੀਆਂ ਕਲਾਂ ਵਿਚ ਓ ਝੱਲ ਦਿਖਾਏ
ਖਾਲਸਾ ਹੋਯਾ ਕਦੇ ਨਾ ਮਲਾਲ
ਵੇ ਕਲਾਂ ਦੂਣ ਸਵਾਈਆਂ। ਕਲਗੀਆਂ.....5.

ਚੜ੍ਹਦੀਆਂ ਕਲਾਂ ਖਾਲਸੇ ਨੂੰ ਦਿਵਾਈਂ,
ਨਿਗਾਹਾਂ ਸਦਾ ਅਪਣੇ ਵਿੱਚ ਰਖਾਈਂ,
ਬਖਸ਼ੀਂ ਤੂੰ ਨਾਮ ਤੇ ਬਾਣੀ ਦੀ ਘਾਲ,
ਤੇ ਹੋਵਨ ਸਫਲ ਕਮਾਈਆਂ। ਕਲਗੀਆਂ.....6.

ਦਰਸ਼ਨ ਦਿਦਾਰੇ ਅਸਾਨੂੰ ਆ ਦੇਵੀਂ,
ਨਾਓ ਅਸਾਡੀ ਸਦਾ ਆਪ ਖੇਵੀਂ,
ਦੇਕੇ ਦਰਸ਼ਨ ਕਰੀਂ ਅਜ ਨਿਹਾਲ
ਵੇ ਸਾਡੀਆਂ ਏਹੋ ਦੁਹਾਈਆਂ। ਕਲਗੀਆਂ.....7.

ਤੇਰਾ ਪੁਰਬ ਖਾਲਸਾ ਅਜ ਮਨਾਵੇ,
ਸਦਕੇ ਤੇਰੇ ਨਾਮ ਤੋਂ ਪਿਆ ਜਾਵੇ,
ਭੇਟਾ ਧਰੇ ਆਪਣਾ ਜਾਨ ਮਾਲ
ਤੇ ਤੈਨੂੰ ਦੇਵੇ ਵਧਾਈਆਂ। ਕਲਗੀਆਂ.....8.

–0–

# 3. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਨੰਦ ਪੁਰ ਵਿਚ ਪਹਿਲੇ ਦਿਨ

1.

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸੰਸਾਰ-ਆਗਮ ਪਟਨੇ ਸ਼ਹਿਰ ਵਿਚ ਹੋਇਆ ਸੀ। ਤਦੋਂ ਆਪ ਜੀ ਦੇ ਪਿਤਾ-ਗੁਰੂ ਸ੍ਰੀ ਗੁਰੂ ਤੇਗ ਬਹਾਦਰ ਜੀ ਆਸਾਮ ਵਿਚ ਸਨ। ਜਦੋਂ ਆਸਾਮ ਤੋਂ ਵਾਪਸ ਆਏ ਤਾਂ ਪਟਨੇ ਠਹਿਰੇ ਤੇ ਆਪਣੇ ਪਜਾਰੇ ਸਾਹਿਬਜ਼ਾਦੇ ਜੀ ਦੇ ਦਰਸ਼ਨ ਮੇਲੇ ਕੀਤੇ, ਪਜਾਰ ਦਿੱਤੇ ਤੇ ਪ੍ਰਸੰਨ ਹੋਏ। ਕੁਛ ਸਮਾਂ ਉਥੇ ਰਹਿਕੇ ਆਪ ਜੀ ਫੇਰ ਸਨੇ ਸਨੇ ਆਨੰਦ ਪੁਰ ਆ ਪਹੁੰਚੇ, ਪਰ ਪਰਿਵਾਰ ਨੂੰ ਤੇ ਸਾਹਿਬਜ਼ਾਦੇ ਜੀ ਨੂੰ ਪਟਨੇ ਸਾਹਿਬ ਹੀ ਛੋੜ ਆਏ। ਆਪ ਦੇ ਚਲੇ ਜਾਣ ਮਗਰੋਂ ਆਪ ਜੀ ਦਾ ਲਾਲਨ ਪਾਲਨ ਮਾਤਾ ਜੀ, ਦਾਦੀ ਜੀ ਤੇ ਆਪ ਦੇ ਮਾਮਾ ਕ੍ਰਿਪਾਲ ਜੀ ਦੇ ਸਪੁਰਦ ਰਿਹਾ। ਆਪ ਦੀ ਇਸ ਬਾਲ ਵਰੇਸ ਵਿਚ ਜੋ ਲੀਲ੍ਹਾ ਪਟਨੇ ਵਿਚ ਹੋਈ ਅਚਰਜ ਕਰਨੇ ਵਾਲੀ ਹੈ। ਇਸੇ ਉਮਰ ਵਿਚ ਸੂਰਬੀਰਤਾ ਤੇ ਬੰਦਗੀ ਅਤੇ ਹੋਰ ਇਨਸਾਨੀ ਤੇ ਰੂਹਾਨੀ ਲੱਛਣ ਆਪਣੇ ਸੁਹਣੇ ਤੇ ਪੂਰੇ ਰੰਗਾਂ ਵਿਚ ਪ੍ਰਦਿਪਤ ਸਨ। (ਇਨ੍ਹਾਂ ਸਮਾਚਾਰਾਂ ਲਈ ਪੜ੍ਹੋ-'ਮੇਰਾ ਬਾਲਾ ਪ੍ਰੀਤਮ' ਲੇਖ ਸ੍ਰੀ ਕਲਗੀਧਰ ਚਮਤਕਾਰ (ਪੂਰਬਾਰਧ) ਵਿਚ।) ਜਦੋਂ ਪਿਤਾ ਗੁਰੂ ਜੀ ਦਾ ਸੰਦੇਸ਼ ਆਨੰਦ ਪੁਰ ਤੋਂ ਆਇਆ ਕਿ ਹੁਣ ਸਾਹਿਬਜ਼ਾਦੇ ਪਰਿਵਾਰ ਸਮੇਤ ਆਨੰਦ ਪੁਰ ਸਾਹਿਬ ਆ ਜਾਣ ਤਾਂ ਪਟਨੇ ਦੇ ਪ੍ਰੇਮੀਆਂ ਨੂੰ ਬਿਰਹ ਦੀ ਰਸ-ਪੀੜਾ ਵਿਚ ਛੋੜ ਕੇ ਆਪ ਜੀ ਪੰਜਾਬ ਨੂੰ ਪਧਾਰੇ। ਕਈ ਮਹੀਨੇ ਰਸਤੇ ਵਿਚ ਠਹਿਰਦੇ ਸੰਗਤਾਂ ਨੂੰ ਦਰਸ਼ਨ ਦੀਦਾਰ ਦੇਂਦੇ ਸਨੇ ਸਨੇ ਸਫਰ ਕਰਦੇ ਲਖਨੌਰ ਅਪੜੇ। ਕੁਛ ਸਮਾਂ ਠਹਿਰ ਕੇ ਆਨੰਦ ਪੁਰ ਸਾਹਿਬ ਪਹੁੰਚੇ*। ਸੂਰਜ ਪ੍ਰਕਾਸ਼ ਦੇ ਲਿਖੇ ਮੂਜਬ ਜਦ ਆਪ ਜੀ ਆਨੰਦ ਪੁਰ ਅੱਪੜੇ ਹਨ ਤਾਂ ਸ੍ਰੀ ਗੁਰੂ ਤੇਗ ਬਹਾਦਰ ਜੀ ਦਿੱਲੀ ਨੂੰ ਟੁਰ ਚੁਕੇ ਸਨ। ਪਰ ਸ੍ਰੀ ਗੁਰੂ ਜੀ ਦੇ ਆਪਣੇ

ਲਿਖੇ ਮੂਜਬ ਆਪ ਜੀ ਉਨ੍ਹਾਂ ਦੇ ਹੁੰਦੇ ਉਨ੍ਹਾਂ ਪਾਸ ਅੱਪੜੇ ਸੇ ਤੇ ਉਨ੍ਹਾਂ ਦੇ ਪਜਾਰ, ਲਾਡ, ਸਿਖਜਾ ਆਦਿ ਸਾਰੇ ਸੁਖ ਮਾਣੇ ਸੇ। ਜਦੋਂ ਆਪ ਧਰਮ ਕਰਮ ਵਾਲੀ ਵਰੇਸ ਵਿਚ ਆਏ ਤਦ ਪਿਤਾ ਗੁਰੂ ਜੀ ਦੇ ਪਵਿੱਤ੍ਰ ਪਾਵਨ ਸਰੀਰ ਦਾ ਪ੍ਰਲੋਕ ਪਿਆਨਾ ਹੋਇਆ ਸੀ।

(ਏਸ ਸਫ਼ਰ ਦੇ ਹਾਲ 'ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪਹਿਲਾ ਸਫ਼ਰ' ਲੇਖ ਸ੍ਰੀ ਕਲਗੀਧਰ ਚਮਤਕਾਰ -ਪੂਰਬਾਰਧ, ਵਿਚ ਛਪ ਚੁਕੇ ਹਨ।)

ਯਥਾ-

**ਮਦ੍ਰ ਦੇਸ ਹਮ ਕੋ ਲੇ ਆਏ॥**
**ਭਾਂਤਿ ਭਾਂਤਿ ਦਾਈਅਨ ਦੁਲਰਾਇ!॥੨॥**
**ਕੀਨੀ ਅਨਿਕ ਭਾਂਤਿ ਕੀ ਰੱਛਾ॥**
**ਦੀਨੀ ਭਾਂਤਿ ਭਾਂਤਿ ਕੀ ਸਿੱਛਾ॥**
**ਜਬ ਹਮ ਧਰਮ ਕਰਮ ਮੋ ਆਏ॥**
**ਦੇਵ ਲੋਕ ਤਬ ਪਿਤਾ ਸਿਧਾਏ॥੩॥**

ਸੋ ਆਪ ਜੀ ਦੇ ਪਟਨੇ ਤੋਂ ਆਗਮਨ ਸਮੇਂ ਸਾਹਿਬ ਸ੍ਰੀ ਗੁਰੂ ਤੇਗ਼ ਬਹਾਦਰ ਜੀ ਆਨੰਦ ਪੁਰ ਵਿਚ ਜੋਤਾਂ ਜਗਾ ਰਹੇ ਤੇ ਸੰਗਤਾਂ ਨੂੰ ਤਾਰ ਰਹੇ ਸੇ। ਜਦੋਂ ਖਬਰ ਪਹੁੰਚੀ ਕਿ ਸਾਹਿਬਜ਼ਾਦੇ ਜੀ ਪਰਿਵਾਰ ਤੇ ਵਹੀਰ ਸਣੇ ਕੀਰਤ ਪੁਰ ਅੱਪੜ ਪਏ ਹਨ ਤਾਂ ਮੁਖੀ ਮੁਖੀ ਸਿਖ ਸ੍ਵਾਗਤ ਲਈ ਕੀਰਤ ਪੁਰ ਘੱਲੇ ਗਏ।

ਚਰਨਾਂ ਕੰਵਲਾਂ ਵਿਚ ਹਾਜ਼ਰ ਹੋਕੇ ਸਭ ਨੇ ਪ੍ਰਸ਼ਾਦ ਭੇਟ ਨਜ਼ਰ ਅੱਗੇ ਧਰੀ ਤੇ ਮੱਥੇ ਟੇਕੇ। ਫਿਰ ਆਦਰ ਨਾਲ ਨਾਲ ਲੈ ਕੇ ਆਨੰਦ ਪੁਰ ਟੁਰ ਪਏ। ਕੀਰਤ ਪੁਰ ਪਰਿਵਾਰ ਤੇ ਵਾਸੀਆਂ ਨੇ ਬੜੇ ਸੁਖਾਂ ਨਾਲ ਅੱਗੇ ਤਾਂਈਂ ਨਾਲ ਜਾ ਕੇ ਸਨਮਾਨ ਨਾਲ ਟੋਰਿਆ। ਟੁਰਦੇ ਸਾਹਿਬਜ਼ਾਦੇ ਜੀ ਸੂਰਜ ਮਲ ਦੇ ਪੋਤ੍ਰਿਆਂ ਨੂੰ ਹੱਸਦੇ ਹੱਸਦੇ ਕਹਿ ਗਏ 'ਤੁਸਾਂ ਜੀ ਨੇ ਆਨੰਦ ਪੁਰ ਮੇਰੇ ਪਾਸ ਆ ਕੇ ਰਹਿਣਾ ਹੈ।' ਉਨ੍ਹਾਂ ਨੇ ਬੀ ਪਿਆਰ ਤੇ ਚਾਉ ਨਾਲ 'ਸਤਿਬਚਨ' ਆਖਿਆ।

ਕੀਰਤ ਪੁਰ ਤੋਂ ਚੱਲ ਕੇ ਆਨੰਦ ਪੁਰ ਆਏ। ਜਦੋਂ ਨਵੀਂ ਨਗਰੀ ਨੇੜੇ ਰਹਿ ਗਈ ਤਾਂ ਆਨੰਦ ਪੁਰ ਦੀ ਸਿਖੀ ਸੰਗਤ ਕੀਰਤਨ ਕਰਦੀ

ਅਗੋਂ ਸਵਾਗਤ ਲਈ ਆ ਮਿਲੀ। ਇਧਰੋਂ ਵੀ ਸੰਗਤ ਸ਼ਬਦ ਪੜ੍ਹਦੀ ਪੈਦਲ ਹੋ ਗਈ ਸੀ। ਦੁਇ ਸੰਗਤਾਂ ਅਤਿ ਪ੍ਰੇਮ ਨਾਲ ਮਿਲੀਆਂ। ਆਨੰਦ ਪੁਰ ਤੋਂ ਆਇਆਂ ਸਭਨਾਂ ਨੇ ਵਾਰੋ ਵਾਰੀ ਸਾਹਿਬਜ਼ਾਦੇ ਜੀ ਦੀਆਂ ਜੁਹਾਰਾਂ ਕੀਤੀਆਂ ਤੇ ਅਸ਼ੀਰਵਾਦਾਂ ਲਈਆਂ, ਫੇਰ ਮਿਲਕੇ ਦੁਇ ਸੰਗਤਾਂ ਇਕ ਹੋਕੇ ਆਨੰਦ ਪੁਰ ਅੱਪੜੀਆਂ। ਨਗਰੀ ਦੇ ਬਜ਼ਾਰ ਸੰਗਤਾਂ ਨਾਲ, ਕੋਠੇ ਤੇ ਮੰਡਪ ਨਰ ਨਾਰੀਆਂ ਨਾਲ ਭਰੇ ਪਏ ਸਨ। ਜਿਉਂ ਜਿਉਂ ਆਪ ਜੀ ਅੱਗੇ ਵਧੇ ਫੁੱਲਾਂ ਦੀਆਂ ਵਰਖਾ ਤੇ ਗੁਲਾਬਾਂ ਦੇ ਤਿਣਕਾਉ ਹੋਏ।

ਗੁਰਦੁਆਰੇ ਪੁੱਜੇ ਤਾਂ ਸ੍ਰੀ ਗੁਰੂ ਤੇਗ ਬਹਾਦਰ ਜੀ ਮਰਿਯਾਦਾ ਦੇ ਪੱਕੇ ਦਾਤਾ ਜੀ ਨੇ ਬਾਹਰ ਆਕੇ ਆਪਣੀ ਮਾਤਾ ਜੀ ਦੇ ਅੱਗੇ ਨਮਸਕਾਰ ਕੀਤੀ ਤੇ ਉਨ੍ਹਾਂ ਦੀ ਅਸ਼ੀਰਵਾਦ ਲਈ। ਫੇਰ ਸਾਹਿਬਜ਼ਾਦੇ ਜੀ ਨੇ ਪਿਤਾ ਜੀ ਦੇ ਚਰਨਾਂ ਤੇ ਸਿਰ ਧਰ ਦਿਤਾ। ਗੁਰੂ ਜੀ ਨੇ ਚਾ ਕੇ ਛਾਤੀ ਨਾਲ ਲਾ ਲਿਆ। ਸਾਹਿਬਜ਼ਾਦੇ ਜੀ ਪਿਆਰ ਨਾਲ ਬਿਹਬਲ ਹੋਕੇ ਪਿਤਾ ਜੀ ਨੂੰ ਚੰਬੜ ਗਏ। ਜੋਤਿ ਨੂੰ ਜੋਤਿ ਮਿਲੀ, ਪ੍ਰਕਾਸ਼ ਨੂੰ ਪ੍ਰਕਾਸ਼ ਮਿਲਿਆ। ਸਮੁੰਦਰ ਸਾਗਰ ਨੂੰ ਮਿਲਿਆ। ਦੋ ਤੋਂ ਮਾਨੋਂ ਇਕ ਰੂਪ ਹੋ ਗਏ। ਦੁਇ ਸੁਰਤਾਂ ਵਾਹਿਗੁਰੂ ਵਿਚ ਚੁਭੀਆਂ ਰਹਿਣ ਵਾਲੀਆਂ ਆਪੋ ਵਿਚ ਇਕ ਹੋਕੇ ਖੁਭੀਆਂ ਰਹੀਆਂ ਅਨੰਦ ਵਿਚ, ਚੁਪ ਵਿਚ ਪਿਆਰ ਲੀਨਤਾ ਹੋ ਗਈ। ਇਸ ਪਿਆਰ ਲੀਨਤਾਈ ਦਾ ਪ੍ਰਭਾਵ ਬਾਹਰ ਵੀ ਪਿਆ। ਸਾਰੀ ਸੰਗਤ ਵਿਚ ਇਕ ਸੁੰਨਮਸੁੰਨ ਛਾ ਗਈ, ਨੈਣ ਮੁੰਦ ਹੋ ਗਏ, ਮਨ ਪਿਰਮ ਰਸ ਚਖਦੇ ਟਿਕ ਗਏ, ਸੁਰਤਾਂ ਸੁਰਤਿਆਂ ਦਾ ਰੰਗ ਲੈਕੇ ਆਨੰਦ ਵਲ ਝੁਕ ਗਈਆਂ ਅੰਦਰੋਂ ਅੰਦਰ ਖੁਭ ਗਈਆਂ। ਜਦੋਂ ਅਨੰਤ ਦੇ ਹੁਲਾਰੇ ਨਾਲ ਪਿਤਾ ਪੁੱਤਰ ਦੇ ਨੈਣ ਖੁਲ੍ਹੇ, ਜੱਫੀਆਂ ਢਿੱਲੀਆਂ ਹੋਈਆਂ ਤਾਂ ਸਭ ਦੇ ਨੈਣ ਖੁੱਲ੍ਹੇ, ਪਿਤਾ ਪੁੱਤਰ ਸੰਗਮ ਪਰ ਫੁੱਲਾਂ ਦੀ ਵਰਖਾ, ਪਹਿਲੋਂ ਤਾਂ ਗੁਰੂ ਜਾਣੇ ਅਰਸ਼ਾਂ ਤੋਂ ਗੁਪਤੋ ਗੁਪਤੀ ਹੁੰਦੀ ਰਹੀ, ਹੁਣ ਦੀਸਣਹਾਰ ਪ੍ਰੇਮ ਮੰਡਲ ਵਿਚ ਪ੍ਰੇਮੀਆਂ ਦੇ ਹਥੋਂ ਖੂਬ ਫੂਲ ਬਰਖਾ ਹੋਈ। ਹਾਂ, ਸਦਾ ਹੁੰਦੀ ਰਹੇ ਇਹ ਪੁਸ਼ਪ ਬਰਖਾ ਇਸ ਆਤਮ ਮੇਲ ਪਰ, ਇਸ ਦੋਂਹ ਤੋਂ ਇਕ ਰੂਪ ਹੋ ਜਾਣੇ ਪਰ, ਸੁਹਣੀਆਂ ਸਾਂਈਂ ਰੰਗ ਰਤੀਆਂ ਸੁਰਤਾਂ ਉਪਰ ਸਦਾ ਹੁੰਦੀ ਰਹੇ ਫੂਲ ਬਰਖਾ ਤੇ ਠਾਰਦੀ ਰਹੇ ਦੇਖਣਹਾਰਾਂ ਨੂੰ।

ਫਿਰ ਗੁਰੂ ਜੀ ਸਹਿਜ ਨਾਲ ਅੰਦਰ ਨੂੰ ਮੁੜੇ ਤੇ ਆਪਣੇ ਸਿੰਘਾਸਨ ਪਰ ਜਾ ਬਿਰਾਜੇ। ਬਾਂਹ ਨੂੰ ਚੰਬੜੇ ਲਾਲ ਜੀ ਨਾਲ ਨਾਲ ਅੰਦਰ ਗਏ। ਸਿੰਘਾਸਨ ਤੇ ਬੈਠਕੇ ਆਪ ਜੀ ਨੇ ਸਾਹਿਬਜ਼ਾਦੇ ਜੀ ਨੂੰ ਗੋਦ ਵਿਚ ਬਿਠਾ ਲਿਆ। ਦੁਹਾਂ ਪਵਿਤ੍ਰ ਸੀਨਿਆਂ ਵਿਚ ਅਨੰਤ ਬੈਠਾ ਹੈ। ਦੁਇ ਸੁਰਤਾਂ ਅਨੰਤ ਵਿਚ ਤਦਰੂਪ ਹਨ-

ਐਸੀਆਂ ਸੁਰਤਾਂ ਵਾਲੇ ਦੁਇ ਸਰੀਰ ਇਕ ਹੋਏ ਬੈਠੇ ਹਨ। ਮਾਨੋ ਪਾਰਬ੍ਰਹਮ ਪਰਮੇਸਰ ਦੀ 'ਪ੍ਰਿਯ ਸਰੂਪਤਾ' ਨੇ ਦੋ ਰੂਪ ਧਾਰਕੇ ਫਿਰ ਮਿਲਕੇ ਇਕ ਅਨੋਖੀ ਇਕ-ਰੂਪਤਾ ਧਾਰਨ ਕਰ ਰਖੀ ਹੈ। ਬ੍ਰਹਮ ਦਾ ਸਰੂਪ ਹੈ ਅਸਤਿ, ਭਾਂਤਿ, ਪ੍ਰੇਯ। ਪ੍ਰੇਯ ਦਾ ਅਰਥ ਹੈ ਪ੍ਰੇਮ। ਇਨ੍ਹਾਂ ਤਿੰਨਾਂ ਲੱਛਣਾਂ ਦੇ ਨਾਲ ਦਾਤਾ ਗੁਰੂ ਨਾਨਕ-'ਸਿਫਤ ਸਲਾਹ ਦਾ ਮਾਰਗ' ਟੋਰਨ ਵਾਲੇ-ਨੇ ਚੌਥੀ ਲੱਖਣਾ ਰਲਾਈ ਹੈ 'ਸੁਹਾਣ' ਅਰਥਾਤ 'ਸੁੰਦਰਤਾ'। ਸੋ 'ਪ੍ਰਿਯ ਸਰੂਪਤਾ' ਦੀ ਏਕਤਾ ਆਪਣੇ ਆਪ ਨੂੰ ਅਚਰਜ 'ਸੁੰਦਰਤਾ' ਵਿਚ ਲਖਾ ਰਹੀ ਹੈ। ਦੁਹਾਂ ਜਯੋਤੀ ਸਰੂਪਾਂ ਦੀ ਅੰਤ੍ਰੀਵ ਗਤੀ 'ਅਸਤਿ, ਭਾਂਤਿ, ਪ੍ਰੇਯ' ਵਿਚ ਲੀਨ ਹੈ। ਪਰ ਸਰੀਰ ਧਾਰੀ ਹੋਣ ਕਰਕੇ ਸਰੀਰ ਦੀ ਏਕਤਾ ਵਿਚ ਉਹ ਅੰਤ੍ਰੀਵ ਏਕਤਾ ਆਪਣੇ ਆਪ ਨੂੰ ਸੁੰਦਰਤਾ ਦੇ ਰੂਪ ਵਿਚ ਦਰਸਾ ਰਹੀ ਹੈ, ਸਤਿ, ਸੁਹਾਣ, (ਮਨਿ=) ਚਿਤ (ਚਾਉ=) ਆਨੰਦ ਰੂਪ ਇਸ ਵੇਲੇ ਪ੍ਰਤੱਖ ਨੈਣਾਂ ਨੂੰ ਪ੍ਰਤੱਖ ਹੋਕੇ ਦੇਸ਼ ਕਾਲ ਵਿਚ ਦੀਦਾਰੇ ਦੇ ਰਿਹਾ ਹੈ। ਦੀਦਾਰੇ ਕਰਨ ਹਾਰੇ ਦੇਖ ਦੇਖ ਨਿਹਾਲ ਹੋ ਰਹੇ ਹਨ। 'ਸੁਹਾਣ ਦਰਸ਼ਨ' ਅਕਹਿ ਅਦਭੁਤਤਾ ਵਾਲਾ ਹੈ, ਜੋ ਦੇਖਣਹਾਰਾਂ ਦੀਆਂ ਸੁਰਤਾਂ ਨੂੰ ਆਨੰਦ ਦੀ ਛੁਹ ਲਾ ਕੇ ਆਨੰਦ ਵਿਚ ਰਸਮਯ ਕਰਕੇ ਰਸ ਵਿਚ ਲੀਨਤਾ ਦੇ ਰਿਹਾ ਹੈ। ਇਹ ਦਰਸ਼ਨ, ਇਹ ਧੰਨ ਮੂਰਤੀ ਦਰਸ਼ਨ ਧਿਆਨ ਪ੍ਰੇਮੀਆਂ ਦੇ ਨੈਣਾਂ ਵਿਚ ਆ ਵਸੇ, ਹਿਰਦੇ ਵਿਚ ਉਤਰ ਜਾਏ ਤੇ ਲੈ ਜਾਏ ਅਗੀਮ ਅਨੰਤ ਦੇ ਦੇਸ਼-

**ਬ੍ਰਹਮੈ ਬ੍ਰਹਮੁ ਮਿਲਿਆ**
**ਕੋਇ ਨ ਸਾਕੈ ਭਿੰਨ ਕਰਿ ਬਲਿਰਾਮ ਜੀਉ॥**
**ਬਿਸਮੁ ਪੇਖੈ ਬਿਸਮੁ ਸੁਣੀਐ**
**ਬਿਸਮਾਦੁ ਨਦਰੀ ਆਇਆ॥**
(ਸੂਹੀ ਮ: ੫ ਪੰਨਾ ੭੭੮)

2.

ਸ੍ਰੀ ਗੁਰੂ ਤੇਗ ਬਹਾਦਰ ਜੀ ਜਦ ਕੁਛ ਬਰਸ ਪੂਰਬ ਵਿਚਰਦੇ ਰਹੇ ਸੇ ਤਦੋਂ ਦੇਸ਼ ਦੀ ਸਿਖ ਸੰਗਤ ਵਿਚ ਵਧੇਰੇ ਖਿੱਚ ਤੇ ਦਰਸ਼ਨ ਤਾਂਘ ਵਧਦੀ ਰਹੀ ਸੀ। ਜਦੋਂ ਆਪ ਮੁੜ ਕੇ ਸ੍ਵਦੇਸ਼ ਆਏ ਤਾਂ ਸੰਗਤਾਂ ਦੇ ਵਹੀਰ ਟੁੱਟ ਪਏ ਸੇ। ਇਹ ਸੁਣ ਕੇ ਕਿ ਆਪ ਦੇ ਗ੍ਰਿਹਿ ਸਾਹਿਬਜ਼ਾਦੇ ਜੀ ਆਏ ਹਨ ਤਾਂ ਹੋਰ ਚਾਉ ਤੇ ਉਨ੍ਹਾਂ ਦੀ ਦਰਸ਼ਨ-ਤਾਂਘ ਲਗ ਰਹੀ ਸੀ। ਜਦੋਂ ਉਨ੍ਹਾਂ ਨੂੰ ਖਬਰ ਪੁਜੀ ਕਿ ਸਾਹਿਬਜ਼ਾਦੇ ਬੀ ਆਨੰਦ ਪੁਰ ਆ ਪਹੁੰਚੇ ਹਨ ਤਾਂ ਫੇਰ ਸੰਗਤਾਂ ਦੇ ਵਹੀਰ ਛੁੱਟ ਪਏ। ਭਾਈ ਬੁੱਢੇ ਕੇ ਮੁਖੀਏ ਤਾਂ ਓਥੇ ਹੀ ਸਨ, ਪਰ ਹੁਸ਼ਿਆਰ ਪੁਰ ਦਾ ਬਿਹਾਰੀ ਤੇ ਮਾਲਵੇ ਦੇ ਭਾਈ ਭਗਤੂ ਕੇ, ਬਹਿਲੋ ਕੇ, ਰੂਪ ਚੰਦ ਕੇ, ਆਦਿ ਨੇੜੇ ਦੇ ਮਾਲਵੇ ਤੋਂ ਛੇਤੀ ਅੱਪੜ ਪਏ ਤੇ ਦਰਸ਼ਨ ਕਰਕੇ ਨਿਹਾਲ ਹੋਏ। ਫਿਰ ਮਾਝੇ ਦਾ ਦੁਨੀ ਚੰਦ, ਸੰਤੂ ਵਟਾਲੀਆ, ਭਾਨਾ- ਮੰਝ ਦਾ ਪੋਤਾ, ਦਿਆਲ ਦਾਸ ਪੋਠੋਹਾਰੀ, ਮੁਲਤਾਨੀ ਦਾਸ ਮਲ, ਭਾਈ ਫੇਰੂ ਲੰਮੇ ਦਾ, ਨਿਧਾ ਪਸ਼ੌਰੀ; ਗਲ ਕੀ ਸਭ ਇਲਾਕਿਆਂ ਦੇ ਮੁਖੀਏ ਸੰਗਤਾਂ ਸਣੇ ਆਉਣ ਲਗ ਪਏ। ਆਨੰਦ ਪੁਰ ਵਿਚ ਕੀਰਤਨ, ਕਥਾ, ਉਪਦੇਸ਼, ਵਾਹਿਗੁਰੂ ਨਾਮ ਦੀਆਂ ਛਹਿਬਰਾਂ ਹੋਰ ਵਧੇਰੇ ਹੋ ਟੁਰੀਆਂ। ਸਾਹਿਬਜ਼ਾਦੇ ਜੀ ਦੇ ਪਹਿਲੇ ਦਿਨਾਂ ਦੀ ਆਉ ਭਗਤ ਤੇ ਦਰਸ਼ਨਾਂ ਮੇਲਿਆਂ ਵਿਚ ਆਪ ਦੇ ਲਾਲਨ ਪਾਲਨ ਤੇ ਰਖਜਾ ਦੇ ਨਾਲ ਪਿਤਾ ਗੁਰੂ ਜੀ ਨੇ ਆਪ ਦੀ ਸਿਖਿਆ ਦੇ ਪ੍ਰਬੰਧ ਬੀ ਕੀਤੇ। ਆਪਦੇ ਪਟਨੇ ਵਿਚ ਪ੍ਰਗਟ ਹੋਏ ਸ਼ੌਂਕ ਏਥੇ ਹੁਣ ਹੋਰ ਵਧੇਰੇ ਪੂਰਨ ਹੋਣ ਲਗੇ। ਸਵਾਰੀ ਲਈ ਛੋਟੇ ਯਾਬੂ ਤੇ ਸੁਹਣੇ ਗੂਟ ਮਿਲ ਗਏ, ਜਿਨ੍ਹਾਂ ਤੇ ਸਵਾਰੀ ਕਰਦੇ ਸ਼ਾਹ ਸ੍ਵਾਰ ਨਜ਼ਰੀ ਪੈਂਦੇ। ਓਥੇ ਗੰਗਾ ਵਿਚ ਖੇਲਨ, ਤਰਨ, ਪਾਣੀ ਉਛਾਲਨ ਤੇ ਕਿਸ਼ਤੀ ਦੀ ਸਵਾਰੀ ਦਾ ਸ਼ੌਂਕ ਸੀ, ਏਥੇ ਉਹ ਸ਼ੌਂਕ ਸਤਲੁਜ ਵਿਚ ਪੂਰਾ ਹੋਣ ਲਗਾ। ਆਪ ਦੀ ਵਿਦਜਾ ਲਈ ਗ੍ਰੰਥੀ ਸਾਹਿਬ ਚੰਦ ਜੀ ਨੀਯਤ ਕੀਤੇ ਗਏ। ਸ੍ਰੀ ਗੁਰੂ (ਤੇਗ ਬਹਾਦਰ) ਜੀ ਨੇ ਕੀਰਤ ਪਰ ਤੋਂ ਸ੍ਰੀ ਸੂਰਜ ਮਲ ਦੇ ਪੋਤਰੇ ਸ਼ਾਮ ਦਾਸ ਤੇ ਗੁਲਾਬ ਰਾਇ, ਬੀਬੀ ਵੀਰੋ (ਆਪਣੀ ਭੈਣ ਦੇ ਪੁਤ੍ਰ ਮੋਹਰੀ ਚੰਦ ਤੇ ਸੰਗੋ ਆਦਿ) ਭਾਈ ਗੁਰਬਖਸ਼ ਦਾ ਪੁਤ ਸੰਘਾ, ਨੰਦ ਚੰਦ, ਹਰਸ਼ਰਨ ਆਦਿ ਹੋਰ ਕੁਛ ਆਪ ਦੀ ਉਮਰ ਦੇ ਕੁਛ ਜ਼ਰਾ ਵਡੇਰੇ ਕੀਰਤ ਪੁਰੋਂ ਬੁਲਾ ਲਏ ਤੇ ਦੈਵੀ ਬੱਚੇ ਦੇ ਸਾਥੀ ਤੇ ਮੁਸਾਹਿਬਾਂ

ਵਾਂਙੂ ਕੱਠੇ ਪੜ੍ਹਨ, ਖੇਡਣ ਤੇ ਸੈਰ ਸ਼ਿਕਾਰ ਦੇ ਸਾਥੀ ਬਣਾ ਦਿਤੇ। ਆਪ ਜੀ ਗੁਰਮੁਖੀ ਅੱਖਰ ਤੇ ਗੁਰਬਾਣੀ ਦੇ ਨਾਲ ਹੋਰ ਵਿਦਯਾ ਵਿਚ ਅਤਿ ਥੋੜੇ ਧਯਾਨ ਨਾਲ ਹੀ ਪਰਚਾ ਪਾਈ ਗਏ। ਉਧਰ ਜਥੇ ਬੰਨ੍ਹਣੇ, ਜੰਗ ਕਰਨੇ, ਹੱਲੇ ਬੋਲਣੇ, ਸ਼ਿਕਾਰ ਚੜ੍ਹਨਾ ਆਦਿ ਖੇਲਾਂ ਕਰਦੇ। ਹੋਰ ਬਾਲਕਾਂ ਵਾਂਙੂ ਖੇਲਾਂ ਵਿਚ ਘੱਟ ਪਰਚਦੇ। ਸੁਤੇ ਹੀ ਸੂਰਬੀਰਤਾ ਵਾਲੇ ਖੇਲ ਪਸੰਦ ਕਰਦੇ। ਫਿਰ ਲਿਖਿਆ ਮਿਲਦਾ ਹੈ ਕਿ ਪੀਰ ਮੁਹੰਮਦ ਨਾਮੇ ਫਾਰਸੀਦਾਨ ਨੂੰ ਆਪ ਜੋਗ ਫਾਰਸੀ ਪੜ੍ਹਨੇ ਲਈ ਮੁਕਰਰ ਕੀਤਾ ਗਿਆ। ਇਹ ਕਾਜ਼ੀ ਥੋੜੇ ਚਿਰ ਵਿਚ ਹੀ ਉਨ੍ਹਾਂ ਨੂੰ ਪੜ੍ਹਾਉਂਦਾ ਉਨ੍ਹਾਂ ਦੀ ਰੂਹਾਨੀ ਤਾਕਤ ਦਾ ਕਾਇਲ ਹੋ ਗਿਆ। ਬਾਕੀ ਸਰਬੋਤਮ ਸ੍ਰੀ ਆਤਮ ਵਿਦਯਾ ਉਹ ਪਿਤਾ ਗੁਰੂ ਜੀ ਆਪ ਦਾਨ ਕਰਦੇ ਸੇ। ਦਸਮ ਗੁਰੂ ਜੀ ਦੇ ਆਪਣੇ ਲਿਖੇ ਅਨੁਸਾਰ ਆਪ ਪਹਿਲੇ ਜਨਮਾਂ ਤੋਂ ਹੀ ਪਰਮੇਸ਼ਰ ਦੀ ਜੋਤ ਉਸ ਦੀ ਭਗਤੀ, ਪ੍ਰੇਮ, ਤੇ ਉਗਰ ਤਪਾਂ ਦੇ ਕਰਨ ਵਾਲੇ ਸਨ। ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਗ੍ਰਿਹਿ ਆਗਮਨ ਸਾਂਈਂ ਸਰੰਜਾਮ ਵਿਚ ਸੀ। ਸੋ ਤੇਲ ਬੱਤੀ ਦੇ ਭਰੇ ਦੀਪਕ ਨੂੰ ਪਿਤਾ ਗੁਰੂ ਜੀ ਦੀ ਜੋਤ ਦੇ ਸਪਰਸ਼ ਦੀ ਹੀ ਲੋੜ ਸੀ। ਆਤਮ ਵਿਦਯਾ ਸਿਖਯਾ ਬੀ ਹੈ ਪਰ ਵਿਸ਼ੇਸ਼ ਕਰਕੇ ਇਹ 'ਸਪਰਸ਼-ਵਿਦਯਾ' ਹੈ। ਇਸ ਪ੍ਰਕਾਰ ਅੱਗੇ ਹੀ ਗੁਣੀ ਭਰਪੂਰ ਸਾਹਿਬਜ਼ਾਦੇ ਜੀ ਸਰਵ ਗੁਣ ਸੰਪੰਨ, ਛੋਟੀ ਵਰੇਸ ਵਿਚ ਹੀ ਹੋ ਗਏ। ਆਪ ਦੀ ਦਿਨ-ਚਰਿਯਾ ਹੁਣ ਇਹ ਸੀ:-ਅੰਮ੍ਰਿਤ ਵੇਲੇ ਉਠ ਬੈਠਦੇ, ਇਸ਼ਨਾਨ ਕਰਕੇ ਸਾਵਧਾਨ ਹੋ ਬੈਠ ਜਾਂਦੇ। ਆਪਣੇ ਪਿਤਾ ਜੀ ਦੇ ਨਾਲ ਯਾ ਕਦੇ ਮਗਰੋਂ ਦੀਵਾਨ ਵਿਚ ਚਲੇ ਜਾਂਦੇ। ਪਿਤਾ-ਗੁਰੂ ਜੀ ਅਕਸਰ ਆਪ ਨੂੰ ਆਪਣੇ ਤਖ਼ਤ ਉਤੇ ਪਾਸ ਹੀ ਬਿਠਾਲ ਲੈਂਦੇ। ਸੰਗਤਾਂ ਇਸ ਯੁਗਲ ਮੂਰਤੀ ਦੇ ਧਿਆਨ ਦਰਸ਼ਨ ਨਾਲ ਨਿਹਾਲ ਹੁੰਦੀਆਂ। ਵਾਰ ਦੇ ਭੋਗ ਪਏ ਆਪ ਘਰ ਆ ਜਾਂਦੇ ਤੇ ਮਾਤਾ ਜੀ ਪਾਸ ਬੈਠਕੇ ਕੁਛ ਛਕਦੇ। ਫੇਰ ਕੁਛ ਆਰਾਮ ਕਰਕੇ ਪੜ੍ਹਾਈ ਸ਼ੁਰੂ ਹੁੰਦੀ। ਫੇਰ ਪਿਤਾ ਜੀ ਨਾਲ ਇਕੱਠੇ ਪ੍ਰਸਾਦਿ ਛਕਦੇ। ਤੀਸਰੇ ਪਹਿਰ ਫੇਰ ਖੇਲਾਂ, ਘੋੜ ਸਵਾਰੀਆਂ, ਕਿਸ਼ਤੀਆਂ ਦੇ ਹੁਲਾਰੇ, ਤੀਰੰਦਾਜ਼ੀਆਂ ਆਦਿ ਕਰਤਬਾਂ ਵਿਚ ਪਰਚਦੇ। ਰਹੁਰਾਸ ਦੇ ਵੇਲੇ ਆਪਣੇ ਹਮਜੋਲੀਆਂ ਨੂੰ ਨਾਲ ਲੈ ਕੇ ਦੀਵਾਨ ਵਿਚ ਆ ਹਾਜ਼ਰ ਹੁੰਦੇ। ਗਲ ਕੀ ਇਸੇ ਵਰੇਸ ਵਿਚ ਆਪਣੇ ਵਡਿਆਂ ਗੁਰੂ ਸਾਹਿਬਾਂ ਵਾਂਙੂ ਪਰਮਾਰਥ ਦੇ ਸਾਰੇ ਆਤਮ ਸੁਖ ਦੇ ਕਾਰਜ ਕਰਦੇ

ਤੇ ਪਿਤਾਮਾ ਜੀ ਵਾਂਙੂ ਸੂਰਬੀਰਤਾ ਦੇ ਕਰਤਬਾਂ ਨੂੰ ਖੇਲਾਂ ਖੇਲਾਂ ਵਿਚ ਹੀ ਸਿਰੇ ਚਾੜ੍ਹ ਰਹੇ ਸੇ। ਵਿਦਜਾ ਵਿਚ ਇਤਨੇ ਉਘੜੇ ਕਿ ਉਨ੍ਹਾਂ ਦਾ ਲਿਖਿਆ ਸਾਹਿਤ ਉਨ੍ਹਾਂ ਦੀ ਪ੍ਰਬੀਨਤਾ ਦੀ ਜੀਉਂਦੀ ਸਾਖ ਭਰ ਰਿਹਾ ਹੈ। ਇਹ ਭੁਲੇਵਾ ਨਾ ਲਗੇ ਕਿ ਨੌਵੇਂ ਗੁਰੂ ਜੀ ਨੇ ਸਿਖਜਾ ਦੇ ਦੇ ਕੇ ਦਸਮੇਂ ਗੁਰੂ ਜੀ ਨੂੰ ਕੇਵਲ ਸਿਖਿਆ ਮਾਤ੍ਰ ਨਾਲ ਆਉਣ ਵਾਲੀ ਵਿਦਜਾ ਵਿਚ ਪ੍ਰਬੀਨ ਕਰਕੇ ਲਾਇਕ ਬਣਾਇਆ। ਓਹ ਅਨੁਭਵੀ ਮਹਾਂ ਪੁਰਖ ਸੇ, ਗਿਆਨ ਸਰੂਪ ਸੇ। ਪਿਤਾ ਗੁਰੂ ਜੀ ਨੇ ਸਭ ਪ੍ਰਕਾਰ ਦੀ ਵਿਦਜਾ ਦਾ ਜੋ ਪ੍ਰਬੰਧ ਕਰ ਦਿਤਾ ਸੀ ਉਹ ਅਨੁਭਵੀ ਤੇ ਸੁਤੇ ਪ੍ਰਾਪਤ ਗਿਆਨ ਦੀਆਂ ਸੇਵਕਾਂ ਮਾਤ੍ਰ ਸਨ। ਆਪਣੇ ਅਨੁਭਵੀ ਹੋਣ ਬਾਬਤ ਦਸਮੇਸ਼ ਜੀ ਨੇ ਆਪਣੇ ਆਉਣ ਤੋਂ ਪਹਿਲੋਂ ਹੀ ਵਾਹਿਗੁਰੂ ਪ੍ਰਾਪਤ ਹੋਣ ਦਾ, ਉਸ ਤੋਂ ਵਰਦਾਨ ਲੈਣ ਦਾ ਜ਼ਿਕਰ ਆਪ ਦਿਤਾ ਹੈ ਤੇ ਇਥੋਂ ਤਕ ਦੱਸਿਆ ਹੈ ਕਿ ਉਨ੍ਹਾਂ ਨੂੰ ਵਾਹਿਗੁਰੂ ਪ੍ਰੇਮ ਅਤਿ ਦਾ ਪ੍ਰਾਪਤ ਹੈਸੀ। ਇਸ ਅਤਿ ਦੇ ਪਿਆਰ ਨੂੰ ਸਾਡੀ ਸਮਝ ਗੋਚਰਾ ਕਰਨ ਲਈ ਉਨ੍ਹਾਂ ਨੇ ਉਸ ਨੂੰ ਪ੍ਰੇਮ ਦੇ ਪਦਾਂ ਵਿਚ ਪ੍ਰਗਟ ਕੀਤਾ ਹੈ ਕਿ ਜਿਸਦੇ ਅਸੀਂ ਜਾਣੂ ਹਾਂ, ਉਹ ਹੈ ਪਿਤਾ-ਪੁਤ੍ਰ-ਪ੍ਰੇਮ। ਆਪ ਨੇ ਇਸੇ ਲਈ ਫ਼ੁਰਮਾਇਆ ਕਿ ਮੈਨੂੰ ਤਾਂ ਵਾਹਿਗੁਰੂ ਜੀ ਨੇ ਕਿਹਾ ਕਿ ਮੈਂ ਤੈਨੂੰ ਪੁਤ੍ਰ ਹੋਣ ਦੀ ਵਡਿਆਈ ਦਿਤੀ ਹੈ ਤੇ ਸਤਜ ਮਾਰਗ ਤੇ ਚਲਾਉਣ ਲਈ ਤੈਨੂੰ ਬਣਾਇਆ ਹੈ। "ਮੈਂ ਅਪੁਨੋ ਸੁਤ ਤੋਹਿ ਨਿਵਾਜਾ॥ ਪੰਥ ਪ੍ਰਚੁਰ ਕਰਬੇ ਕਹੁ ਸਾਜਾ॥" ਇਹ ਪਿਤਾ ਵਾਲਾ ਪ੍ਰੇਮ ਜਿਸ ਪੂਰਨ ਪੁਰਖ ਨੂੰ ਪ੍ਰਾਪਤ ਹੈ ਉਸ ਦੀਆਂ ਸਭ ਵਿਦਜਾ ਪਾਣੀਹਾਰ ਹਨ। ਜੇ ਸੰਸਾਰਕ ਵਿਦਜਾ ਪਾ ਲੈਣ ਤਾਂ ਇਸ ਗੱਲ ਦੀ ਦਲੀਲ ਨਹੀਂ ਹਨ ਕਿ ਵਿਦਜਾ ਦੀ ਮੁਥਾਜੀ ਸੀ, ਤੇ ਜੇ ਨਾ ਪਾਈਆਂ ਤਾਂ ਲੋੜ ਕੋਈ ਨਾ ਸੀ। ਪਰ 'ਅਨੁਭਵ' ਤੇ 'ਵਿਦਜਾ' ਦੁਇ ਰਲਕੇ ਉਸ ਵੇਲੇ ਆਮ ਖ਼ਲਕਤ ਵਿਚ 'ਵਿਦਜਾ ਪ੍ਰਚਾਰ' ਦਾ ਭਾਰੀ ਕੰਮ ਕਰ ਗਈਆਂ। ਸਰਬ ਸਾਧਾਰਣ ਨੂੰ ਜੋ ਵਿਦਜਾ ਨਾਲ ਹੀ ਸੁਸਿਖਜਤ ਹੋ ਸਕਦੇ ਹਨ ਤੇ ਧਰਮ ਕਰਮ ਨੂੰ ਸਮਝ ਸਕਦੇ ਤੇ ਮਨ ਨੂੰ ਈਸ਼੍ਵਰਾਕਾਰ ਕਰ ਸਕਦੇ ਹਨ, ਪਰਮ ਲਾਭ ਪਹੁੰਚਾ। ਸੰਸਕ੍ਰਿਤ, ਫ਼ਾਰਸੀ, ਆਦਿ ਵਿਚ ਦੱਬੇ ਪਏ ਵਿਦਜਾ ਦੇ ਖਜ਼ਾਨੇ ਲੱਖਾਂ ਰੁਪਏ ਖਰਚਕੇ ਤੇ ਵਕਤ ਦੇ ਦੇ ਕੇ ਆਪ ਨੇ ਹੀ ਦੇਸੀ ਬੋਲੀ ਵਿਚ (ਹਿੰਦੀ ਵਿਚ) ਟੀਕੇ ਕਰਵਾਏ ਤੇ ਲਿਖਾਏ ਸਨ।

ਗੱਲ ਕੀ ਜਦੋਂ ਆਨੰਦ ਪੁਰ ਵਿਚ ਸਭ ਪ੍ਰਕਾਰ ਦੀ ਚਹਿਲ ਪਹਿਲ ਸੀ, ਪਿਤਾ ਪੁਤ੍ਰ ਇਕੋ ਰੰਗ ਰੰਗੇ ਵਾਹਿਗੁਰੂ ਜੀ ਦੇ ਪ੍ਰੇਮ ਦਾ ਕੀਰਤਨ ਕਰ ਰਹੇ ਸਨ, ਤਦੋਂ ਹਿੰਦ ਵਿਚ ਦੇਸ਼ ਦੇ ਹੁਕਮਰਾਨਾਂ ਵਲੋਂ ਧਰਮ ਵਿਚ ਦਖ਼ਲ ਦੇਣ ਦਾ ਮਹਾਂ ਉਪੱਦ੍ਰਵ ਮਧਜਾਨ ਤੇ ਅੱਪੜ ਗਿਆ ਤੇ ਦੱਖਣ ਤੋਂ ਉੱਤਰ ਤਕ ਹਾਹਾਕਾਰ ਮੱਚ ਗਈ। ਇਸ ਇਕ ਜ਼ੁਲਮ ਦੇ ਨਾਲ ਪਾਤਸ਼ਾਹੀ ਕਾਰਿੰਦਿਆਂ ਨੂੰ ਹਜ਼ਾਰਾਂ ਹੋਰ ਜ਼ੁਲਮ ਕਰਨ ਦਾ ਸਮਾਂ ਲੱਭ ਗਿਆ। ਸ਼ੇਖ ਸਾਅਦੀ ਨੇ ਲਿਖਿਆ ਹੈ ਕਿ ਪਾਤਸ਼ਾਹ ਜੇ ਇਕ ਅੰਡੇ ਦੀ ਲੋੜ ਦੀ ਜ਼ਬਰਦਸਤੀ ਕਰੇ ਤਾਂ ਉਸ ਦੇ ਕਾਰਿੰਦੇ ਹਜ਼ਾਰਾਂ ਕੁਕੜਾਂ ਨੂੰ ਕਬਾਬ ਕਰਨਗੇ। ਇਹੋ ਹਾਲ ਦੇਸ਼ ਵਿਚ ਹੋ ਰਿਹਾ ਸੀ। ਪਾਤਸ਼ਾਹ ਦੀਨ ਫੈਲਾਉਣ ਦੇ ਜੋਸ਼ ਵਿਚ ਸੀ ਤੇ ਕਾਰਿੰਦੇ ਉਸ ਦੇ ਜ਼ੁਲਮ ਤੋਂ ਵਧਕੇ ਜ਼ੋਰ ਜ਼ੁਲਮ ਕਰਦੇ ਸਨ ਕਿ ਕਸ਼ਮੀਰ ਦੇ ਬ੍ਰਾਹਮਣ ਗੁਰੂ ਤੇਗ ਬਹਾਦਰ ਜੀ ਦੀ ਸ਼ਰਨ ਆ ਪੁਕਾਰੇ ਕਿ ਦੇਸ਼ ਦੀ ਬਾਹੁੜੀ ਕਰੋ। ਸ੍ਰੀ ਗੁਰੂ ਜੀ ਜਾਣਦੇ ਸਨ ਜੋ ਕੁਛ ਵਰਤ ਰਿਹਾ ਹੈ, ਵੀਚਾਰ ਵਿਚ ਸਨ ਤੇ ਭਾਣੇ ਲਈ ਰਜ਼ਾ ਟੋਲਦੇ ਸਨ, ਹੁਣ ਸਮਝੇ ਕਿ ਵਕਤ ਆ ਗਿਆ ਹੈ ਕਿ ਇਹ ਤਨ ਅਰਪਿਆ ਜਾਵੇ। ਇਸ ਆਪਣੇ ਤਨ ਦੀ ਭੇਟਾ ਦਿਤੇ ਬਿਨਾਂ ਜ਼ੁਲਮ ਤੇ ਅਤਜਾਚਾਰ ਨੂੰ ਮੋੜਾ ਨਹੀਂ ਪੈਣਾ। ਇਸੇ ਤਨ ਵਾਰਨੇ ਨੇ ਪ੍ਰਜਾ ਵਿਚ ਬਲ ਭਰ ਦੇਣਾ ਹੈ। ਇਸੇ ਨੇ ਸਿਖਾ ਦੇਣਾ ਹੈ ਕਿ ਜ਼ਾਲਮ ਦੇ ਜ਼ੁਲਮ ਅੱਗੇ ਹੱਥ ਜੋੜਨੇ ਤੇ ਤਰਲੇ ਲੈਣੇ ਤਨ ਨੂੰ ਬਚਾ ਸਕਦੇ ਹਨ ਪਰ ਮਨ ਬਿਨ ਮੋਏ ਹੀ ਮਰ ਜਾਂਦਾ ਹੈ ਤੇ ਰੂਹ ਮਾਨੋ ਆਪਣੇ ਖੰਭ ਤੁੜਾਕੇ ਹੀਣੀ ਹੋ ਜਾਂਦੀ ਹੈ। ਜ਼ੁਲਮ ਅੱਗੇ ਅਝੁਕ ਹੋ ਜਾਣਾ, ਤਨ ਤੇ ਆ ਬਣੇ ਤਾਂ ਤਨ ਨੂੰ ਮਰਨ ਦੇਣਾ ਮਨ ਨੂੰ ਸੂਰਬੀਰ ਕਰ ਜਾਂਦਾ ਹੈ ਤੇ ਰੂਹ ਦਾ ਪਰਵਾਜ਼ ਅਰਸ਼ਾਂ ਵਿਚ ਹੋ ਜਾਂਦਾ ਹੈ, ਹਾਂ ਆਤਮ-ਉਡਾਰੀ ਸੱਤਜ ਲੋਕ ਨੂੰ ਲੈ ਜਾਂਦੀ ਹੈ। ਸੱਤਜ ਤੇ ਖੜੋ ਜਾਣਾ ਅਸੱਤ ਦੇਹ ਨੂੰ ਭਾਵੇਂ ਲੈ ਜਾਏ, ਸੱਤਜ ਆਤਮਾ ਨੂੰ ਸੱਤਜ ਸਰੂਪ ਵਿਚ ਅਡੋਲ ਕਰਦਾ ਹੈ। ਸੂਰਬੀਰਤਾ ਮਸ਼ੀਨਾਂ ਦੀ ਤਰ੍ਹਾਂ ਤਲਵਾਰ ਚਲਾ ਦੇਣ ਦਾ ਯਾ ਵੈਰੀਆਂ ਦੇ ਦਲ ਪੱਠਿਆਂ ਵਾਂਙੂ ਕੱਟ ਵੱਢ ਦੇਣ ਦਾ ਨਾਮ ਨਹੀਂ। ਸੂਰਬੀਰਤਾ ਹੈ ਆਤਮ ਸੱਤਜਾ ਵਿਚ ਖੜੋ ਜਾਣਾ, ਜ਼ੁਲਮ ਤੇ ਵਧੀਕੀ ਅੱਗੇ ਅਝੁਕ ਰਹਿਣਾ, ਚਾਹੇ ਤਨ ਸੁਖੀ ਰਹੇ ਚਾਹੇ ਦੁਖੀ, ਚਾਹੇ ਸਰੀਰ ਜੀਵੇ ਚਾਹੇ ਮਰੇ, ਇਹ ਪਰਵਾਹ ਨਾ ਹੋਣੀ, ਇਹ ਹੈ ਸੂਰਬੀਰਤਾ; ਸੋ

ਇਕ ਗੁਰੂ ਤੇਗ ਬਹਾਦਰ ਜੀ ਦੇ ਇਹ ਕੁਛ ਕਰਕੇ ਦਿਖਾ ਦੇਣ ਨਾਲ ਦੇਸ਼ ਦੀ ਮਾਨੋ ਦਸ਼ਾ ਬਦਲ ਗਈ। ਗੁਰੂ ਜੀ ਇਹੋ ਕਰਾਮਾਤ ਦਿਖਾਲਣ ਵਾਸਤੇ ਤਿਆਰ ਹੋ ਗਏ। ਔਰੰਗਜ਼ੇਬ ਕਰਾਮਾਤ ਮੰਗਦਾ ਸੀ। ਜੋ ਕਰਾਮਾਤ ਉਹ ਮੰਗਦਾ ਸੀ ਉਹ ਕਰਾਮਾਤ ਨਹੀਂ ਸੀ, ਯੋਗੀਆਂ ਦੀਆਂ ਖੇਲਾਂ ਸਨ। ਕਰਾਮਾਤ ਇਹ ਸੀ ਕਿ ਜਿਥੇ 25 ਕਰੋੜ ਦਿਲ ਜ਼ਾਲਮ ਦੀ ਅਨਜਾਈ ਤਲਵਾਰ ਦੇ ਅੱਗੇ ਸਾਹਸਹੀਣ ਨਿਤਾਣਾ ਹੋ ਰਿਹਾ ਤੇ ਆਪ ਨੂੰ ਬਾਜ਼ ਦੇ ਮੂਹਰੇ ਚਿੜੀਆਂ ਦੀ ਹੈਸੀਅਤ ਦੇਕੇ ਹੀਣਾ ਸਮਝ ਰਿਹਾ ਤੇ ਧਰਮ ਕਰਮ ਤੋਂ ਵਾਂਜਿਆ ਜਾ ਰਿਹਾ ਸੀ, ਓਥੇ ਇਕ ਤੇਜਸ੍ਵੀ ਮਹਾਂ ਪੁਰਖ ਦੀ ਕੁਰਬਾਨੀ ਨਾਲ ਸਭ ਦੇ ਅੰਦਰ ਰੌ ਫਿਰ ਗਈ ਕਿ ਜ਼ਾਲਮ ਦਾ ਇਲਾਜ ਉਸ ਦੇ ਅੱਗੇ ਅਝੁਕ ਹੋਕੇ ਡਟ ਜਾਣਾ ਹੈ। ਇਹ ਉਸ ਦੀ ਤਲਵਾਰ ਨੂੰ ਖੁੰਢਿਆਂ ਕਰਦਾ ਹੈ, ਉਸਦੇ ਮਨ ਨੂੰ ਉਲਟਵੀਂ ਤਲਵਾਰ ਮਾਰਦਾ ਹੈ ਤੇ ਅਝੁਕ ਰਹਿਣ ਵਾਲਿਆਂ ਵਿਚ ਨਵ ਜੀਵਨ ਭਰ ਦੇਂਦਾ ਹੈ। ਸੋ ਆਏ ਬ੍ਰਾਹਮਣਾਂ ਨੂੰ ਗੁਰੂ ਜੀ ਨੇ ਤਸੱਲੀ ਦੇਕੇ ਟੋਰਿਆ ਤੇ ਆਪ ਜ਼ਾਲਮਾਂ ਦੇ ਸੱਦੇ ਉਤੇ ਦਿੱਲੀ ਜਾਕੇ ਸੀਸ ਅਰਪਨ ਕਰ ਦਿਤਾ। ਸੀਸ ਦਿੱਤਾ, ਸਿਰਰ ਨਾ ਦਿਤਾ। 'ਸਿਰਰ' ਕੀ ਹੁੰਦਾ ਹੈ? ਅਨਿਆਇ ਅੱਗੇ ਡਟ ਖਲੋਣਾ ਤੇ ਜ਼ਾਲਮ ਅਨਿਆਈ ਕੁਸੱਤੀ ਅਗੇ ਨਾ ਝੁਕਣਾ ਪਰ ਨਾ ਝੁਕਣਾ, ਆਪਣੇ ਸਤਜ ਉਤੋਂ ਨਾ ਹਿੱਲਣਾ ਪਰ ਨਾ ਹਿੱਲਣਾ। ਸੋ ਆਪ ਜੀ ਨੇ ਸੀਸ ਦਿਤਾ ਪਰ ਸਿਰਰ ਨਾ ਦਿਤਾ।

**ਤਿਲਕ ਜੰਞੂ ਰਾਖਾ ਪ੍ਰਭ ਤਾਕਾ॥**
**ਕੀਨੋ ਬਡੋ ਕਲੂ ਮਹਿ ਸਾਕਾ॥**
**ਸਾਧਨਿ ਹੇਤਿ ਇਤੀ ਜਿਨਿ ਕਰੀ॥**
**ਸੀਸ ਦੀਆ ਪਰੁ ਸੀ ਨ ਉਚਰੀ॥੧੩॥**
**ਧਰਮ ਹੇਤਿ ਸਾਕਾ ਜਿਨਿ ਕੀਆ॥**
**ਸੀਸ ਦੀਆ ਪਰ ਸਿਰਰ ਨ ਦੀਆ॥**
**ਨਾਟਕ ਚੇਟਕ ਕੀਏ ਕੁਕਾਜਾ॥**
**ਪ੍ਰਭ ਲੋਗਨ ਕਹ ਆਵਤ ਲਾਜਾ॥੧੪॥**
**ਦੋਹਿਰਾ॥ ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਆ ਪਯਾਨ॥**
**ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ॥੧੫॥**

**ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ॥**
**ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ॥੧੬॥**
{ਸ੍ਰੀ ਮੁ: ਵਾ: ਪਾ: ੧੦}

ਦੇਖੋ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੱਸ ਰਹੇ ਹਨ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਕਰਾਮਾਤ ਨਾ ਦਿਖਾਈ, ਕਿਉਂਕਿ ਜੋ ਕਰਾਮਾਤ ਉਹ ਦੇਖਣੀ ਚਾਹੁੰਦੇ ਸਨ ਉਹ ਨਾਟਕ ਚੇਟਕ ਹੈ, ਪਰ ਕਰਾਮਾਤ ਦਿਖਾਈ ਕਿ ਸੀਸ ਦਿਤਾ ਪਰ ਸਿਰਰ ਨਾ ਦਿਤਾ। ਇਸ ਕਰਾਮਾਤ ਨੇ ਜ਼ੁਲਮ ਦੀਆਂ ਨੀਹਾਂ ਕੱਟ ਦਿੱਤੀਆਂ। ਇਕ ਮਹਾਨ ਪਵਿਤ੍ਰ ਸਰੀਰ ਦੇ ਹਾਨ ਹੋਣ ਨਾਲ ਇਕ ਪਾਵਨ ਦੇਹ ਨੂੰ ਠੀਕਰੇ ਵਾਂਙੂੰ ਜ਼ਾਲਮ ਦੇ ਸਿਰ ਫੋੜ ਦੇਣ ਨਾਲ ਆਮ ਜਨਤਾ ਵਿਚ ਜੋ ਹਾਹਾਕਾਰ ਫੈਲੀ ਉਸ ਨੇ ਜਾਨ ਭਰ ਦਿਤੀ, ਤਾਣ ਲਾ ਦਿਤਾ। ਕਿਵੇਂ ਸੂਰਮੇ ਨਿੱਤਰੇ ਤੇ ਜੂਝੇ, ਕਿਵੇਂ ਉਸ ਪਾਪ-ਰਾਜ ਦਾ ਅੰਤ ਕਰ ਦਿੱਤਾ? ਸ੍ਰੀ ਗੁਰੂ ਤੇਗ ਬਹਾਦਰ ਜੀ ਜ਼ਾਲਮਾਂ ਨੂੰ ਆਖਦੇ ਸਨ ਕਿ ਅਸਲੀ ਕਰਾਮਾਤ ਨਾਮ ਕਹਿਰ ਦਾ ਹੈ। ਉਹ ਨਾ ਵੇਖੋ। ਪਰ ਉਹ ਦੇਖਣ ਤੇ ਤੁਲੇ ਹੋਏ ਸਨ, ਦਿਖਾ ਦਿਤੀ, ਕਰਾਮਾਤ ਕਹਿਰ ਹੋ ਉਤਰੀ ਜ਼ੁਲਮ ਉਤੇ, ਉਸ ਦਾ ਚਰਾਗ ਗੁਲ ਹੋ ਗਿਆ ਇਕ ਸੀਸ ਦੇ ਦੇਣ ਨਾਲ, ਜ਼ੁਲਮ ਰਾਜ ਖ਼ਤਮ ਹੋ ਗਿਆ। ਇਹ ਸੀ-ਕਰਾਮਾਤ ਨਾਮ ਕਹਿਰ ਦਾ।

3.

ਜਦੋਂ ਇਹ ਕਹਿਰ ਵਰਤ ਗਿਆ; ਸਾਹਿਬਜ਼ਾਦੇ ਜੀ ਛੋਟੀ ਉਮਰ ਵਿਚ ਸਨ, ਪਰ ਆਪ ਲਿਖਦੇ ਹਨ:-

**ਰਾਜ ਸਾਜ ਹਮ ਪਰ ਜਬ ਆਯੋ॥**
**ਜਥਾ ਸਕਤ ਤਬ ਧਰਮ ਚਲਾਯੋ॥**

ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸਾਕਾ ਵਰਤਿਆ ਤਦੋਂ ਮੱਘਰ ਦਾ ਮਹੀਨਾ ਸੀ। ਤਿਥ ਪੰਚਮੀ ਸੁਦੀ ਸੀ ਤੇ ਸੰਮਤ 1732 ਬਿਕ੍ਰਮੀ। ਜਦੋਂ ਆਨੰਦਪੁਰ ਖ਼ਬਰ ਪਹੁੰਚੀ ਜੋ ਕੁਛ ਸ਼ੋਕ ਹੋਇਆ ਹੋਊ ਖਿਆਲ ਕੀਤਾ ਜਾ ਸਕਦਾ ਹੈ। ਪਰ ਕੀ ਉਹ ਸ਼ੋਕ ਮਨਾਂ ਨੂੰ ਹਰਾ ਜਾਣ ਵਾਲਾ ਸ਼ੋਕ ਸੀ? ਰਤਾ ਨਹੀਂ, ਬਾਲਕ ਵਰੇਸ ਦੇ ਸਾਹਿਬਜ਼ਾਦੇ ਨੇ ਪ੍ਰਬੰਧ ਸੰਭਾਲ ਲਿਆ ਤੇ ਧਰਮ, ਜੋ ਗੱਦੀ ਦਾ ਮੁੱਖ ਧਰਮ ਸੀ, ਉਸੇ ਤਰ੍ਹਾਂ ਪਿਤਾ ਪਿਤਾਮਾ ਵਾਂਙੂ

ਚਲਾ ਦਿਤਾ। ਫੇਰ ਕੀ ਰਾਜਸੀ ਕੰਮ ਫੌਜ ਕਿ ਹੋਰ ਸਾਮਾਨ ਬੰਦ ਕਰ ਦਿਤੇ ਡਰਕੇ ਕਿ ਆਹ ਕੁਛ ਪਿਤਾ ਨਾਲ ਵਰਤੀ ਕਲ ਮੇਰੇ ਨਾਲ ਖਬਰੇ ਕੀ ਵਰਤੂ, ਨੀਵੇਂ ਹੋ ਜਾਓ, ਸ਼ਰਨ ਲੈ ਲਓ, ਸਰਕਾਰੀ ਅਹਿਲਕਾਰਾਂ ਨਾਲ ਗੰਢ ਤ੍ਰੁਪ ਕਰ ਲਓ? ਨਹੀਂ, ਆਪ ਜੀ ਨੇ ਸੂਰਬੀਰਤਾ ਦੇ ਕੰਮ ਆਰੰਭ ਦਿਤੇ। ਸ਼ਿਕਾਰ ਚੜ੍ਹਨਾਂ, ਸਿਪਾਹੀ ਰੱਖਣੇ, ਕਵੈਦਾਂ ਕਰਾਉਣੀਆਂ, ਘੋੜੇ ਸ਼ਸਤ੍ਰ ਇਕੱਠੇ ਕਰਨੇ ਆਦਿ ਸਾਰੇ ਸਾਮਾਨ ਸੂਰਬੀਰਤਾ ਦੇ ਰਖੇ ਤੇ ਵਧਾਏ। ਹਾਂ, ਵਡਿਆਈ ਜੋਗ ਹਨ, ਮਾਮਾ ਕ੍ਰਿਪਾਲ ਚੰਦ ਜੀ ਜੋ ਆਪ ਦੇ ਕਾਰਕੁਨ ਸਨ, ਉਹ ਸੂਰਬੀਰ ਸਨ। ਨਹੀਂ ਡਰੇ ਪਰ ਨਹੀਂ ਡਰੇ।

ਫੇਰ ਕੀਹ ਸੰਗਤਾਂ ਡਰੀਆਂ? ਨਹੀਂ। ਸਭ ਦੇ ਦਿਲੀਂ ਬਲ ਭਰ ਗਿਆ। ਪਵਿਤ੍ਰ ਸੀਸ ਨੂੰ ਠੀਕਰ ਵਾਂਙੂ ਫੋੜ ਦੇਣ ਦੇ ਨਮੂਨੇ ਨੇ ਸੀਸ ਨੂੰ ਸਤਜ ਤੋਂ ਵਾਰ ਦੇਣ ਦੀ ਸਿਖਿਆ ਸਿਖਾ ਦਿਤੀ। ਕਰਾਮਾਤ, ਸਾਰੇ ਕਰਾਮਾਤ ਹੇਠ ਆ ਗਏ। ਸੁਤੰਤਰ ਹੋਣ ਦੀ ਜਾਚ ਆ ਗਈ। ਪਿਤਾ ਸ਼ਹੀਦ ਕੀਤੇ ਗਏ। 'ਪੁਤਰ ਤੇ ਗੱਦੀ ਪਾਤਸ਼ਾਹੀ ਅਤਾਬ ਹੇਠ' ਹੋਣ ਵਿਚ ਕਿਸ ਨੂੰ ਸ਼ੱਕ ਰਹਿ ਸਕਦਾ ਸੀ। ਪਰ ਸੰਗਤਾਂ ਆਨੰਦਪੁਰ ਆ ਰਹੀਆਂ ਹਨ, ਬਖਸ਼ਿਸ਼ਾਂ ਵਾਲੇ ਗੁਰੂ ਅੰਸ਼ ਸਾਰੇ ਪੁਜ ਰਹੇ ਹਨ, ਪਹਿਲਾਂ ਗੁਰੂ ਜੀ ਦੀ ਸ਼ਹੀਦੀ ਦੇ ਭੋਗ ਪਰ ਮਗਰੋਂ ਸਾਹਿਬਜ਼ਾਦੇ ਜੀ ਦੀ ਗੱਦੀ ਨਸ਼ੀਨੀ ਪਰ। ਸਿਖ ਜਾਣਦੇ ਸਨ ਕਿ ਗੁਰੂ ਜੀ ਨੇ ਸੀਸ ਦਿਤਾ ਹੈ ਕੀ ਸਿਖਾਂ ਦੇ ਸਿਰ ਬਚ ਸਕਦੇ ਹਨ? ਨਹੀਂ, ਉਹ ਜਾਣਦੇ ਸਨ ਸਿਖ ਗੁਰੂ ਦੇ ਨਾਲ ਹਨ ਹਰ ਹਾਲ। ਜੇ ਨੌਵੇਂ ਗੁਰੂ ਜੀ ਨੇ ਸੀਸ ਦਿਤਾ ਤਾਂ ਨਾਲ ਮਤੀਦਾਸ ਸਿਖ ਨੇ ਤਨ ਆਰੇ ਨਾਲ ਚਿਰਵਾ ਲਿਆ ਹੈ ਤੇ ਨਾਲ ਭਾਈ ਦਿਆਲੇ ਨੇ ਤੱਤੀ ਦੇਗ ਵਿਚ ਬੈਠ ਬੈਠ ਕੇ ਤਨ ਭੜਥਾ ਕਰ ਲਿਆ ਹੈ। ਫੇਰ ਸਿਖ ਆ ਰਹੇ ਹਨ, ਨਿਰਭੈ ਆ ਰਹੇ ਹਨ। ਚਾਰੇ ਵੰਸ਼ਾਂ ਬੇਦੀ, ਤ੍ਰੇਹਣ, ਭੱਲੇ ਤੇ ਸੋਢੀਆਂ ਦੇ ਵਡਕੇ ਬੀ ਨਿਰਭੈ ਹੋ ਆ ਰਹੇ ਹਨ। ਸ੍ਰੀ ਆਨੰਦਪੁਰ ਵਿਚ ਦਸਮੇਂ ਗੁਰੂ ਦਾ ਤਿਲਕ ਇੰਨੀ ਸ਼ਾਨ ਨਾਲ ਹੋਇਆ ਕਿ ਹਾਜ਼ਰੀਨ ਦੀ ਗਿਣਤੀ ਹਜ਼ਾਰਾਂ ਵਿਚ ਨਹੀਂ ਲੱਖਾਂ ਵਿਚ ਲਿਖੀ ਮਿਲਦੀ ਹੈ। ਇਹ ਸੀ ਨਿਰਭੈਤਾ ਦਾਨ ਕਰਨ ਦੀ ਕਰਾਮਾਤ ਨੌਵੇਂ ਪਾਤਸ਼ਾਹ ਜੀ ਦੀ।

ਦੇਖੋ ਗੁਰੂ ਜੀ ਦੇ ਤਿਲਕ ਤੇ ਸੰਗਤਾਂ ਆ ਰਹੀਆਂ ਹਨ। ਕਿਸੇ ਨੂੰ ਭੈ ਨਹੀਂ ਆਇਆ, ਵਹੀਰਾਂ ਬੰਨ੍ਹ ਕੇ ਆਏ ਹਨ; ਖ਼ੁਫ਼ੀਆ ਮੁਖ਼ਬਰਾਂ

ਤੋਂ, ਚੁਗ਼ਲ ਖ਼ੋਰਾਂ ਤੋਂ ਨਹੀਂ ਡਰੇ। ਅਮੀਰ, ਗ਼ਰੀਬ, ਪਤਵੰਤੇ, ਜਗੀਰਦਾਰ ਤੇ ਰਿਆਸਤੀ ਸਭ ਅੱਪੜੇ ਹਨ, ਇਹ ਜਿੰਦੜੀ ਰੁਮਕ ਪਈ ਦੇ ਸਬੂਤ ਹਨ। ਛੇਵੇਂ ਸਤਿਗੁਰ ਨੇ ਸਰੀਰ ਦੀ ਨਿਰਭੈਤਾ ਸਿਖਾਈ ਸੀ: "ਜਦ ਲੋੜ ਪਵੇ, ਭਾਣਾ ਆ ਵਰਤੇ, ਸਰੀਰ ਦੀ ਲੋੜ ਪਵੇ ਤਾਂ ਦੇ ਦਿਓ।" ਦੇਖੋ ਸਿੱਖਾਂ ਵਿਚ ਅਭੈਤਾ ਕਿਤਨੀ ਹੈ। ਜ਼ਾਲਮ ਤੋਂ ਜ਼ਾਲਮ ਪਾਤਸ਼ਾਹ ਤੋਂ ਬੀ ਅਭੈ ਆਨੰਦਪੁਰ ਆ ਰਹੇ ਹਨ।

ਦਸਤਾਰ ਬੰਦੀ ਹੋ ਚੁਕੀ, ਰੱਬੀ ਬਾਲਕੇ ਨੇ ਗਰੁਤਾ ਦਾ ਕੰਮ ਸੰਭਾਲਿਆ; ਗੁਰੁਤਾ ਦਾ ਕੰਮ ਕੀ ਹੈ? ਪਿਆਰੇ ਵਾਹਿਗੁਰੂ ਦੇ ਪਿਆਰ ਦੀ ਖਿੱਚ ਖਾਂਦੇ ਰਹਿਣਾ, ਸੁਰਤ ਦਾ ਚਰਨਾਂ ਕਮਲਾਂ ਵਿਚ ਖੁਭੇ ਰਹਿਣਾ, ਮਨ ਦੇ ਖੇੜੇ ਤੇ ਚੜ੍ਹਦੀਆਂ ਕਲਾਂ ਵਿਚ ਟਿਕੇ ਰਹਿਣਾ, ਕਿਸੇ ਵੇਲੇ ਚਮਕ ਪੈਣਾ ਤੇ ਇਹ ਛੁਹ ਹੋਰਨਾਂ ਨੂੰ ਲਾ ਦੇਣੀ-ਨੂਰ ਦੀ ਛੁਹ; ਹਨੇਰੇ ਨੂੰ ਅੱਗ ਦੇ ਅਲਾਂਬੇ ਦੀ ਛੁਹ! ਮਾਨੋਂ ਚਮਕਣਾ, ਬਲਣਾ, ਜੀਉਣਾ ਤੇ ਲੱਕੜਾਂ ਦੇ ਢੇਰ ਨੂੰ ਚਮਕਾਉਣਾ, ਬਾਲਣਾ, ਜਿਵਾ ਦੇਣਾ ਸਭ ਕੌਤਕ ਦਿਖਾਲਦੇ ਤੇ ਸਿਖਾਲਦੇ ਹਨ। ਹਾਂ ਜਗਤ ਦੇਖਦਾ ਹੈ ਕਿ ਕਿਸ਼ੋਰ ਗੁਰੂ ਜੀ ਕਦੇ ਤਾਂ ਡੁਲ੍ਹ ਡੁਲ੍ਹ ਪੈ ਰਹੇ ਹਨ, ਕਦੇ ਕਿਸੇ ਗੁਰ ਸ਼ਬਦ ਦੀ ਇਲਾਹੀ ਸੱਦ ਐਉਂ ਗਲੇ ਤੋਂ ਉਠਦੀ ਹੈ ਕਿ ਸੁਣਨ ਵਾਲੇ ਦ੍ਰਵ ਦ੍ਰਵ ਕੇ ਨੀਰ ਨੈਣਾਂ ਵਿਚੋਂ ਠੱਲ੍ਹ ਨਹੀਂ ਸਕਦੇ। ਦੂਜੇ ਪਾਸੇ ਘੋੜੇ ਦੀ ਸਵਾਰੀ, ਤੀਰ ਚਲਾਉਣ ਦੀ ਵਰਜ਼ਿਸ਼ ਹੁੰਦੀ ਹੈ। ਤ੍ਰਿੱਖਾ ਰੁਖ਼ ਜੰਗੀ ਸਾਮਾਨਾਂ ਵਲ ਹੈ। ਇਧਰ ਮਾਮਾ ਕ੍ਰਿਪਾਲ ਚੰਦ ਜੀ ਸਾਰਾ ਪ੍ਰਬੰਧ ਸਮ੍ਹਾਲਦੇ ਹਨ, ਜੋ ਕਿਸੇ ਦਾਨੇ, ਨੇਕ, ਰੱਬ ਦੇ ਭੈ ਵਾਲੇ ਦਾ ਕੰਮ ਹੈ ਸੋ ਸਾਰਾ ਨਿਭਾਂਵਦੇ ਹਨ। ਹੋਰ ਪਿਆਰੇ ਸਤਿਗੁਰਾਂ ਦੇ ਵੇਲੇ ਦੇ ਕਾਰਦਾਰ ਉਸੇ ਤਰ੍ਹਾਂ ਸੇਵਾ, ਕੰਮ, ਕਾਜ ਕਰਦੇ ਹਨ। ਹੁਣ ਮਾਤਾ ਜੀ ਤੇ ਮਾਮਾ ਜੀ ਦੇ ਮਸ਼ਵਰੇ ਨਾਲ ਗੁਰ ਗਾਦੀ ਤੇ ਬਿਰਾਜਣ ਦਾ ਦਿਨ ਫੱਗਣ ਦੇ ਪਹਿਲੇ ਪੱਖ ਦੀ ਪੰਚਮੀ ਮੁਕੱਰਰ ਹੋਯਾ ਸੀ (ਖਾਲਸਾ ਤਵਾਰੀਖ ਵਾਲੇ ਵੈਸਾਖੀ ਦਾ ਦਿਨ ਲਿਖਦੇ ਹਨ)। ਦੇਸ਼ ਦੇਸ਼ ਸੰਦੇਸੇ ਅੱਪੜ ਗਏ ਕਿ ਗੁਰੂ ਨਾਨਕ ਗਾਦੀ ਤੇ ਦਸਮੇਂ ਜਾਮੇਂ ਨੇ ਹੁਣ ਗੁਰਜਯੋਤੀ ਦਾ ਨੂਰ ਚਮਕਾਉਣਾ ਹੈ, ਟਿੱਕੇ ਦਾ ਦਿਨ ਫੱਗਣ ਦੀ ਪੰਚਮੀ ਹੈ।

ਦਿਨ ਨੇੜੇ ਆ ਰਿਹਾ ਹੈ, ਸੰਗਤਾਂ ਦੂਰ ਦੂਰ ਤੋਂ ਆ ਰਹੀਆਂ ਹਨ। ਭਾਈ ਬੁੱਢੇ ਜੀ ਦਾ ਪਰਵਾਰ ਆ ਗਿਆ ਹੈ। ਗੁਰਦਿੱਤੇ ਜੀ ਦਾ ਭਰਾ

ਹਰਦਿੱਤਾ ਆਇਆ ਹੈ, ਨਾਲ ਰਾਮ ਕੌਰ ਜੀ ਹਨ, ਜੋ ਅਜੇ ਬੱਚੇ ਹਨ।

(ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ ਕਿ ਰਾਮ ਕੌਰ ਜੀ ਆਏ। ਤਵਾਰੀਖ ਖਾਲਸਾ ਵਿਚ ਲਿਖਿਆ ਹੈ ਕਿ ਗੁਰਦਿੱਤਾ ਆਇਆ, ਪਰ ਗੁਰਦਿੱਤਾ ਜੀ ਤਾਂ ਚੜ੍ਹ ਚੁਕੇ ਸਨ। ਜੀਵਨ ਚਰਿਤ੍ਰ ਭਾਈ ਬੁੱਢਾ ਜੀ ਵਿਚ ਰਾਮ ਕੌਰ ਤੇ ਹਰਦਿੱਤਾ ਜੀ ਦੁਹਾਂ ਦਾ ਆਉਣਾ ਲਿਖਿਆ ਹੈ। ਇਨ੍ਹਾਂ ਦੇ ਹਿਸਾਬ ਰਾਮ ਕੌਰ ਇਸ ਵੇਲੇ ਤਿੰਨ ਬਰਸ ਦੇ ਸਨ, ਪਰ ਇਕ ਹੋਰ ਹਿਸਾਬ ਰਾਮ ਕੌਰ ਜੀ ਉਸ ਵੇਲੇ ਕੁਛ ਵਡੇਰੇ ਸਨ, ਪਰ ਸਨ ਗੁਰੂ ਜੀ ਤੋਂ ਛੋਟੇ। ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ "ਆਰਬਲਾ ਲਘੁ ਹੈ ਜਿਸ ਕੇਰੀ। ਤ੍ਰੈ ਸੰਬਤ ਬੀਤੇ ਤਿਸ ਬੇਰੀ।" -ਸੂ: ਪ੍ਰ: ਰੁ: 1 ਅੰਸੂ 5-5)

ਬੇਦੀ, ਤ੍ਰੇਹਣ, ਭੱਲੇ ਤੇ ਸੋਢੀ, ਸਭਨਾਂ ਵਿਚੋਂ ਵਡੇ ਵਡੇ ਪੁਰਖ ਆਏ ਹਨ। ਬਖਸ਼ਿਸ਼ਾਂ ਵਾਲੇ, ਮੰਜੀਆਂ ਵਾਲੇ, ਮਸੰਦ, ਸਭ ਆ ਰਹੇ ਹਨ। ਜਗ੍ਹਾ ਜਗ੍ਹਾ ਤੋਂ, ਸੰਗਤਾਂ ਦੇ ਵਹੀਰ ਪੁੱਜ ਰਹੇ ਹਨ। ਕਾਬਲ, ਕੰਧਾਰ, ਬੁਖ਼ਾਰਾ, ਆਸਾਮ, ਦੱਖਣ ਤੋਂ ਸਿੱਖ ਅੱਪੜ ਰਹੇ ਹਨ। ਆਨੰਦ ਪੁਰ ਵਿਚ ਭਾਰੀ ਇਕੱਠ ਹੋ ਰਿਹਾ ਹੈ। ਅੱਗੇ ਪ੍ਰਬੰਧ ਪੂਰਨ ਹਨ। ਮਾਮਾ ਜੀ ਨੇ ਐਸੇ ਸੁਹਣੇ ਇੰਤਜ਼ਾਮ ਤੇ ਸੇਵਾ ਦੀਆਂ ਵੰਡਾਂ ਕੀਤੀਆਂ ਹਨ ਕਿ ਜੋ ਆਉਂਦੇ ਹਨ ਰਹਿਣ ਦਾ ਟਿਕਾਣਾ, ਲੰਗਰ ਪ੍ਰਸ਼ਾਦ ਆਰਾਮ ਨਾਲ ਪਾਉਂਦੇ ਹਨ। ਬੀਬੀ ਵੀਰੋ ਜੀ ਦੇ ਪੰਜੇ ਪੁੱਤ੍ਰ ਸੰਗੋ ਸ਼ਾਹ, ਜੀਤ ਮੱਲ, ਗੁਲਾਬ ਚੰਦ, ਰੰਗਾ ਰਾਮ, ਮਾਹਰੀ ਚੰਦ ਆ ਚੁਕੇ ਹਨ। ਸੂਰਜ ਮਲ ਦੇ ਦੋ ਪੋਤਰੇ ਗੁਲਾਬ ਰਾਇ, ਸ਼ਾਮ ਦਾਸ ਪੁੱਜ ਚੁਕੇ ਹਨ। ਦਇਆ ਰਾਮ ਪ੍ਰੋਹਤ ਸਤਿਗੁਰਾਂ ਦਾ ਬੇਲੀ ਤੇ ਭਲਾ ਮਸੰਦ ਨੰਦ ਚੰਦ ਮੌਜੂਦ ਹਨ। ਸਾਹਿਬ ਚੰਦ ਤੇ ਹੋਰ ਸਿਰਕਰਦੇ ਇੰਤਜ਼ਾਮਾਂ ਵਿਚ ਲੱਗ ਰਹੇ ਹਨ, ਹੋਰ ਸਾਰੇ ਮਸੰਦ ਦੂਰ ਦੂਰ ਤੋਂ ਆ ਗਏ ਹਨ। ਇਤਨੀ ਗਹਿਮਾ ਗਹਿਮ ਹੋ ਰਹੀ ਹੈ ਕਿ ਭਾਰੀ ਮੇਲੇ ਤੇ ਵੀ ਨਹੀਂ ਹੁੰਦੀ। ਤਰ੍ਹਾਂ ਤਰ੍ਹਾਂ ਦੀਆਂ ਭੇਟਾਂ ਸੁਗਾਤਾਂ ਤੇ ਨਜ਼ਰਾਂਨੇ ਲੈਕੇ ਸਾਰੇ ਸਿੱਖ ਆ ਰਹੇ ਹਨ। ਹੁਣ ਦਿਨ ਨੇੜੇ ਆ ਜਾਣ ਕਰਕੇ ਨੇੜੇ ਤੇੜੇ ਦੇ ਸਿੱਖ ਸੰਗਤਾਂ, ਸਾਧੂ, ਸੰਤ, ਮਹੰਤ, ਜਗੀਰਦਾਰ, ਗਰੀਬ, ਅਮੀਰ ਉਮਡੇ ਆ ਰਹੇ ਹਨ, ਮਾਨੋਂ ਇਕ 'ਪੁਰਖ-ਦਰਿਆ' ਠਾਠਾਂ ਮਾਰਦਾ ਚੜ੍ਹੀ ਕਾਂਗ ਵਾਂਙ ਚੜ੍ਹਿਆ ਆ ਰਿਹਾ ਹੈ।

ਦਿਨ ਆ ਗਿਆ ਤਿਲਕ ਦਾ, ਗੁਰਗੱਦੀ ਬਿਰਾਜਣ ਦਾ। ਆਨੰਦਪੁਰ ਵਿਚ ਇਕ ਦਮਦਮਾਂ ਸੀ, ਜਿੱਥੇ ਕੁਦਰਤੀ ਢਲਾਣ ਐਉਂ ਸੀ, ਜਿਵੇਂ ਦਰਜੇ ਬੈਠਣ ਲਈ ਉਚੇ ਨੀਵੇਂ ਬਣਾਏ ਗਏ ਹਨ। ਇਥੇ ਇਕ ਸ਼ਾਮਿਯਾਨਾ ਤਾਣਿਆਂ ਗਿਆ, ਇਸਦੀ ਸਜਾਵਟ ਪ੍ਰੇਮੀਆਂ ਨੇ ਆਪ ਕੀਤੀ। ਸੰਗਤਾਂ ਦੇ ਬੈਠਣ ਲਈ ਵਿਛਾਈਆਂ ਹੋ ਗਈਆਂ। ਸ਼ਾਮਿਆਨੇ ਹੇਠ ਸੁੰਦਰ ਤਖ਼ਤ ਵਿਛਾਯਾ ਗਿਆ, ਇਸ ਪਰ ਮਖ਼ਮਲੀ ਗੱਦੀ ਵਿਛਾਈ ਗਈ, ਜੋ ਪਿਛਲੇ ਸਤਿਗੁਰ ਜੀ ਦੇ ਬਿਰਾਜਣ ਦੀ ਗੱਦੀ ਸੀ। ਤਖ਼ਤ ਦੇ ਉਪਰ ਇਕ ਜ਼ਰੀਦਾਰ ਚੰਦੋਆ ਤਣ ਰਿਹਾ ਸੀ, ਜਿਸ ਟਿਕਾਣੇ ਗੱਦੀ ਵਿਛੀ ਸੀ, ਉਸ ਦੇ ਉਪਰ ਵਾਰ ਛਤ੍ਰ ਲਟਕ ਰਿਹਾ ਸੀ।

ਅੰਮ੍ਰਿਤ ਵੇਲੇ ਸ੍ਰੀ ਗੁਰੂ ਜੀ ਨੂੰ ਇਸ਼ਨਾਨ ਕਰਾਇਆ ਗਿਆ ਤੇ ਤਿਆਰੀ ਹੋਈ ਜਿਵੇਂ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:-

**ਸ੍ਰੀ ਗੁਰ ਗੋਬਿੰਦ ਸਿੰਘ ਸ਼ਨਾਨੇ।**
**ਸੂਖਮ ਬਸਤ੍ਰ ਦਾਸ ਗਨ ਆਨੇ॥੨੪॥**
**ਪਹਿਰਤਿ ਭਏ ਅੰਗ ਬਡ ਸ਼ੋਭਾ।**
**ਦੇਖਤਿ ਸਭ ਕੇ ਮਨ ਬਹੁ ਲੋਭਾ।**
**ਸੁੰਦਰ ਸਿਰ ਦਸਤਾਰ ਸਜਾਈ।**
**ਮੁਕਤਾ ਮਾਲ ਬਿਸਾਲ ਸੁਹਾਈ॥੨੫॥**
**ਹੀਰਨ ਜਰੇ ਹੇਮ ਕੀ ਮੁਸ਼ਟ।**
**ਪਹਿਰਜੋ ਖੜਗ ਲੋਹ ਬਹੁ ਸੁਸ਼ਟ।**
**ਮੁਕਤਾ ਗੁੱਛੇ ਸੰਗ ਨਿਖੰਗ।**
**ਭਰਿ ਕਰਿ ਤੀਖਨ ਬ੍ਰਿੰਦ ਖਤੰਗ॥੨੬॥**
**ਪਾਇ ਗਰੇ ਮਹਿਂ ਬਾਂਧੀ ਕਮਰ।**
**ਸੰਮਤ ਦਸਮੇਂ ਮਹਿਂ ਜਿਨ ਉਮਰ।**
**ਖੰਜਰ ਜਮਧਰ ਬਿਛੂਆ ਲੀਨਿ।**
**ਕਮਰ ਕਸੇ ਮਹਿਂ ਧਾਰ ਪ੍ਰਬੀਨ॥੨੭॥**
**ਪਾਨ ਕਮਾਨ ਲਹੌਰੀ ਧਰਿ ਕੈ।**
**ਹੇਰਤਿ ਸਰ ਕਰ ਫੇਰਨ ਕਰਿਕੈ।**
**ਅਨਿਕ ਬਿਭੂਖਨ ਚਾਮੀਕਰ ਕੇ।**

**ਯਥਾ ਯੋਗ ਸਭ ਪਹਿਰਿਨ ਕਰਕੈ॥੨੮॥**
**ਜੁਗ ਮਾਤਨ ਕੋ ਕਰਿ ਪਦ ਬੰਦਨ।**
**ਅਭਿਨੰਦਨ ਹ੍ਵੈ ਦੇਖਜੋ ਨੰਦਨ।**
**ਦੇਤਿ ਅਸੀਸ ਸੀਸ ਕਰ ਫੇਰਾ।**
**'ਹੋਵਹੁ ਸੁਜਸ ਪ੍ਰਤਾਪ ਉਚੇਰਾ'॥੨੯॥**
**ਨਿਕਸੇ ਸਦਨ ਪੌਰ ਗੁਰ ਪੂਰੇ।**
**ਪੰਕਜ ਪਾਇ ਉਪਾਇਨ ਰੂਰੇ।**
**ਦਰਸ ਹੇਤ ਸਿਖ ਖਰੇ ਹਜ਼ਾਰੋਂ।**
**ਉਮਗੇ ਜਨੁ ਜਲ ਪਾਰਾਵਾਰੋ॥੩੦॥**

ਐਉਂ ਫਕੀਰਾਂ ਦੇ ਪਾਤਸ਼ਾਹ, ਸ਼ਹਿਨਸ਼ਾਹਾਂ ਦੇ ਸ਼ਹਿਨਸ਼ਾਹ, ਰੂਹਾਨੀਆਂ ਦੇ ਸੁਲਤਾਨ ਸਜੇ ਧਜੇ, ਆਪਣੀ ਆਤਮ ਜੋਤੀ ਵਿਚ ਲਸ ਲਸ ਕਰਦੇ ਬਾਹਰ ਨਿਕਲੇ। ਅੱਗੇ ਸੰਗਤਾਂ ਦੇ ਜਮਘਟੇ ਦਰਸ਼ਨਾਂ ਵਾਸਤੇ ਖੜੇ ਸਨ। ਸ਼ਹਿਰ ਦੇ ਮਕਾਨ ਦਰਸ਼ਨ ਕਰਨ ਦੀ ਚਾਹਨਾਂ ਵਾਲਿਆਂ ਨਾਲ ਭਰੇ ਪਏ ਸਨ। ਘਰੋਂ ਬਾਹਰ ਇਕ ਬਲਵਾਨ ਕੁਮੈਤ ਘੋੜਾ ਖੜਾ ਸੀ, ਜਿਸ ਪਰ ਆਪ ਸਵਾਰ ਹੋ ਪਏ। ਸਵਾਰੀ ਸਹਿਜੇਸਹਿਜੇ ਟੁਰੀ:-

**ਸਨੈ ਸਨੈ ਤਬਿ ਕੀਨ ਪਯਾਨਾ॥**
**ਗਰੀਅਨਿ ਮਹਿਂ ਠਾਂਢੇ ਨਰ ਆਨਾ॥**
**ਮਨਹੁ ਚਕੋਰ ਚੰਦ ਕੇ ਜੋਵੈਂ॥**
**ਰਿਦੈ ਅਨੰਦ ਨੰਮ੍ਰਿ ਸਿਰ ਹੋਵੈਂ॥੩੪॥**
**ਸਭਿ ਦਿਸ਼ ਦੇਖਤਿ ਜਾਤਿ ਕ੍ਰਿਪਾਲਾ॥**
**ਹੁਇ ਨਿਹਾਲ ਸ਼ਰਧਾਲੁ ਬਿਸਾਲਾ॥**
**ਭਈ ਭੀਰ ਬਹੁ ਮਾਨਵ ਕੇਰੀ॥**
**ਚਲਿਹਂ ਪਿਛਾਰੀ ਮੰਗਲ ਹੇਰੀ॥੩੫॥**

ਚਾਰ ਚੁਫੇਰੇ ਤੇ ਮਹਿਲਾਂ ਉਪਰੋਂ ਫੁੱਲਾਂ ਤੇ ਸਿਹਰਿਆਂ ਦੀ ਬਰਖਾ ਹੁੰਦੀ ਸੀ, ਅਤਰ ਜਲ ਤੇ ਅੰਬੀਰ ਉਡਦੇ ਸੇ। ਕਿਤੇ ਸੰਖ ਦੀ ਧੁਨਿ ਉੱਠਦੀ ਸੀ, ਕਿਤੇ ਨਰਸਿੰਘੇ ਦਾ ਨਾਦ ਧੁਨਿ ਲਾਉਂਦਾ ਸੀ ਤੇ ਕਿਤੇ ਤੂਤੀਆਂ ਨਫੀਰੀਆਂ ਵੱਜਦੀਆਂ ਸਨ। ਇਸ ਤਰ੍ਹਾਂ ਦੇ ਪਿਆਰ ਤੇ ਆਦਰ ਦੇ ਮੰਡਲ ਵਿਚੋਂ

ਲੰਘਦੇ, ਸਤਿਕਾਰ ਲੈਂਦੇ ਤੇ ਪਿਆਰ ਨਾਲ ਜਵਾਬ ਦੇਂਦੇ ਸਤਿਗੁਰੂ ਜੀ ਦਮਦਮੇ ਅੱਪੜੇ। ਅੱਗੇ ਦੀਵਾਨ ਸਜ ਰਿਹਾ ਸੀ, ਕੀਰਤਨ ਹੋ ਰਿਹਾ ਸੀ, ਦੀਵਾਨ ਵਿਚੋਂ ਵਡੇ ਵਡੇ ਮੁਖੀ ਅੱਗੋਂ ਲੈਣ ਆਏ ਹੋਏ ਸਨ। ਸ੍ਰੀ ਗੁਰੂ ਜੀ ਘੋੜੇ ਤੋਂ ਉਤਰੇ, ਮਾਮਾ ਜੀ ਤੇ ਹੋਰ ਮੁਖੀਏ ਨਾਲ ਹੋ ਲਏ। ਇਕ ਸੁਨਹਿਰੀ ਝੁਲਦੇ ਛਤ੍ਰ ਦੇ ਹੇਠਾਂ ਦੀਵਾਨ ਵਿਚ ਆਏ। ਸਾਰੀ ਸੰਗਤ ਜੈਕਾਰ ਕਰਦੀ ਖੜੀ ਹੋ ਗਈ। ਖੁਸ਼ੀਆਂ ਦਾ ਇਕ ਉਭਾਰ ਉਛਲਿਆ, ਪਿਆਰ ਤੇ ਉਮਾਹ ਭਰੇ ਦਿਲਾਂ ਦਾ ਇਕ ਉਮਡਾਉ ਉਮਡਿਆ। ਇਸ ਸੰਸਾਰਕ ਤੇ ਮਾਨਸਕ ਆਦਰ ਦੇ ਮੰਡਲ ਵਿਚ ਆਪ ਅੱਗੇ ਵਧੇ, ਤਖ਼ਤ ਉੱਪਰ ਵਿਛੀ ਆਪਣੇ ਪਹਿਲੇ ਸਤਿਗੁਰਾਂ ਦੇ ਬਿਰਾਜਣ ਦੀ ਗੱਦੀ ਨੂੰ ਅਦਬ ਨਾਲ ਤੱਕਿਆ। ਨੈਣ ਮੁੰਦ ਲਏ, ਹੱਥ ਜੋੜ ਲਏ; ਇਸ ਗਦੀ ਪੁਰ ਬਿਰਾਜੇ ਹੋਏ ਸਤਿਗੁਰ ਨਾਨਕ ਜੀ ਦਾ ਦਰਸ਼ਨ ਪਾ ਕੇ ਸੀਸ ਝੁਕਾਇਆ, ਫੇਰ ਗੁਰੂ ਅੰਗਦ ਦੇਵ ਜੀ ਦਾ ਧਿਆਨ ਇਸ ਪਰ ਬੈਠਾ ਤੱਕ ਕੇ ਸਿਰ ਨਿਵਾਇਆ, ਫਿਰ ਗੁਰੂ ਅਮਰ ਦਾਸ ਜੀ ਦੀ ਮੂਰਤੀ ਵੇਖ ਕੇ ਨਮਸਕਾਰ ਕੀਤੀ, ਫਿਰ ਸ੍ਰੀ ਗੁਰੂ ਰਾਮਦਾਸ ਜੀ ਦਾ ਦੀਦਾਰ ਹੋਯਾ, ਆਪ ਦੇ ਕਲਗੀ ਜਿਗਾ ਵਾਲੇ ਸੀਸ ਨੇ ਜੁਹਾਰ ਕੀਤੀ, ਫਿਰ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਰੂਪ ਨਿਹਾਰਿਆ ਤੇ ਪ੍ਰਨਾਮ ਕੀਤੀ, ਫਿਰ ਸ੍ਰੀ ਗੁਰੂ ਹਰਿਗੋਬਿੰਦ ਜੀ ਦੀ ਤੇਜੱਸ੍ਵੀ ਮੂਰਤ ਨਜ਼ਰ ਪਈ, ਤਦ ਫੇਰ ਮੱਥਾ ਟੇਕਿਆ, ਫਿਰ ਸ੍ਰੀ ਗੁਰੂ ਹਰਿ ਰਾਇ ਜੀ ਦਾ ਚਿਹਰਾ ਟਿਕਾਉ ਵਿਚ ਲਸਦਾ ਵੇਖ ਕੇ ਸਜਦਾ ਕੀਤਾ, ਫੇਰ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੁਖ-ਹਰਤਾ ਦਾ ਪਰਤੱਖ ਝਲਕਾ ਵੱਜਾ, ਆਪ ਨੇ ਬੰਦਨਾ ਕੀਤੀ, ਫੇਰ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਹਰਖ ਸ਼ੋਕ ਤੇ ਅਤੀਤ ਸ੍ਵਰੂਪ ਗਾਦੀ ਤੇ ਬੈਠਾ ਨਜ਼ਰ ਪਿਆ, ਸਤਿਕਾਰ ਅਦਬ ਤੇ ਪਿਆਰ ਨਾਲ ਆਂਦਰਾਂ ਦੇ ਸਨੇਹ ਨੇ ਨੈਣ ਭਰ ਦਿੱਤੇ, ਓਹਨਾਂ ਸੁਹਣੇ ਸਤਿਗੁਰਾਂ ਦੇ ਚਰਣਾਂ ਤੇ ਮਸਤਕ ਧਰ ਦ੍ਰਿੱਤਾ, ਪਲ ਬਾਦ ਰੱਬੀ ਜੋਤਿ ਨੇ ਸਦਾ ਆਨੰਦ ਨਾਲ ਭਰੇ ਸਿਰ ਨੂੰ ਚਾਇਆ। ਹੁਣ ਆਪ ਜੀ ਨੇ ਪਰਤਕੇ ਸਾਰੀ ਸੰਗਤ ਵਲ ਤੱਕਿਆ, ਗੁਰੂ ਵੰਸ਼ ਤੇ ਬੇਦੀ, ਤ੍ਰੇਹਣ, ਭੱਲੇ ਸਿਰ-ਕਰਦਿਆਂ ਵੱਲ ਨਜ਼ਰ ਪਾਈ, ਸਭ ਦੇ ਮੂੰਹੋਂ ਇਕ ਵਾਰ ਸੱਦ ਆਈ:-

**'ਗੁਰ ਗਾਦੀ ਪਰ ਬਿਰਾਜੀਏ, ਦਾਤਾ ਜੀਓ!'**
**ਸਭਿਹਿਨਿ ਕੀ ਆਇਸੁ* ਕੋ ਪਾਇ॥** (*ਆਇਸੁ=ਆਗਿਆ)

**ਭਏ ਅਰੂਢਨ ਗੁਰਨਿ ਮਨਾਇ॥੩੮॥**
**ਗੁਰੁਤਾ ਸਜੰਦਨ ਪਰ ਆਰੋਹੇ॥**
**ਦਿਖਜੋ ਪ੍ਰਤਾਪ ਦਜੋਸਪਤਿ ਸੋਹੇ॥**
**ਗਨ ਸੰਗਤਿ ਪੰਕਜ ਬਿਗਸੰਤੇ॥**
**ਬਿਚ ਮਕਰੰਦ ਅਨੰਦ ਬਧੰਤੇ॥੩੯॥**
{ਸੂ: ਪ੍ਰ: ਰੁ: ੧ ਅੰਸੂ ੫}

ਜਿਸ ਵੇਲੇ ਆਪ ਨੇ ਗੁਰ ਗਦੀ ਤੇ ਬੈਠਕੇ ਦਿਦਾਰਾ ਦਿੱਤਾ, ਚੌਰ ਬਰਦਾਰ ਨੇ ਪਿਛੇ ਖੜੋਕੇ ਚੌਰ ਕੀਤਾ, ਤਦ ਬਾਹਰ ਦੁੰਦਭੀ ਵਾਲਿਆਂ ਨੇ ਸ਼ਾਦਿਯਾਨਾ ਵਜਾਇਆ। ਇਸ ਪਿੱਛੋਂ ਸੰਗਤ ਸਾਰੀ ਨੇ 'ਆਜ ਹਮਾਰੇ ਮੰਗਲਚਾਰ' ਦਾ ਸ਼ਬਦ ਗਾਵਿਆਂ। ਫਿਰ ਰਾਗੀ ਸਿੰਘਾਂ ਨੇ ਇਹੋ ਸ਼ਬਦ ਗਾਉਂਕੇ ਟਿੱਕੇ ਦੀ ਵਾਰ ਗਾਵੀਂ। ਹੁਣ ਬਿੱਧ ਦੀ ਵੰਸ਼ ਦੇ ਭਾਈ ਹਰਦਿੱਤਾ ਜੀ ਅੱਗੇ ਵਧੇ, ਨਾਲ ਸਾਹਿਬ ਰਾਮ ਕੌਰ ਜੀ ਨੂੰ ਲਿਆਏ। ਭਾਈ ਹਰਦਿੱਤਾ ਜੀ ਨੇ ਇਸ ਵੇਲੇ ਸਨਿੰਮ੍ਰ ਹੋ ਅਰਦਾਸਾ ਸੋਧਿਆ, ਫੇਰ ਹੱਥ ਵਿਚ ਸੋਨੇ ਦੀ ਕੇਸਰ ਕਟੋਰੀ ਲੈਕੇ ਰਾਮ ਕੌਰ ਜੀ ਦੇ ਹੱਥੀਂ ਸ੍ਰੀ ਸਤਿਗੁਰ ਜੀ ਦੇ ਮਸਤਕ ਤੇ ਤਿਲਕ ਕਰਾਇਆ, ਫੇਰ ਨਾਲੀਏਰ ਤੇ ਪੰਜ ਪੈਸੇ, ਜੋ ਨੌਵੇਂ ਸਤਿਗੁਰਾਂ ਨੇ ਦਿੱਲੀ ਤੋਂ ਆਪਣੇ ਪਜਾਨੇ ਤੋਂ ਪਹਿਲੇ ਘੱਲੇ ਸਨ, ਸਤਿਗੁਰੂ ਜੀ ਦੇ ਅੱਗੇ ਰਾਮ ਕੌਰ ਜੀ ਤੋਂ ਧਰਾਕੇ ਨਮਸਕਾਰ ਕਰ, ਰਾਮ ਕੌਰ ਜੀ ਸਮੇਤ ਪ੍ਰਕਰਮਾਂ ਕੀਤੀ ਤੇ ਧਰਤੀ ਤੇ ਮੱਥਾ ਰਖ ਤੇ ਰਖਾ ਕੇ ਡੰਡੌਤ ਕੀਤੀ, ਫੇਰ ਸੰਗਤ ਵਲ ਮੂੰਹ ਕਰਕੇ ਅਵਾਜ਼ਾ ਦਿੱਤਾ:-

**ਸੱਚਾ ਪਾਤਸ਼ਾਹ, ਦਸਵਾਂ ਗੁਰੂ, ਹਾਜ਼ਰਾ ਹਜ਼ੂਰ,**
**ਜ਼ਾਹਰਾ ਜ਼ਹੂਰ, ਜਗਮਗ ਜੋਤਿ,**
**ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ!**

ਇਸ ਵੇਲੇ ਫੇਰ ਸ਼ਦਿਯਾਨੇ ਵੱਜੇ ਤੇ ਜੈ ਜੈ ਕਾਰ ਨਾਲ ਅਕਾਸ਼ ਗੂੰਜ ਉੱਠਿਆ। ਇਹ ਮਰਿਯਾਦਾ ਪੰਜ ਪੈਸੇ ਨਾਲੀਏਰ ਅੱਗੇ ਧਰ ਪ੍ਰਕਰਮਾਂ ਕਰ ਮੱਥਾ ਟੇਕਕੇ ਗੁਰਿਆਈ ਦੇਣ ਦੀ ਆਦਿ ਪਾਤਸ਼ਾਹੀ ਤੋਂ ਅੱਜ ਤੱਕ ਜਾਰੀ ਸੀ, ਜੋ ਸਤਿਗੁਰ ਆਪ ਕਰਦੇ ਸੇ। ਉਹ ਸਤਿਗੁਰ ਦੀ ਆਗਿਆ ਵਿਚ ਭਾਈ ਬੁੱਢੇ ਕਿਆਂ ਨੇ ਕੀਤੀ। ਮੱਥੇ ਤੇ ਤਿਲਕ ਦੇਣਾ ਇਹ ਮਰਿਯਾਦਾ

ਆਦਿ ਸਤਿਗੁਰਾਂ ਦੇ ਗੁਰੂ ਅੰਗਦ ਦੇਵ ਜੀ ਨੂੰ ਗੱਦੀ ਦੇਣ ਦੇ ਸਮੇਂ ਤੋਂ ਅਜ ਤਕ ਭਾਈ ਬੁੱਢਾ ਤੇ ਉਹਨਾਂ ਦੀ ਵੰਸ਼ ਦਾ ਮੁਖੀਆ ਕਰਦਾ ਆਇਆ ਸੀ, ਤਿਵੇਂ ਅਜ ਹੋਈ। ਤਿਲਕ ਤੇ ਗੁਰਿਆਈ ਮਿਲ ਚੁਕਣ ਮਗਰੋਂ ਦੀ ਮਰਿਯਾਦਾ ਦਸਤਾਰ ਤੇ ਨਜ਼ਰਾਂ ਦੀ ਹੁੰਦੀ ਸੀ ਜੋ ਸਭ ਤੋਂ ਮੂਹਰੇ ਭਾਈ ਬੁੱਢੇ ਕੇ ਕਰਦੇ ਸਨ, ਉਸ ਮੂਜਬ:-

**ਕੋਰ ਦਾਰ ਚਹੁੰ ਓਰਨ ਚੀਰੇ॥**
**ਜਰੇ ਬਿਕੀਮਤ ਜਿਸ ਮਹਿਂ ਹੀਰੇ॥੨॥**
**ਜ਼ਬਰ ਜ਼ੇਬ ਜੁਤਿ ਜਗਮਗ ਕਾਰੀ॥**
**ਜਿਗਾ ਦਈ ਸਿਰ ਬੰਧਿ ਉਦਾਰੀ॥**
**ਜਰੇ ਜਵਾਹਰ ਜਾਗਤਿ ਜੋਤੀ॥**
**ਉੱਜਲ ਗੋਲ ਪੋਇ ਬਿਚ ਮੋਤੀ॥੩॥**
**ਕਲਗੀ ਚਾਰੁ ਉਤੰਗਹਿ ਕਰੀ॥**
**ਸਤਿਗੁਰ ਸੀਸ ਧਰੀ ਬਿਧਿ ਖਰੀ॥**
**ਬਹੁ ਮੋਲਾ ਇਕ ਦੀਨਸਿ ਬਾਜ਼॥**
**ਕਰ ਬਿਠਾਇ ਦੇਖਜੋ ਮਹਾਰਾਜ॥੪॥**
{ਸੂ: ਪ੍ਰ: ਰੁ: ੧ ਅੰਸੂ ੬}

ਇਕ ਕਲਗੀ ਤੇ ਜਿਗਾ ਹੀਰਿਆਂ ਪੰਨਿਆਂ ਦੀ ਜੜਤ ਵਾਲੀ, ਇਕ ਦਸਤਾਰ ਸਮੇਤ ਪੇਸ਼ ਕੀਤੀ ਤੇ ਸੀਸ ਤੇ ਤ੍ਰੈਏ ਸ਼ੈਆਂ ਸਜਾ ਦਿੱਤੀਆਂ। ਇਕ ਦੁਸ਼ਾਲਾ, ਮੋਤੀਆਂ ਦੀ ਮਾਲਾ, ਇਕ ਕਮਾਨ, ਇਕ ਤਲਵਾਰ, ਇਕ ਚਾਂਦੀ ਦੇ ਸਾਜ਼ ਦਾ ਘੋੜਾ, ਇਕ ਬਾਜ਼, ਪੰਜ ਮੁਹਰਾਂ ਅਰਪਣ ਕੀਤੀਆਂ।

(ਇਹ ਤਵਾਰੀਖ ਖਾਲਸਾ ਦਾ ਲੇਖ ਹੈ। ਜੀਵਨ ਬਾਬਾ ਬੁੱਢਾ ਵਿਚ ਲਿਖਿਆ ਹੈ ਕਿ ਪੰਜ ਘੋੜੇ, ਇਕ ਬਾਜ਼, ਪੰਜ ਸੌ ਮੋਹਰ ਤੇ ਇਕ ਪੁਸ਼ਾਕ।)

ਔਰੰਗਜ਼ੇਬ ਨੌਵੇਂ ਸਤਿਗੁਰਾਂ ਨੂੰ ਕਤਲ ਕਰਦਾ ਹੈ ਕਿ ਮੇਰਾ ਭੈ ਬੈਠੇ, ਲੋਕੀਂ ਡਰਨ ਤੇ ਜ਼ਬਰਦਸਤੀ ਮੁਸਲਮਾਨ ਕਰ ਲਵਾਂ। ਜੇ ਮੈਂ ਗੁਰੂ ਤੇਗ ਬਹਾਦਰ ਨੂੰ ਮਾਰ ਲਿਆ ਫੇਰ ਕੌਣ ਕੁਸਕੂ? ਪਰ ਏਥੇ ਸਿੱਖਾਂ ਪੁਰ ਉਹ ਨਿਰਭੈਤਾ ਵੱਸ ਰਹੀ ਹੈ ਕਿ ਨੌਵੇਂ ਸਤਿਗੁਰ ਦੇ ਸਾਕੇ ਤੋਂ ਹੋਰ ਨਿਰਭੈ ਹੁੰਦੇ ਹਨ। ਆਪਣੇ ਸਤਿਗੁਰ ਜੀ ਦਾ ਤਿਲਕ ਪੂਰੀ ਰਾਜਸੀ ਤਖ਼ਤ-ਨਸ਼ੀਨੀ

ਦੇ ਠਾਠ ਬਾਠ ਦਾ ਕਰਦੇ ਹਨ, ਇਥੋਂ ਤਾਈਂ ਕਿ ਕਲਗੀ ਜਿਗਾ ਬੀ ਗੱਦੀ ਤੇ ਬਿਠਾ ਕੇ ਲਾਉਂਦੇ ਹਨ, ਸ਼ਸਤ੍ਰ ਘੋੜੇ ਤੇ ਬਾਜ਼ ਅਰਪਦੇ ਹਨ। ਸਿੱਖ ਭੈ ਦਿੰਦੇ ਨਹੀਂ, ਪਰ ਭੈ ਮੰਨਦੇ ਬੀ ਨਹੀਂ। ਤ੍ਰੈ ਚਾਰ ਮਹੀਨੇ ਹੋਏ ਕਿ ਨੌਵੇਂ ਗੁਰੂ ਜੀ ਸ਼ਹੀਦ ਹੁੰਦੇ ਹਨ, ਪਰ ਅਜ ਉਸੇ ਨੌਵੇਂ ਗੁਰੂ ਦੇ ਸਿੱਖ ਉਨ੍ਹਾਂ ਦੇ ਸਿਖਾਏ ਉੱਜਲ ਮਤਿ ਵਾਲੇ, ਆਨ, ਸ਼ਾਨ, ਗ਼ੈਰਤ ਤੇ ਅਣਖ ਵਾਲੇ ਅਭੈ ਬੰਦੇ ਉਨ੍ਹਾਂ ਦੇ ਥਾਪੇ ਅਸੂਲ :-

**'ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ'**
{ਸ:ਮ:੯-੧੬}

ਮੂਜਬ ਨਿਰਭੈ ਤੇ ਜਿਉਂਦੀ ਜਾਗਦੀ ਸੁਰਤਿ ਵਾਲੇ ਗੁਰ ਗਾਦੀ ਦੀ ਮਰਿਯਾਦਾ ਕਰਦੇ ਹਨ।

ਭਾਈ ਬੁੱਢੇ ਦੇ ਘਰ ਦੀ ਰਸਮ ਹੋਣ ਮਗਰੋਂ ਬੇਦੀ, ਤ੍ਰੇਹਣ, ਭੱਲੇ, ਗੁਰਵੰਸ਼ ਦੇ ਵਡਕਿਆਂ ਦੀਆਂ ਭੇਟਾਂ ਪੇਸ਼ ਹੋਈਆਂ। ਫੇਰ ਮਾਮਾ ਕ੍ਰਿਪਾਲ ਤੇ ਹੋਰ ਸੰਬੰਧੀਆਂ, ਮਸੰਦਾਂ, ਸੰਗਤਾਂ, ਸਿਖਾਂ ਵਲੋਂ ਭੇਟਾਂ ਅਰਪਣ ਹੋਈਆਂ। ਮੇਵੜਾ ਹਰ ਇਕ ਦੀ ਅਰਦਾਸ ਕਰਦਾ ਸੀ, ਮੁਨਸ਼ੀ ਲਿਖਦੇ ਹਨ ਤੇ ਮਾਮਾ ਜੀ ਤੇ ਸੇਵਕ ਸੰਭਾਲਦੇ ਸਨ। ਸੁਗਾਤਾਂ ਤੇ ਭੇਟਾਂ ਦੇ ਅੰਬਾਰ ਲਗ ਗਏ। ਇਸ ਤੋਂ ਮਗਰੋਂ ਫੇਰ ਰਾਗੀਆਂ ਨੇ ਸ਼ਬਦ ਪੜ੍ਹਿਆ, ਅਰਦਾਸਾ ਸੋਧਿਆ ਗਿਆ ਤੇ ਕੜਾਹ ਪ੍ਰਸ਼ਾਦ ਵਰਤਿਆ। ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਹਜ਼ਾਰ ਰੁਪਏ ਦਾ ਕੜਾਹ ਪ੍ਰਸ਼ਾਦ ਅੱਜ ਸੰਗਤ ਵਿਚ ਵਰਤਿਆ। ਤਵਾਰੀਖ ਖਾਲਸਾ ਵਾਲੇ ਲਿਖਦੇ ਹਨ ਕਿ ਪੰਜ ਹਜ਼ਾਰ ਦਾ ਕੜਾਹ ਪ੍ਰਸ਼ਾਦ ਵਰਤਿਆ, ਇਸ ਤੋਂ ਅੰਦਾਜ਼ਾ ਹੋ ਸਕਦਾ ਹੈ ਕਿ ਕਿੰਨੀ ਕੁ ਸੰਗਤ ਆਈ ਹੋਊ।

ਫਿਰ ਰਾਗੀਆਂ ਰਬਾਬੀਆਂ ਨੂੰ ਸ਼ਬਦ ਭੇਟ ਅਰਦਾਸਾ ਮਿਲਿਆ, ਢਾਡੀਆਂ ਤੇ ਹੋਰ ਕੀਰਤਨੀਆਂ, ਪਾਠਕਾਂ ਨੂੰ ਬਖਸ਼ਿਸ਼ਾਂ ਹੋਈਆਂ। ਫੇਰ ਸਤਿਗੁਰ ਨੇ ਪੰਥ ਵਿਚ ਮੁਖੀਆਂ, ਨਾਮ ਰਸੀਆਂ, ਗੁਰ ਅੰਸ਼ਾਂ, ਸੰਤਾਂ, ਸਾਧੂਆਂ, ਮਸੰਦਾਂ ਨੂੰ ਯੋਗ ਸਨਮਾਨ ਦਿਤੇ। ਪਹਿਰ ਭਰ ਇਸ ਤਰ੍ਹਾਂ ਸਫ਼ਲ ਹੋਇਆ; ਕਵੀ ਸੰਤੋਖ ਸਿੰਘ ਜੀ ਨੇ ਉਸ ਵੇਲੇ ਦਾ ਰੂਪਕ ਬੱਧਾ ਹੈ:-

**ਕਲਗ਼ੀ ਰਹੀ ਬਿਰਾਜ ਉਤੰਗਾ।**
**ਦਮਕਤਿ ਮੁਕਤਾ ਹੀਰਨ ਸੰਗਾ।**
**ਚਮਰ ਢੁਰਤਿ ਸੁਠ ਬਾਰੰਬਾਰਾ।**
**ਉੱਜਲ ਹੰਸ ਮਨਿੰਦ ਉਦਾਰਾ॥੧੩॥**
**ਦਰਸਹਿਂ ਸ਼ੋਭਾ ਖਰੇ ਕਿਤੇਕ।**
**ਬੈਠਿ ਬਿਲੋਕਤਿ ਸਿੱਖ ਅਨੇਕ।**
**ਸਭਿ ਕੇ ਦ੍ਰਿਗ ਇਕ ਟਕ ਲਗਿ ਐਸੇ।**
**ਗਨ ਚਕੋਰ ਸਸਿ ਕੇ ਦਿਸ਼ਿ ਜੈਸੇ॥੧੪॥**
**ਮਨ ਬਰਬਸ ਹੀ ਸਰਬ ਚੁਰਾਏ।**
**ਜਨੁ ਸੂਰਜ ਮੁਖ ਕਮਲ ਖਿਰਾਏ।**
**ਏਕ ਜਾਮ ਲੌ ਥਿਰ ਤਹਿਂ ਭਏ।**
**ਸਭਿਨਿ ਮਨੋਰਥ ਪੂਰਨ ਕਏ॥੧੫॥**

ਫੇਰ ਦੀਵਾਨ ਤੋਂ ਟੁਰ ਕੇ ਬਾਹਰ ਆਏ, ਹਰੇਕ ਨੂੰ ਅਸੀਸ ਦਿੰਦੇ, ਹਥ ਚਾ ਕੇ ਅਸ਼ੀਰਬਾਦ ਦਾ ਇਸ਼ਾਰਾ ਕਰਦੇ ਮਹਿਲੀਂ ਆਏ। ਪਹਿਲੇ ਦਾਦੀ ਜੀ ਤੇ ਫੇਰ ਮਾਤਾ ਜੀ ਨੂੰ ਸੀਸ ਨਿਵਾਕੇ ਮਿਲੇ। ਕੁਛ ਚਿਰ ਮਗਰੋਂ ਲੰਗਰ ਵਰਤਣਾ ਸ਼ੁਰੂ ਹੋਇਆ। ਪਹਿਲਾ ਥਾਲ ਸਤਿਗੁਰੂ ਜੀ ਦੇ ਅੱਗੇ ਆਯਾ, ਦੂਜੇ ਪਾਸੇ ਸੰਗਤਾਂ ਵਿਚ ਵਰਤੀਣ ਲੱਗਾ। ਦੁਪਹਿਰ ਦਾ ਇਹ ਵੇਲਾ ਸੀ, ਹੁਣ ਤੋਂ ਲਾਕੇ ਸਵਾ ਪਹਿਰ ਰਾਤ ਗਈ ਤੱਕ ਲੰਗਰ ਵਰਤਦਾ ਰਿਹਾ। ਇਸਤੋਂ ਭੀ ਕੁਛ ਅੰਦਾਜ਼ਾ ਸਿੱਖ ਸੰਗਤ ਦੀ ਗੇਣਤੀ ਦਾ ਲੱਗਦਾ ਹੈ। ਇਸ ਗੇਣਤੀ ਤੋਂ ਉਸ ਨਿਰਭੈਤਾ ਦੀ-ਔਰੰਗੇ ਦੇ ਜ਼ੁਲਮ ਤੋਂ ਸਿੱਖਾਂ ਦੇ ਅਭੈ ਹੋਣ ਦੀ-ਜਾਚ ਹੋ ਜਾਂਦੀ ਹੈ। ਪਰ ਜ਼ਾਲਮ ਤੇ ਹੈਂਕੜ ਵਾਲੇ ਇਨਸਾਨ ਆਪਣੇ ਐਸ਼੍ਵਰਜ ਤੇ ਪ੍ਰਤਾਪ ਦੇ ਮਦ ਵਿਚ ਕਦੇ ਸਮਝਿਆ ਨਹੀਂ ਕਰਦੇ ਕਿ ਕੀਕੂੰ ਓਹਨਾਂ ਦੇ ਅਮਲ ਓਹਨਾਂ ਦੀ ਨੀਂਹ ਖੋਖਲੀ ਕਰਦੇ ਹਨ।

4.

ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਮੇਂ ਤੋਂ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਨਿਤ ਕ੍ਰਿਆ ਗੁਰਿਆਈ ਦੇ ਸੱਚੇ ਵਿਚ ਢਲ ਰਹੀ ਸੀ। ਹੁਣ ਜਦ ਗੱਦੀ ਤੇ ਬਿਰਾਜ ਗਏ ਤਾਂ ਸਾਂਗੋ ਪਾਂਗ ਉਹੋ ਰਹੁ ਰੀਤਿ ਬੱਝ ਗਈ।

ਅੰਮ੍ਰਿਤ ਵੇਲੇ ਜਾਗਣਾ, ਇਸ਼ਨਾਨ ਕਰਕੇ ਧਿਆਨ ਮਗਨ ਬੈਠ ਜਾਣਾ। ਜਿਸ ਵੇਲੇ ਹੁਣ ਸ੍ਰੀ ਦਰਬਾਰ ਸਾਹਿਬ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਲਕੀ ਆਉਂਦੀ ਹੈ; ਇਸੀ ਤਰ੍ਹਾਂ ਤੇ ਇਸੇ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਸਾ ਦੀ ਵਾਰ ਦੇ ਦੀਵਾਨ ਵਿਚ, ਜੋ ਪਹਿਲਾਂ ਤੋਂ ਸਜ ਰਿਹਾ ਹੁੰਦਾ ਸੀ, ਆਯਾ ਕਰਦੇ ਸਨ, ਇਸੇ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਹੁੰਚਦੇ ਸਨ। ਵਾਰ ਦਾ ਭੋਗ ਪੈਣ ਮਗਰੋਂ ਆਪ ਮੇਵੜੇ ਤੋਂ ਸਿਖਾਂ ਸੰਗਤਾਂ ਦੀਆਂ ਅਰਦਾਸਾਂ ਸੁਣਦੇ ਤੇ ਭਾਵਨਾ ਪੂਰਦੇ। ਫਿਰ ਇਕਾਂਤ ਹੋਕੇ ਜੋ ਸਿਖ ਦੀਖਜਾ ਦੇ ਚਾਹਵਾਨ ਹੁੰਦੇ ਉਨ੍ਹਾਂ ਨੂੰ ਪਾਹੁਲ ਦੇ ਕੇ ਨਾਮ ਦਾਨ ਬਖਸ਼ਦੇ। ਫਿਰ ਘਰ ਜਾਂਦੇ ਤੇ ਹੋਰ ਕਾਰਜ ਕਰ ਲੈਂਦੇ। ਇੰਨੇ ਨੂੰ ਲੰਗਰ ਤਿਆਰ ਹੋ ਜਾਂਦਾ। ਇਸ ਤੋਂ ਪਿਛੋਂ ਆਰਾਮ ਕਰਕੇ ਤੇ ਧਿਆਨ ਮਗਨ ਰਹਿਕੇ ਉਠਦੇ। ਫੇਰ ਸ਼ਾਹੀ ਠਾਠ ਤੇ ਬੀਰ ਰਸੀ ਸੌਜ ਸਾਮਾਨ ਦੇ ਕਾਰਜ ਨਿਬੇੜਦੇ। ਕਦੇ ਢਾਡੀਆਂ ਤੋਂ ਵਾਰ ਸੁਣਦੇ ਸੁਣਾਉਂਦੇ। ਕਦੇ ਦੂਰੋਂ ਆਏ ਸਿਖਾਂ ਨਾਲ ਖਾਸ ਕੰਮ ਕਰਦੇ। ਸੋਦਰ ਸਮੇਂ ਦੀਵਾਨ ਵਿਚ ਆ ਸਜਦੇ।

ਜੋ ਲੋਕ ਗੁਰ ਗਾਦੀ ਦਾ ਤਿਲਕ ਮਿਲਣ ਸਮੇਂ ਨਹੀਂ ਆ ਸਕੇ ਸਨ। ਓਹ ਹੁਣ ਆ ਰਹੇ ਸਨ। ਇਨ੍ਹਾਂ ਵਿਚ ਲੱਖੀ ਵਣਜਾਰਾ ਬੀ ਆਯਾ। ਉਸ ਨੇ ਨੌਵੇਂ ਸਤਿਗੁਰਾਂ ਜੀ ਦਾ ਸਾਕਾ ਸੁਣਾਇਆ। ਕਿਵੇਂ ਗੁਰੂ ਕਾ ਪਿਆਰਾ ਭਾਈ ਜੈਤਾ ਸੀਸ ਲੈ ਕੇ ਆਨੰਦ ਪੁਰ ਦੇ ਰਾਹੇ ਪੈ ਗਿਆ ਸੀ ਤੇ ਪਿਛੋਂ ਸਰੀਰ ਪਿਆ ਰਿਹਾ ਸੀ, ਕਿਵੇਂ ਮੈਨੂੰ ਰੋਹ ਚੜ੍ਹਿਆ ਕਿ ਮੈਂ ਸਿਖ ਏਥੇ ਹੋਵਾਂ ਤੇ ਸਰੀਰ ਪਿਆ ਰਹੇ। ਫੇਰ ਮੈਂ ਤੇ ਊਦੇ ਨੇ ਆਪਣੇ ਬੈਲ ਉਧਰ ਨੂੰ ਪਰੇਰੇ ਤੇ ਅੱਖ ਬਚਾ ਕੇ ਸਰੀਰ ਗਡਿਆਂ ਵਿਚ ਲੁਕਾ ਲਿਆ। ਮੇਰੇ ਨਾਲ ਕੋਈ ਸੌ ਗੱਡਾ ਸੀ। ਅਸੀਂ ਦੋ ਢਾਈ ਕੋਹ ਆਪਣੇ ਪਿੰਡ ਰਕਾਬ ਗੰਜ ਆ ਗਏ ਤੇ ਸਰੀਰ ਨੂੰ ਸ਼ਨਾਨ ਕਰਾ ਕੇ ਇਕ ਕਾਠ ਦੇ ਭਰੇ ਕੋਠੇ ਵਿਚ ਧਰਕੇ ਅਗਨੀ ਲਾ ਦਿਤੀ, ਅੱਗ ਫੈਲ ਗਈ ਚੁਫੇਰੇ, ਸਾਰਾ ਪਿੰਡ ਇਧਰ ਲਗ ਪਿਆ। ਕੁਤਵਾਲ ਆਦਿਕ ਬੀ ਸੂਹਾਂ ਕੱਢਦੇ ਆਏ, ਪਰ ਅੱਗੇ ਗੱਡਾ ਬੀ ਵਿਚੇ ਤੇ ਘਰ ਬੀ ਅੱਗ ਦਾ ਅਲਾਂਬਾ ਹੋ ਰਹੇ ਸੇ; ਸੋ ਕਿਸੇ ਨਾ ਬੁੱਝੀ ਤੇ ਤੁਸਾਂ ਦਾਸਾਂ ਦੀ ਪੈਜ ਰੱਖ ਲਈ। ਗੁਰੂ ਜੀ ਬੋਲੇ: "ਸਿਖਾ! ਨਿਹਾਲ, ਤੇਰਾ ਘਰ, ਜੋ ਤੂੰ ਗੁਰੂ ਸੇਵਾ ਵਿਚ ਸਾੜ ਘੱਤਿਆ ਹੈ, ਕਿਸੇ ਦਿਨ ਗੁਰੂ ਧਾਮ ਬਣੇਗਾ। ਹਾਂ ਸਿਖੀ ਹੁਣ ਐਸੀ ਟੁਰੇਗੀ ਕਿ ਸਿਖ ਸਦਾ

ਸਨਮੁਖ ਰਹੇਗਾ। ਸਿਖ ਅਹਿਲ ਮੁਨਾਰਾ ਹੋਵੇਗਾ ਜੋ ਦੂਰੋਂ ਪਿਆ ਦਿੱਸੇਗਾ।" ਇਸ ਪ੍ਰਕਾਰ ਦੂਰ ਨੇੜੇ ਤੋਂ ਸਿਖ ਆਉਂਦੇ ਤੇ ਭਵ ਸਾਗਰ ਤਰਦੇ ਰਹੇ।

ਉਸ ਸਮੇਂ ਮੁਲਤਾਨ ਵਿਚ ਇਕ ਗੁਰੂ ਕਾ ਸਿਖ ਸੀ ਉਸ ਦਾ ਨਾਉਂ ਰੂਪਾ ਸੀ। ਬੜਾ ਧਨ-ਪਾਤ੍ਰ ਤੇ ਵਪਾਰੀ ਸੀ ਤੇ ਗੁਰੂ ਕਾ ਅਤਿ ਪ੍ਰੇਮੀ ਤੇ ਜੀਵਨ ਦਾ ਸੁੱਚਾ ਸਿੱਖ ਸੀ। ਨਾਮੀ, ਨੇਮੀ, ਬਾਣੀ ਦਾ ਪ੍ਰੇਮੀ, ਹਥੋਂ ਦੇਕੇ ਭਲਾ ਮਨਾਉਣ ਵਾਲਾ, ਸਚਾ ਤੇ ਸੁੱਚਾ। ਉਸੇ ਦੇਸ਼ ਇਕ ਹੋਰ ਰੂਪੇ ਨਾਮ ਦਾ ਧਾੜਵੀ ਸੀ। ਇਕ ਜੋ ਧਾੜਾ ਪਿਆ, ਹਾਕਮਾਂ ਨੇ ਇਸ ਗੁਰ ਸਿਖ ਰੂਪੇ ਨੂੰ ਬੰਨ੍ਹ ਲਿਆ। ਮੁਕਦਮਾ ਕਾਜ਼ੀ ਦੇ ਪੇਸ਼ ਹੋਇਆ, ਕੋਤਵਾਲ ਆਦਿਕਾਂ ਨੇ ਤਾਂ ਇੰਨਾ ਜ਼ੋਰ ਲਾਇਆ ਤੇ ਝੂਠੇ ਸਬੂਤ ਦਿਤੇ ਕਿ ਰੂਪਾ ਬੱਝ ਗਿਆ ਸੀ। ਪਰ ਜਦ ਕਾਜ਼ੀ ਪੁਛੇ ਰੂਪਿਆ, ਸੱਚ ਦੱਸ ਤਾਂ ਉਹ ਕਹੇ ਮੈਂ ਸਿੱਖ ਹਾਂ, ਕਾਜ਼ੀ ਜੀ! ਸਿੱਖ ਨਹੀਂ ਪਾਪ ਕਰਦਾ। ਤਦ ਕਾਜ਼ੀ ਸੰਸੇ ਵਿਚ ਪੈ ਜਾਵੇ। ਕਾਜ਼ੀ ਨੂੰ ਤਜ਼ਰਬਾ ਸੀ ਕਿ ਸਿਖ ਕਦੇ ਝੂਠ ਨਹੀਂ ਬੋਲਦਾ। ਉਸ ਸਮੇਂ ਸਿਖ ਦੀ ਉਗਾਹੀ ਤੇ ਅਦਾਲਤਾਂ ਧੱਕਾ ਨਹੀਂ ਸਨ ਕਰਿਆ ਕਰਦੀਆਂ, ਐਤਨਾ ਸਿੱਖ ਦਾ ਸੱਚ ਨਾਮਵਰੀ ਵਾਲਾ ਸੀ। ਇਸ ਕਰਕੇ ਕਾਜ਼ੀ ਕੁਛ ਦੇਰ ਲਾਉਂਦਾ ਰਿਹਾ, ਅੰਤ ਰੂਪਾ ਧਾੜਵੀ ਕਿਤੇ ਹੋਰਥੇ ਫੜਿਆ ਗਿਆ ਤੇ ਇਸ ਚੋਰੀ ਦਾ ਮਾਲ ਬੀ ਉਸ ਤੋਂ ਮਿਲ ਗਿਆ। ਇਹ ਸਿਖ ਰੂਪਾ ਬਰੀ ਹੋ ਗਿਆ ਤੇ ਹੁਣ ਗੁਰੂ ਕੇ ਹਜ਼ੂਰ ਹਾਜ਼ਰੀ ਲਈ ਤਿਆਰ ਹੋਇਆ ਕਿ ਉਸ ਦੇ ਘਰੋਂ ਬੀਮਾਰ ਹੋ ਗਈ। ਦੁਖੀ ਹੋਇਆ ਕਿ ਮੈਂ ਗੁਰ ਗਾਦੀ ਵੇਲੇ ਨਹੀਂ ਪੁੱਜ ਸਕਿਆ, ਹੁਣ ਪੁੱਜਦਾ, ਪਰ ਭਾਣਾ ਮੰਨਕੇ ਦੁਲਚੇ ਕੋਲ ਗਿਆ। ਇਹ ਮੁਲਤਾਨ ਦਾ ਮਸੰਦ ਸੀ ਜੋ ਗੁਰੂ ਕੇ ਹਜ਼ੂਰ ਦੀਪਮਾਲਾ ਤੇ ਜਾ ਰਿਹਾ ਸੀ। ਰੂਪਾ ਉਸ ਦੇ ਘਰ ਪੁੱਜਾ ਤੇ ਜਾ ਕੇ ਉਸ ਦੇ ਅੱਗੇ ਸੌ ਮੋਤੀ ਸੁੱਚੇ ਦਸਤਾਰ ਲਈ, 50 ਮੋਹਰਾਂ, ਇਕ ਜੋੜੀ ਕੜੇ ਜੜਾਊ, ਇਕ ਖੰਜਰ ਜੜਾਊ, ਇਕ ਪੁਸ਼ਾਕ ਰੇਸ਼ਮੀ ਦਰਿਆਈ ਦੀ, ਦੋ ਪੁਸ਼ਾਕੇ ਮਾਤਾ ਜੀਆਂ ਵਾਸਤੇ ਪੱਟ ਦੇ ਤੇ ਹੋਰ ਪਦਾਰਥ ਧਰਕੇ ਆਖਿਆ ਕਿ ਇਹ ਭੇਟਾ ਅੱਗੇ ਧਰ ਕੇ ਰੋ ਕੇ ਆਖੀਂ: ਗੁਰੂ ਨਾਨਕ ਦਾ ਘਰ ਸਭ ਤੋਂ ਵੱਡਾ ਹੈ, ਦਾਤਾ! ਤੂੰ ਧੰਨ ਹੈਂ! ਜਿਸ ਨੇ ਮੇਰੀ ਸ਼ਰਮ ਰੱਖੀ! ਤੂੰ ਧੰਨ ਹੈਂ! ਕ੍ਰਿਪਾਲ ਹੋ, ਹੁਣ ਇਨ੍ਹਾਂ ਸੱਧਰਾਂਦੇ ਨੈਣਾਂ ਨੂੰ ਦਰਸ਼ਨ ਦੇਹ। ਮੈਂ ਸ਼ਰਮਿੰਦਾ ਹਾਂ, ਬੇਮੁਖ ਹਾਂ, ਕਿ ਨੌਵੇਂ ਸਤਿਗੁਰਾਂ ਦੇ ਸਾਕੇ ਵੇਲੇ ਨਾ ਪੁੱਜਾ, ਆਪ ਦੇ

ਤਖ਼ਤ ਬਹਿਣ ਵੇਲੇ ਨਾ ਅੱਪੜਿਆ, ਹੁਣ ਮੌਤ ਤੇ ਅਪਜਸ ਦੇ ਮੂੰਹੋਂ ਛੁੱਟ ਕੇ ਤਿਆਰ ਹੋਇਆ ਹਵਾਇਆ ਫੇਰ ਰਹਿ ਗਿਆ, ਦਾਤਾ! ਮਿਹਰ ਕਰ, ਅਰ ਦਰਸ਼ਨ ਬਖਸ਼!

5.

ਦੂਲਚਾ ਆਨੰਦ ਪੁਰ ਅੱਪੜ ਗਿਆ ਸੀ, ਨਾਲ ਸੰਗਤ ਬੀ ਆਈ ਸੀ; ਸਾਰੇ ਪੇਸ਼ ਹੋ ਚੁਕੇ ਸੇ। ਸਤਿਗੁਰਾਂ ਦੇ ਅੱਗੇ 'ਨਾ ਆ ਸਕੇ ਸਿੱਖਾਂ' ਦੀਆਂ ਕਾਰ ਭੇਟਾ ਪੇਸ਼ ਹੋਈਆਂ, ਮੇਵੜੇ ਅਰਦਾਸ ਕੀਤੀ, ਖਜ਼ਾਨੇ ਦਾਖ਼ਲ ਹੋ ਗਈਆਂ, ਗੱਲ ਮੁੱਕ ਗਈ। ਦੀਪਮਾਲਾ ਦਾ ਦਰਸ਼ਨ ਮੇਲਾ ਹੋ ਚੁੱਕਾ।

ਇਕ ਦਿਨ ਭਾਈ ਹਰਦਿੱਤਾ ਜੀ ਤੇ ਦੂਲਚੇ ਦੇ ਏਕਾਂਤ ਮੇਲੇ ਹੋਏ ਤੇ ਬਚਨ ਬਿਲਾਸ ਚੱਲ ਪਏ। ਹਰਦਿੱਤਾ ਕਹਿ ਰਿਹਾ ਸੀ ਕਿ ਦਸਮੇਂ ਸਤਿਗੁਰ ਜੀ ਗੁਰੂ ਹਰਗੋਬਿੰਦ ਜੀ ਦੇ ਤਰੀਕੇ ਤੇ ਚੱਲ ਰਹੇ ਹਨ। ਕਿੰਨੀ ਨਿੱਕੀ ਆਰਬਲਾ ਹੈ, ਤੇ ਸ਼ਸਤ੍ਰਾਂ ਤੇ ਜੰਗੀ ਸਮਾਨਾਂ ਨਾਲ ਕਿੰਨਾ ਪਿਆਰ ਹੈ। ਦੂਲਚਾ ਕਹਿੰਦਾ ਸੀ ਕਿ ਔਰੰਗਜ਼ੇਬ ਦੇ ਵੈਰ ਨੂੰ ਰਗੜ ਨਹੀਂ ਦੇਣੀ ਚਾਹੀਏ। ਹਰਦਿੱਤਾ ਕਹਿ ਰਿਹਾ ਸੀ ਕਿ ਸਤਿਗੁਰੂ ਭੁੱਲ ਨਹੀਂ ਕਰਦੇ। ਤੁਸੀਂ ਓਨ੍ਹਾਂ ਨੂੰ ਕਿਉਂ ਮਾਮੂਲੀ ਬੱਚਾ ਸਮਝਦੇ ਹੋ। ਦੂਲਚਾ ਜੀਓ, ਤੁਸੀਂ ਗ਼ਲਤੀ ਤੇ ਹੋ ਕਿ ਸਾਰੇ ਮਨੁੱਖ ਇਕੋ ਜੇਹੇ ਹਨ ਤੇ ਇਕ ਕਿਸਮ ਦੇ ਜੀਵ ਹਨ। ਉਂਵ ਮਨੁੱਖ ਮਾਤ੍ਰ ਮਾਨਸ ਦੀ ਜਾਤ ਤਾਂ ਇਕੋ ਹਨ ਪਰੰਤੂ ਹਰੇਕ ਦੇ ਅੰਦਰਲੇ ਦੀ ਤਾਕਤ, ਲਿਆਕਤ, ਪ੍ਰਬੀਨਤਾ ਅੱਡ ਅੱਡ ਹੈ, ਹਰੇਕ ਦੇ ਦਿਲ ਦਿਮਾਗ਼ ਅੱਡ ਅੱਡ ਤਾਕਤਾਂ ਰਖਦੇ ਹਨ। ਸੋ ਵਡਿਆਈ ਛੁਟਿਆਈ ਦਾ ਬੀਜ ਅੰਦਰ ਹੈ। ਫੇਰ ਕੋਈ ਇਨਸਾਨ ਕਲਾਧਾਰੀ ਹੁੰਦਾ ਹੈ। ਉਹ ਪੁਰਖ ਦੂਸਰਿਆਂ ਸਿਆਣਿਆਂ ਨਾਲੋਂ ਸੁਤੇ ਸਿਧ ਤੇ ਵਧੇਰੇ ਪ੍ਰਬੀਨ ਹੁੰਦਾ ਹੈ। ਕਲਾਧਾਰੀ ਇਕ ਜੀਉਂਦੀ ਤਾਕਤ ਹੈ, ਮਨੁੱਖਾਂ ਵਿਚ ਮਨੁੱਖਾਂ ਤੋਂ ਉਚੇਰੀ ਸ਼੍ਰੇਣੀ ਦਾ ਮਣਕਾ ਹੈ, ਉਹ ਬਲਦਾ ਭਬਾਕਾ ਹੈ; ਜੀਵਨ ਅਲਾਂਬਾ ਹੈ।

ਦੂਲਚਾ— ਕੀ ਸਤਿਗੁਰੂ ਕਲਾਧਾਰੀ ਹਨ?

ਹਰਦਿੱਤਾ— ਮੈਂ ਇਹ ਕਹਿਣਾ ਬੇਅਦਬੀ ਸਮਝਦਾ ਹਾਂ, ਕਿਉਂਕਿ ਕਲਾਧਾਰੀ ਉਨ੍ਹਾਂ ਦੇ ਅੱਗੇ ਨੀਵੀਂ ਸ਼੍ਰੇਣੀ ਹੈ, ਉਹ ਉਨ੍ਹਾਂ ਵਿਚੋਂ ਬੀ ਉੱਚੀ ਸ਼ੈ ਹਨ।

ਦੂਲਚਾ— ਕਰਾਮਾਤੀ ਹਨ?

ਹਰਦਿੱਤਾ— ਕਰਾਮਾਤ ਕੋਈ ਵੱਡੀ ਗੱਲ ਨਹੀਂ, ਪਰ ਕਈ ਨਿੱਕੇ ਮਨਾਂ ਨੂੰ ਭਰੋਸਾ ਆਉਂਦਾ ਹੀ ਕਰਾਮਾਤ ਤੋਂ ਹੈ। ਦੇਖੋ ਅਗਲੇ ਦਿਨ ਸਤਿਗੁਰਾਂ ਤ੍ਰੈ ਬਰਛੇ ਮਾਰਕੇ ਤ੍ਰੈ ਸੁੰਮ ਪਾਣੀ ਦੇ ਖੁਹਲੇ ਹਨ, ਇਸ ਅਚਰਜ ਕਾਰਜ ਪਰ ਹਜ਼ਾਰਾਂ ਜੀਵਾਂ ਦਾ ਸੰਸਾ ਨਵਿਰਤ ਹੋ ਗਿਆ, ਸਭ ਨੇ ਮੰਨ ਲਿਆ ਕਿ ਇਸ ਕਿਸ਼ੋਰ ਅਵਸਥਾ ਵਿਚ ਜੋਤਿ ਗੁਰੂ ਨਾਨਕ ਦੀ ਹੈ। ਫੇਰ ਇਕ ਦਿਨ ਇਕ ਆਦਮੀ ਬਜ਼ਾਰ ਵਿਚ ਰੋਂਦਾ ਪਿਆ ਸੀ ਕਿ ਮੇਰੀ ਥੈਲੀ ਚੋਰ ਚੁਰਾ ਲੈ ਗਿਆ ਹੈ। ਸਤਿਗੁਰਾਂ ਪਾਸ ਪੁੱਜਾ ਕਿ ਆਪ ਦੇ ਘਰ ਆਇਆਂ ਬੀ ਚੋਰ ਪੈਂਦੇ ਹਨ, ਤਦ ਆਪ ਨੇ ਚੋਰ ਦਾ ਘਰ ਤੇ ਉਸ ਦੀ ਤਾਕੀ ਵਿਚ ਥੈਲੀ ਦਾ ਪਤਾ ਦੇ ਕੇ ਆਦਮੀ ਟੋਰੇ। ਠੀਕ ਉਥੋਂ ਹੀ ਸਭ ਕੁਛ ਨਿਕਲਿਆ। ਇਹ ਨਿਸ਼ਾਨੀਆਂ ਦਿਲਾਂ ਨੂੰ ਈਮਾਨ ਬਨ੍ਹਾਂਦੀਆਂ ਹਨ। ਇਹ ਸੁਣਕੇ ਦੂਲਚੇ ਦਾ ਰੰਗ ਕੁਛ ਫਿਰਿਆ, ਕੁਛ ਘਬਰਾ ਜਿਹਾ ਆਇਆ, ਪਰ ਫੇਰ ਸੰਭਲ ਕੇ ਕਹਿਣ ਲਗਾ:-"ਉਮਰ ਬੜੀ ਛੋਟੀ ਹੈ, ਸਮਾਧੀ ਧਿਆਨ ਜੋਗ ਵਿਚ ਜੁੜਨਾ-ਪਾਰਦਰਸ਼ਕ ਦ੍ਰਿਸ਼ਟੀ ਦਾ ਹੋਣਾ, ਇਸ ਉਮਰੇ ਕਿੰਵ?"

ਹਰਦਿੱਤਾ— ਦੂਲਚਿਆ! ਤੂੰ ਕਿਥੇ ਚਲਾ ਗਿਆ ਹੈਂ, ਇਨ੍ਹਾਂ ਨੂੰ ਹਠ ਯੋਗੀ ਕਿ ਰਾਜ ਯੋਗੀ ਸਮਝਦਾ ਹੈਂ? ਗੁਰ ਨਾਨਕ ਦਾ ਘਰ ਤੂੰ ਕਰਾਮਾਤਾਂ ਜਾਂ ਹਠਾਂ ਨਾਲ ਕਰਾਮਾਤਾਂ ਕਰਦਾ ਸਮਝਿਆ ਹੈ? ਇਹ ਤਾਂ ਕੋਈ ਅਰੀਮੀ ਘਰ ਹੈ, ਇਥੇ ਰੂਹਾਨੀ ਤਾਕਤ ਅਰੀਮੀ ਹੈ। ਦੇਖ! ਕਰਾਮਾਤ, ਸਭ ਤੋਂ ਵੱਡੀ ਕਰਾਮਾਤ ਇਹ ਹੈ ਕਿ ਕਦੇ ਕਿਤੇ ਕਲਾਧਾਰੀ ਦੇ ਬਾਦ ਕਲਾਧਾਰੀ ਨਹੀਂ ਆਇਆ, ਕਿਤੇ ਆਇਆ ਹੋਊ ਤਾਂ ਇਕ, ਹੱਦ ਦੋ। ਇਥੇ ਦੇਖ ਗੁਰੂ ਨਾਨਕ ਦੇਵ ਤੋਂ ਲੈ ਦਸਮੇਂ ਜਾਮੇਂ ਤਕ ਇਕ ਤੋਂ ਬਾਦ ਦੂਆ ਰੂਹਾਨੀ ਕਲਾ ਦੇ ਕਲਾਵਾਨਾਂ ਦਾ ਸਰਦਾਰ ਆਯਾ ਹੈ। ਸੋਚਕੇ ਦੇਖ ਕਿਸ ਤੋਂ ਕਿਹੜਾ ਘੱਟ ਸੀ? ਇਹ ਰੱਬੀ ਕਰਾਮਾਤ ਹੈ, ਨਵਾਂ ਰਾਹ, ਨਵਾਂ ਮਾਰਗ। ਮੋਏ ਜਿਵਾ ਦਿੱਤੇ ਹਨ, ਰੂਹਾਂ ਭਰ ਦਿੱਤੀਆਂ ਹਨ, ਨਾਮ ਮਨਾਂ ਵਿਚ ਪ੍ਰੋ ਦਿਤੇ ਹਨ, ਵਾਹਿਗੁਰੂ ਜੀ ਦੀ ਮਾਨੋਂ ਮੂਰਤ ਦਿਲਾਂ ਉਤੇ ਖਿੱਚ ਦਿੱਤੀ ਹੈ, ਇਹ ਹੈ ਕਰਾਮਾਤ। ਦੇਖ! ਕੀਹ ਉਮਰ ਹੈ, ਕੀਕੂੰ ਭਜਨ ਬੰਦਗੀ ਹੈ, ਕੀਕੂੰ ਨਾਮ ਦਾਨ ਦਿੰਦੇ ਹਨ, ਨਾਮ ਦਿੰਦੇ ਹਨ ਤਾਂ ਅੰਦਰ ਪੁੜਦਾ ਹੈ, ਅਜੇ ਇਸੇ ਦੀਪਮਾਲਾ ਦੀ ਗੱਲ ਹੈ ਕਿ ਇਕ ਬੈਰਾਗੀ ਸਾਧੂ ਨੇ ਸਤਿਗੁਰ ਜੀ

ਨੂੰ ਕਿਹਾ, "ਮੈਂ ਦੂਰੋਂ ਆਸ ਕਰਕੇ ਆਇਆ ਸੀ, ਮੈਂ ਸਾਧ ਹੋਇਆ, ਮੈਨੂੰ ਸਾਂਈਂ ਨਹੀਂ ਲੱਭਾ, ਮੈਂ ਸੁਣਿਆਂ ਗੁਰ ਨਾਨਕ ਦੇ ਦਰ ਰੱਬ ਲੱਭਦਾ ਹੈ, ਹੇ ਉਸ ਗੱਦੀ ਦੇ ਮਾਲਿਕਾ! ਮੈਂ ਤੇ ਰਹਿਮ ਕਰ, ਮੈਨੂੰ ਬੀ ਕੋਈ ਕਣੀ ਦਾਨ ਕਰ"। ਦੇਖੋ ਦੂਲਚਾ ਜੀ! ਮੈਂ ਪਾਸ ਖੜਾ ਸਾਂ; ਸਤਿਗੁਰ ਉਸ ਨੂੰ ਕਹਿਣ ਲਗੇ: "ਓਏ ਸਾਧ ਰਾਮ! ਤੱਕ ਮੇਰੀ ਵੱਲ, ਹੱਛੀ ਤਰ੍ਹਾਂ ਤੱਕ! ਤੱਕਿਆ ਈ? ਕਹੁ ਵਾਹਿਗੁਰੂ!"

ਉਸ ਨੇ ਕਹਿਆ: 'ਵਾਹਿਗੁਰੂ'। ਮੇਰੇ ਦੇਖਦੇ ਨੈਣ ਮੁੰਦ ਕੇ ਖੜਾ ਰਿਹਾ, ਫੇਰ ਚਰਨਾਂ ਤੇ ਢੈ ਪਿਆ, ਰੋ ਪਿਆ, ਫੇਰ ਬੋਲ ਪਿਆ, "ਕਦੇ ਨਹੀਂ ਸੀ ਡਿੱਠਾ : ਇਹ ਰਸ, ਇਹ ਸੁਆਦ। ਨਾਮ ਮੈਂ ਜਪਿਆ ਹੈ, ਪਰ ਗਲ੍ਹਾਂ, ਮੂੰਹ ਸਿਰ ਥਕ ਵੈਂਦਾ ਸੀ। ਇਹ ਨਾਮ ਹੈ ਰਸ ਵਾਲਾ, ਨਾਮ ਹੈ ਕਿ ਨਾਮਵਾਲਾ ਆਪ ਹੈ"!

**ਦੂਲਚਿਆ! ਇਹ ਹੈ ਕਰਾਮਾਤ।**
**ਸਤਿਨਾਮ ਬਿਨੁ ਬਾਦਰਿ ਛਾਈ॥**
(ਵਾਰਾਂ: ਭਾ: ਗੁ: ੧-੪੩)

**ਪੁਨਾ: ਬਾਝੋ ਸਚੇ ਨਾਮ ਦੇ ਹੋਰੁ ਕਰਾਮਾਤਿ ਅਸਾਂ ਤੇ ਨਾਹੀ॥**
(ਵਾ: ਭਾ: ਗੁ: ੧/੪੩)

**ਪੁਨਾ: ਸਾ ਸਿਧਿ ਸਾ ਕਰਮਾਤਿ ਹੈ ਅਚਿੰਤੁ ਕਰੇ ਜਿਸੁ ਦਾਤਿ॥**
(ਸੋਰਠਿ ਵਾਰ ਮਹਲਾ ੩, ਪੰਨਾ ੬੫੦)

ਦੂਲਚਾ— (ਝਿਝਕ ਕੇ) ਪਰ ਇਸ ਕਿਸ਼ੋਰ ਅਵਸਥਾ ਵਿਚ ਕਿੰਵ?

ਹਰਦਿੱਤਾ— ਦਸਾਂ ਜਾਮਿਆਂ ਵਿਚ ਜੋਤਿ ਇਕੋ ਨੇ ਕੰਮ ਕੀਤਾ ਹੈ, ਉਸ ਜੋਤਿ ਨੂੰ ਸਰੀਰ ਦੇ ਵਡੇ ਛੋਟੇ ਹੋਣ ਦਾ ਕੁਛ ਫ਼ਰਕ ਨਹੀਂ। ਉਹ ਜੋਤਿ ਕੋਈ ਅਗੰਮੀ ਸ਼ੈ ਹੈ। ਵਾਹਿਗੁਰੂ-ਗੁਰੂ ਹੈ, ਉਸਦੀ 'ਗੁਰੂ ਜਗੋਤੀ' ਮੇਰੀ ਜਾਚੇ ਉਹੋ 'ਜਗੋਤੀ' ਹੈ ਜੋ ਗੁਰੂ ਨਾਨਕ ਵਿਚ ਕੰਮ ਕਰਦੀ ਦਸਾਂ ਵਿਚ ਆਈ ਹੈ, ਪਰ ਦੂਲਚੇ ਮਿੱਤਰਾ! ਮੈਨੂੰ ਡਰ ਹੈ ਤੇਰੇ ਅੰਦਰ ਕੋਈ ਹੋਰ ਮੋਹ ਹੈ, ਉਹ ਤੈਨੂੰ ਠੁਹਕਰ ਲਾ ਰਿਹਾ ਹੈ, ਕਿਸੇ ਵੇਲੇ ਵਡੀ ਸੱਟ ਮਾਰੇਗਾ। ਤਕੜਾ ਹੋ ਮਿੱਤ੍ਰਾ! ਗੁੱਸੇ ਨਾ ਹੋਵੀਂ, ਮੈਂ ਪਿਆਰ ਨਾਲ ਕਹਿ ਰਿਹਾ ਹਾਂ।

ਦੂਲਚਾ— ਐਡੀ ਐਡੀ ਦੂਰੋਂ ਆਉਂਦੇ ਹਾਂ, ਜੋ ਲਿਆਉਂਦੇ ਹਾਂ ਅੱਗੇ ਧਰਦੇ ਹਾਂ, ਹਾਕਮਾਂ ਤੋਂ ਡਰਦੇ ਨਹੀਂ, ਉਮਰਾ ਵਲ ਤੱਕਦੇ ਨਹੀਂ, ਉਸੇ ਤਰ੍ਹਾਂ ਚਾਕਰ ਹਾਂ, ਜਿਵੇਂ ਪਹਿਲਿਆਂ ਦੇ ਸਾਂ, ਅਜੇ ਸੁਹਣਿਆਂ! ਸਾਨੂੰ ਠੁਹਕਰਾਂ ਦੇਂਦਾ ਹੈਂ ਤੇ ਡਰਾਵੇ ਦੱਸਦਾ ਹੈਂ? ਚੰਗਾ!

ਹਰਦਿੱਤਾ— ਵੀਰਾ! ਮੈਂ ਦਾਹ ਨਾਲ ਨਹੀਂ ਕਿਹਾ, ਪਿਆਰ ਨਾਲ ਕਿਹਾ ਹੈ। ਤੁਸਾਨੂੰ ਕਿਉਂ 'ਕਿੰਤੂ' ਫੁਰਦੇ ਹਨ? ਸਿੱਖੀ ਤਾਂ ਪਿਆਰ ਦਾ ਨਾਉਂ ਹੈ, ਸਿਖੀ 'ਸਿਦਕ' ਨੂੰ ਆਖਦੇ ਹਨ। ਫੇਰ ਸਾਡਾ ਸਤਿਗੁਰ ਜ਼ਾਹਰ ਹੈ, ਹਾਜ਼ਰ ਹੈ। ਨੌਂ ਜਾਮੇਂ ਅਸਾਂ ਤੇ ਸਾਡੇ ਵੱਡਿਆਂ ਨੇ ਤੱਕੇ ਹਨ, ਮੇਰੇ ਆਪਣੇ ਵਡੇ ਅਜ਼ਮਤ ਵਾਲੇ ਹੋਏ ਹਨ, ਪਰ ਇਸ ਦਰ ਦੇ ਦਾਸ ਤੇ ਪਿਆਰਾਂ ਵਾਲੇ ਰਹੇ ਹਨ। ਤੁਸਾਨੂੰ ਪਤਾ ਹੈ ਕਿ ਮੇਰੇ ਵੱਡੇ ਭਰਾ ਨੇ ਨੌਵੇਂ ਗੁਰਾਂ ਤੋਂ ਵਿਛੁੜਕੇ ਜੀਉਣਾ ਪਸੰਦ ਨਹੀਂ ਸੀ ਕੀਤਾ। ਮੇਰੀਆਂ ਆਸਾਂ ਤਾਂ ਇਹ ਹਨ ਕਿ ਇਸ ਮੂਰਤੀ ਨੇ, ਜਿਸਨੂੰ ਮੈਂ ਸਦਾ ਇਕਰਸ ਜਾਗਦੀ ਜੋਤਿ ਸਮਝਦਾ ਹਾਂ, ਦੇਸ਼ ਦਾ ਭਾਰ ਹਰਨਾ ਹੈ। ਸਫੁਟ ਲੱਛਣ ਹੈਨ ਕਿ ਏਹ ਦੇਸ਼ ਦਾ ਰਾਜ-ਦੁਖ ਭੀ ਦੂਰ ਕਰਨਗੇ। ਮੁਗਲਾਂ ਦਾ ਤੇਜ਼ ਬੜਾ ਹੈ, ਪਰ ਤੇਜ਼ ਹਿਰ ਚਲਿਆ ਹੈ, ਦੁਪਹਿਰ ਲੰਘ ਗਈ ਹੈ, ਸੂਰਜ ਢਾਲੇ ਪੈ ਗਿਆ ਹੈ, ਚਾਹੇ, ਦੁਪਹਿਰ ਮਗਰੋਂ ਉਂਵ ਢਲਿਆ ਪ੍ਰਤੀਤ ਨਹੀਂ ਦੇਂਦਾ। ਜ਼ੁਲਮ ਅਤਿ ਦਾ ਹੈ, ਜੋ ਜ਼ਾਲਮ ਦੇ ਆਪਣੇ ਪੈਰ ਕੁਹਾੜਾ ਹੈ। ਗੁਰੂ ਜੀ ਦਾ ਸਾਕਾ ਉਨ੍ਹਾਂ ਦੇ ਤਪ ਤੇਜ ਨੂੰ ਮੁਕਾ ਗਿਆ ਹੈ; ਹੁਣ ਵੱਡਾ ਬ੍ਰਿਛ ਡਿਗਦਿਆਂ; ਸੁਕਦਿਆਂ ਕੁਛ ਸਮਾਂ ਤਾਂ ਲੈਂਦਾ ਹੀ ਹੈ ਨਾ। ਇਹ ਕੁਮਾਰ ਮੂਰਤੀ, ਮੇਰੀ ਆਸ ਹੈ, ਇਸ ਜ਼ੁਲਮ ਭਰੇ ਰਾਜ ਦੀ ਨੀਂਹ ਨਿਆਂ ਦੇ ਪਾਣੀਆਂ ਵਿਚ ਗਾਲੇਗੀ। ਅਗੋਂ ਭਾਈ ਅੰਤਰਜਾਮੀ ਕੌਣ ਹੈ?

ਦੂਲਚਾ— ਤੁਸੀਂ ਹੀ ਕਹਿੰਦੇ ਹੋ ਕਿ ਕਿਸ਼ੋਰ ਮੂਰਤੀ ਅੰਤਰਜਾਮੀ ਹਨ।

ਹਰਦਿੱਤਾ— (ਗੰਭੀਰ ਹੋਕੇ) ਇਹ ਤਾਂ ਡੰਕੇ ਦੀ ਚੋਟ ਆਖਦਾ ਹਾਂ, ਢੋਲ ਵਜਾਕੇ ਆਖਦਾ ਹਾਂ ਕਿ ਮੇਰੇ ਸਤਿਗੁਰ ਅੰਤਰਜਾਮੀ ਹਨ, ਮੇਰੇ ਸਤਿਗੁਰੂ ਸਦਾ ਵਾਹਿਗੁਰੂ ਨਾਲ ਅੰਤਰ ਆਤਮੇ ਜੁੜੇ ਹਨ, ਉਨ੍ਹਾਂ ਵਿਚ ਸਦਾ ਵਾਹਿਗੁਰੂ ਜੀ ਦੀ ਜੋਤਿ ਦੇ 'ਬਲ ਤੇ ਬੁੱਧੀ' ਲਹਿਰੇ ਮਾਰਦੇ ਹਨ। ਉਹ ਹਨ ਜੋ ਓਹ ਹਨ, ਓਹ ਪੂਰਨ ਹਨ ਤੇ ਪੂਰਨ ਦੇ ਹਨ। ਅੰਤਰਜਾਮੀ ਕਹਿਣਾ ਕੋਈ ਬੜੀ ਵਡਿਆਈ ਦੇਣੀ ਨਹੀਂ; ਓਹ ਤਾਂ ਸਾਰੀ ਪਰਮੇਸ਼ਰਤਾਈ;

ਰੂਹਾਨੀਅਤ, ਅਲੂਹੀਅਤ ਨਾਲ ਸਰਸ਼ਾਰ ਭਰਪੂਰ ਲਹਿ ਲਹਿ ਕਰ ਰਹੇ ਹਨ। 'ਗੁਰ ਨਾਨਕ ਦੇਵ ਗੋਵਿੰਦ ਰੂਪ -ਬਸੰਤ ਮ:5, ਅਸ਼ਟ-1' ਇਸ ਵਿਚ ਫ਼ਖ਼ਰ ਹੈ; ਸੁਖ ਹੈ, ਇਹ ਸੱਚ ਹੈ ਤੇ ਸੁਖਦਾਈ ਸੱਚ ਹੈ। ਤੂੰ ਬੀ ਇਸੇ ਦਰ ਦਾ ਹੈਂ, ਤੂੰ ਬੀ ਇਹੋ ਜਾਣਦਾ ਹੋਸੇਂ, ਮੇਰੇ ਮਤੇ ਪਰਤਾਵੇ ਪਿਆ ਲੈਂਦਾ ਹੋਵੇਂ; ਹੈਂ?

ਦੂਲਚਾ ਹੱਸਕੇ ਉਠ ਗਿਆ।

6.

ਅਗਲੇ ਦਿਨ ਜਦ ਆਸਾ ਦੀ ਵਾਰ ਦਾ ਭੋਗ ਪੈ ਚੁੱਕਾ, ਕੜਾਹ ਪ੍ਰਸ਼ਾਦ ਵਰਤੀਜ ਚੁਕਾ ਤਾਂ 'ਕਿਸ਼ੋਰ ਮੂਰਤੀ' ਜੀ ਅੱਖਾਂ ਮੀਟੇ ਹੋਏ ਬੈਠੇ ਸਨ। ਅੱਜ ਨਵੀਂ ਸੰਗਤ ਕੋਈ ਨਹੀਂ ਸੀ ਆਈ ਹੋਈ, ਅਗਲੀਆਂ ਸੰਗਤਾਂ ਨਾਲ ਹੀ ਦੀਵਾਨ ਗਹਗਟ ਭਰ ਰਿਹਾ ਸੀ। ਅਚਾਨਕ ਸਤਿਗੁਰ ਜੀ ਨੇ ਨੈਣ ਖੋਹਲੇ ਤੇ ਬੋਲੇ: 'ਦੂਲਚਾ ਕਿੱਥੇ ਹੈ?"

ਦੂਲਚਾ ਹੱਥ ਜੋੜਕੇ ਆ ਖਲੋਤਾ। ਆਪ ਨੇ ਆਖਿਆ: ਭਾਈ! ਤੂੰ ਮੇਰੇ ਜੋਗਾ ਕੀਹ ਲਿਆਇਆ ਹੈਂ?

ਦੂਲਚਾ— ਪਾਤਸ਼ਾਹ! ਜੋ ਕੁਛ ਲਿਆਇਆ ਸਾਂ ਉਸ ਦਿਨ ਆਪ ਦੇ ਚਰਨਾਂ ਵਿਚ ਅਰਪ ਦਿੱਤਾ ਸੀ।

ਸਤਿਗੁਰ— ਤੂੰ ਆਪ ਕੀਹ ਆਂਦਾ ਹੈ?

ਦੂਲਚਾ— ਜੋ ਤਿਲ ਫੁੱਲ ਸਰਿਆ ਅਰਪ ਦਿੱਤਾ ਸੀ।

ਸਤਿਗੁਰ— ਕਿਸੇ ਪਿਆਰੇ ਪਿਆਰਾਂ ਵਾਲੇ ਦੀ ਦਿੱਤੀ ਕੋਈ ਅਮਾਨ?

ਦੂਲਚਾ— ਸਭ ਆਪ ਜੋਗ ਅਰਪ ਦਿੱਤੀ ਸੀ।

ਸਤਿਗੁਰ— ਕੋਈ ਭੁੱਲੀ ਭਟਕੀ ਰਹਿ ਗਈ ਹੋਵੇ, ਚੇਤੇ ਕਰ ਲੈ? ਦੇਖ ਮੇਰੇ ਹੱਥ ਬੁੱਟੇ ਹਨ।

ਦੂਲਚਾ— ਮੈਂ ਤਾਂ ਸਭ ਕੁਛ ਦੇ ਚੁਕਾ ਹਾਂ। ਆਪ ਚੋਜ ਕਰਦੇ ਹੋ, ਬਾਲ ਅਵਸਥਾ ਦਾ ਚੋਜ ਮੇਰੇ ਨਾਲ? ਆਪ ਦਾ ਬਾਲਕਪਣੇ ਦਾ ਚੋਜ, ਮੇਰੀ ਇੱਜ਼ਤ.....।

ਸਤਿਗੁਰ-ਹਾਂ ਦੂਲਚਿਆ! ਤੇਰੀ ਇੱਜ਼ਤ ਤੇ ਮੇਰਾ ਚੋਜ। ਚੋਜ ਵੇਖ ਉਸ ਸੂਰੇ ਗੁਰੂ ਤੇਗ ਬਹਾਦਰ ਦਾ.......।

ਇਹ ਕਹਿੰਦੇ ਹੀ ਉਛਲੇ ਤੇ ਉਸ ਦੀ ਪੱਗ ਲਾਹ ਸੁਟੀ।

ਸਿੱਖ ਸੇਵਕ ਦੁਲਚੇ ਦੇ ਇਸ ਨਾ-ਮੁਨਾਸਬ ਦਲੇਰੀ ਵਾਲੇ ਉੱਤਰਾਂ ਤੋਂ ਚੌਕੰਨੇ ਹੋਏ ਹੀ ਸਨ ਕਿ 'ਕਿਸ਼ੋਰ ਕੌਤਕ' ਇਹ ਵਰਤ ਗਿਆ। ਪੱਗ ਲੱਥੀ ਤਾਂ ਵਿਚੋਂ ਸਤਿਗੁਰ ਦੇ ਮੇਚੇ ਦੇ ਛੋਟੇ ਜਿਹੇ ਬਣੇ ਜੜਾਊ ਕੜਿਆਂ ਦੀ ਜੋੜੀ ਢੱਠੀ। ਇਹ ਇਕ ਸਿੱਖ ਨੇ ਚੁੱਕ ਕੇ ਆਪ ਦੇ ਅੱਗੇ ਧਰੇ ਜਿੱਥੇ ਕਿ ਗੱਦੀ ਤੇ ਆਪ ਸ਼ਾਂਤਿ ਚਿਤ ਚੜ੍ਹਦੇ ਚੰਦ ਦੀ ਮੁਸਕ੍ਰਾਹਟ ਨਾਲ ਜਾ ਬੈਠੇ ਸੇ। ਦੁਲਚੇ ਨੇ ਉਹ ਲੱਥੀ ਪੱਗ ਚਾਈ ਤੇ ਚਰਨਾਂ ਤੇ ਜਾ ਧਰੀ ਤੇ ਮੱਥਾ ਟੇਕ ਕੇ ਕਿਹਾ : ਮੈਂ ਭੁੱਲਾ ਹਾਂ, ਬਖਸ਼ ਲੈ, ਮੈਂ ਕਿਸੇ ਮਾਨ ਤੇ ਮਦ ਵਿਚ ਲਹਿ ਗਿਆ ਸਾਂ। ਮੈਂ ਜਾਤਾ ਸੀ ਕਿ ਮੈਂ ਮਾਇਆ ਕੱਠੀ ਕਰਕੇ ਦੇਂਦਾ ਹਾਂ, ਮੈਂ ਚੰਗਾ ਤੇ ਉੱਚਾ ਹਾਂ। ਮੈਂ ਜਾਤਾ ਸੀ ਤੁਸੀਂ ਉਮਰਾ ਕਰਕੇ ਛੋਟੇ ਹੋ। ਮੈਨੂੰ ਕੱਲ ਇਕ ਸਿੱਖ ਨੇ ਮੱਤ ਦਿੱਤੀ ਸੀ ਕਿ ਤੂੰ ਸੰਭਲ, ਠੁਹਕਰ ਖਾਏਂਗਾ। ਮੈਂ ਨਾ ਸਮਝਿਆ, ਅਜ ਠੁਹਕਰ ਖਾਧੀ : ਮੈਂ ਮਾਇਆਧਾਰੀ ਅੰਨ੍ਹਾਂ ਬੋਲਾ ਹਾਂ, ਪਰ ਹੇ ਦਿਆਲ ਮੂਰਤੀ! ਹੇ ਪ੍ਰਤੱਖ ਗੁਰੂ ਨਾਨਕ! ਮੈਨੂੰ ਬਖਸ਼ ਲੈ।

ਇਸ ਵੇਲੇ ਭਾਈ ਹਰਦਿੱਤਾ ਜੀ ਦਾ ਕੋਮਲ ਮਨ ਦ੍ਰਵ ਗਿਆ, ਹੱਥ ਜੋੜ ਖੜੋਤਾ 'ਪਾਤਸ਼ਾਹ! ਬਖਸ਼ੋ'

ਕਿਸ਼ੋਰ ਮੂਰਤੀ ਬੋਲੇ-ਗੁਰ ਨਾਨਕ ਦਾ ਘਰ ਸਦਾ ਬਖ਼ਸ਼ੰਦ ਹੈ। ਇਸ ਦਰ ਮਾਇਆ ਦੀ ਭੁੱਖ ਨਹੀਂ, ਸਭ ਲੁਟਾ ਦਿਓ ਤੇ ਭਾਂਡੇ ਮੂਧੇ ਮਾਰ ਦਿਓ। ਗੁਰ ਨਾਨਕ ਦੀ ਟੇਕ ਵਾਹਿਗੁਰੂ ਹੈ, ਪਰ ਪ੍ਰੇਮੀਆਂ ਦੇ ਪ੍ਰੇਮ ਨੂੰ ਤੱਕੋ! ਆਖੋ ਭਾਈ ਹਰਦਿੱਤਾ ਜੀ! ਦੁਲਚੇ ਨੂੰ ਆਖੋ ਬਖਸ਼ਿਆ, ਪਰ ਉਹ ਪ੍ਰੇਮ ਸੁਣਾ ਦੇਵੇ, ਉਹ ਦਰਦ ਸੁਣਾ ਦੇਵੇ, ਉਹ ਪੁਕਾਰ ਸੁਣਾ ਦੇਵੇ ਜੋ ਮੈਂ ਹੁਣੇ ਸੁਣੀ ਹੈ, -ਕੜਿਆਂ ਵਾਲੇ ਦੀ ਕਥਾ।

ਤਦ ਦੁਲਚੇ ਨੇ ਉਠ ਕੇ ਭਾਈ ਰੂਪੇ ਦੀ, ਉਸ ਧਨੀ ਸੇਠ ਦੀ-ਜੋ ਚੋਰਾਂ ਵਾਂਙੂ ਬੱਧਾ ਗਿਆ ਸੀ, ਕਥਾ ਸੁਣਾਈ। ਉਸ ਦੀ ਗੁਰ ਨਾਨਕ ਦੇ ਦਰ ਪੁਕਾਰ ਦੀ ਕਥਾ ਸੁਣਾਈ। ਉਸ ਦੀ ਅਦਾਲਤ ਵਿਚ ਗੁਰ ਸਿੱਖੀ ਦੀ, ਸਿਦਕ ਦੀ ਕਥਾ ਸੁਣਾਈ, ਉਸ ਦੇ ਸੱਚ ਦੀ ਕਥਾ ਸੁਣਾਈ ਤੇ ਉਸ ਦੇ ਬੱਧੇ ਛੁੱਟਣ ਦੀ ਅਗੰਮੋਂ ਸਹਾਇਤਾ ਅੱਪੜਨ ਦੀ, ਗੁਰ ਨਾਨਕ ਦੇ ਦਰੋਂ ਸੁਰਖਰੂਈ ਤੇ ਬੰਧਨ ਕਟੀਣ ਦੀ ਕਥਾ ਸੁਣਾਈ। ਫੇਰ ਦੁਲਚੇ ਨੇ ਉਹ ਪ੍ਰੇਮ-ਸੰਦੇਸਾ, ਜੋ ਉਸ ਨੇ ਦਿੱਤਾ ਸੀ, ਸੁਣਾਇਆ ਤੇ ਆਪ ਮੰਨਿਆ

ਕਿ ਰੂਪੇ ਦੇ ਪਦਾਰਥ ਦੀ ਸੁੰਦਰਤਾ ਨੇ ਮੈਨੂੰ ਮੋਹ ਲਿਆ ਸੀ। ਮੈਂ ਉਸ ਵਿਚੋਂ ਅਠਵੰਜਾ ਵਧੀਆ ਮੋਤੀ ਤੇ 26 ਮੁਹਰਾਂ ਤਾਂ ਘਰ ਰੱਖ ਆਇਆ ਸਾਂ ਤੇ ਕੜਿਆਂ ਦੀ ਜੋੜੀ ਤੇ ਮੇਰਾ ਮਨ ਏਥੇ ਆਕੇ ਭਰਮ ਗਿਆ ਸੀ ਜੋ ਪੱਗ ਵਿਚ ਰੱਖੀ ਫਿਰਦਾ ਸਾਂ। ਮੈਂ ਸਤਿਗੁਰ ਨੂੰ ਬਾਲ ਜਾਤਾ ਸੀ, ਮੈਂ ਮਾਇਆ ਨੂੰ ਮੋਹ ਕੀਤਾ ਸੀ, ਮੇਰਾ ਭਰੋਸਾ ਡੋਲ ਚੁਕਾ ਸੀ। ਮੈਂ ਅਪਰਾਧੀ ਹਾਂ; ਪਰ ਸ਼ੁਕਰ ਹੈ ਕਿ ਇਸੇ ਜਗ੍ਹਾ ਤੇ ਇਸੇ ਦਰਗਾਹ ਮੇਰਾ ਪਾਜ ਉਘੜ ਗਿਆ ਹੈ, ਹੁਣ ਮੈਨੂੰ, ਸਾਂਈਆਂ ਜੀਓ! ਅੱਗੇ ਤੋਂ ਬਚਾ ਲਓ।

ਕਿਸ਼ੋਰ ਸਤਿਗੁਰ ਜੀ-ਮਾਇਆ ਮੋਹਣੀ ਹੈ, ਦੁਲਚਿਆ! ਇਸ ਨੂੰ ਸਫ਼ਲ ਕਰੋ ਸ਼ਸਤ੍ਰਾਂ ਤੇ। ਦੇਸ਼ ਵਿਚ ਪੀੜਾ ਹੈ, ਪਰਜਾ ਦੁੱਖੀ ਹੈ। ਜਾਓ ਬਖ਼ਸ਼ਿਆ! ਹਰਦਿੱਤਾ ਜੀ! ਪਿਆਰੇ ਜੀ! ਦੁਲਚੇ ਦਾ ਅਵਗੁਣ ਕੋਈ ਨਾ ਚਿਤਾਰੇ, ਨਾ ਫਿਟਕਾਰੇ, ਇਹ ਬਖ਼ਸ਼ਿਆ। ਮਾਇਆ ਮਾੜੀ ਨਹੀਂ, ਮਾਇਆ ਦਾ ਮੋਹ ਮਾੜਾ ਹੈ। ਹਾਂ ਰੂਪਾ ਚੰਗਾ ਹੈ, ਰੂਪਾ ਗੁਰੂ ਨਾਨਕ ਦਾ ਸਿੱਖ ਹੈ। ਧੰਨ ਗੁਰ ਨਾਨਕ! ਧੰਨ ਗੁਰੂ ਨਾਨਕ! ਧੰਨ ਗੁਰੂ ਨਾਨਕ ਕਹਿੰਦੇ ਸਤਿਗੁਰ ਕਿੰਨਾ ਚਿਰ ਧੁਨਿ ਵਿਚ ਮਗਨ ਰਹੇ। ਦੀਵਾਨ ਸਾਰਾ ਇਸ ਧੁਨਿ ਵਿਚ ਮਗਨ ਹੋ ਗਿਆ। ਫਿਰ ਕਿਸ਼ੋਰ ਮੂਰਤੀ ਦੇ ਨੈਣ ਖੁੱਲ੍ਹੇ ਤੇ ਉੱਤਰ ਦੀ ਠੰਢੀ ਠੰਢੀ ਹਵਾ ਵਾਂਙ ਸਹਿਜੇ ਸਹਿਜੇ ਰੁਮਕਦੇ ਸ਼ਾਂਤੀ ਦੀਆਂ ਲਪਟਾਂ ਦੇਂਦੇ ਮਾਤਾ ਜੀ ਪਾਸ ਚਲੇ ਗਏ।

ਬਿਧਰ ਇਸ ਤਰ੍ਹਾਂ ਦੇ ਕੌਤਕ ਵਰਤਦੇ ਸਨ, ਉਧਰ ਸਤਿਗੁਰ ਜੀ ਦੇ ਖੇਲ ਕੂਦ, ਸ਼ਿਕਾਰ, ਤੀਰ ਅੰਦਾਜ਼ੀ ਦੇ ਕੌਤਕ ਅਸਚਰਜ ਸੇ। ਸ਼ਿਕਾਰ ਬੀ ਜਾਂਦੇ, ਸ਼ਸਤ੍ਰਾਂ ਦਾ ਅਭਿਆਸ ਬੀ ਕਰਦੇ, ਮਾਮਾ ਜੀ ਤੇ ਮਾਤਾ ਜੀ ਨੇ ਜੋ ਸੰਸਾਰਕ ਧਿਆਨ ਕਰਕੇ ਵਿਦਜਾ ਦਾ ਪ੍ਰਬੰਧ ਕਰ ਰਖਿਆ ਸੀ, ਸੋ ਬੀ ਆਖਾ ਨਾ ਮੋੜਦੇ, ਪਰ ਉਨ੍ਹਾਂ ਦੇ ਖਿਆਲ ਤੇ ਸਹਿ ਸੁਭਾ ਨਿਕਲੇ ਆਤਮ ਵਾਕ ਯਾ ਕਦੇ ਕਦੇ ਰੱਬੀ ਪਿਆਰ ਦੇ ਉਚਾਰੇ ਵਲਵਲੇ ਸੰਸਾਰੀ ਵਿਦਜਾ ਪੜ੍ਹਾਉਣ ਵਾਲੇ ਨੂੰ ਹੈਰਾਨ ਕਰ ਦਿੰਦੇ।

7.

ਪਟਨੇ ਸਾਹਿਬ ਵਿਚ ਜੋ ਜਲਕ੍ਰੀੜਾ ਦਾ ਸ਼ੌਕ ਸੀ, ਇਥੇ ਆ ਕੇ ਸਗੋਂ ਵਧਿਆ। ਕਈ ਵੇਰ ਆਪ ਨੇ ਦਰਯਾ ਵਿਚ ਜਾ ਊਧਮ ਮਚਾਏ। ਆਪਣੇ ਸਾਥੀ ਸੰਗੀ ਤੇ ਖੇਲਾਂ ਦੇ ਸਖੇ ਨਾਲ ਲੈ, ਦੋ ਧੜੇ ਬਣਾ, ਜਲ ਵਿਚ ਪਾਣੀ

ਉਛਾਲਣ ਦਾ ਜੰਗ ਜਾ ਮਚਾਉਂਦੇ। ਇਕ ਵੇਰੀ ਕਹਿੰਦੇ ਹਨ ਕਿ ਇਕ ਜਥੇ ਦੇ ਆਪ ਮੋਹਰੀ ਸਨ ਤੇ ਦੂਏ ਦਾ ਮੋਹਰੀ ਗੁਲਾਬ ਰਾਇ ਨੂੰ ਬਣਾਇਆ। ਦਰਯਾ ਵਿਚ ਖੇਡਦੇ ਇਕ ਦੂਜੇ ਨੂੰ ਭਜਾਉਂਦੇ ਐਸੇ ਭਾਰੂ ਹੋਏ ਕਿ ਗੁਲਾਬ ਰਾਇ ਭੱਜ ਗਿਆ ਤੇ ਬਾਹਰ ਆ ਛੇਤੀ ਨਾਲ ਗੁਰੂ ਜੀ ਦੀ ਪੱਗ ਚੁਕ ਸਿਰ ਤੇ ਧਰ ਕੇ ਦੌੜਿਆ। ਕਿਸੇ ਦੇ ਦੱਸਣ ਨਾਲ ਜਦ ਲਾਹੁਣ ਲੱਗਾ ਤਾਂ ਸਤਿਗੁਰਾਂ ਨੇ ਕਿਹਾ: "ਰਹਿਣ ਦੇ ਹੁਣ ਨਾ ਲਾਹ, ਕਦੇ ਤੂੰ ਬੀ ਕੁਛ ਸਮਾਂ ਅਗੁਵਾਨੀ ਕਰੇਂਗਾ, ਪਰ ਇਸ ਪੱਗ ਵਾਲੇ ਸਿਰ ਵਿਚ ਮਦ ਨਾ ਵਾੜੀਂ, ਮਦ ਆਇਆ ਤਾਂ ਗਿਆ।"

ਆਖਦੇ ਹਨ ਕਿ ਜਦੋਂ ਸਤਿਗੁਰ ਜੀ ਦੱਖਣ ਚਲੇ ਗਏ ਤੇ ਆਨੰਦ ਪੁਰ ਗੁਰਧਾਮਾਂ ਦੀ ਸੇਵਾ ਭਾਈ ਗੁਰਬਖਸ਼ ਉਦਾਸੀ ਸੰਤ ਨੂੰ ਸੌਂਪ ਗਏ ਸਨ, ਸਮਾਂ ਪਾ ਗੁਲਾਬ ਰਾਇ ਨੇ ਆਨੰਦ ਪੁਰ ਤੇ ਕਬਜ਼ਾ ਕੀਤਾ। ਸੇਵਾ ਤੇ ਕਾਰਦਾਰੀ ਦੇ ਨਾਲ ਆਪ ਨੇ ਗੁਰੂ ਕਲਗੀਧਰ ਤੁੱਲ ਹੋਣ ਦਾ ਦਾਅਵਾ ਬੀ ਕੀਤਾ। ਸਤਿਗੁਰ ਦੇ ਥਾਪੇ ਉਦਾਸੀ ਸੰਤ ਨੇ ਸਮਝਾਇਆ ਪਰ ਉਸ ਨੇ ਨਾ ਮੰਨਿਆ, ਇਸ ਦਾਹਵੇ ਦਾ ਪੰਥ ਵਿਚ ਸਿੱਕਾ ਨਾ ਟੁਰਿਆ ਤੇ ਅੰਤ ਉਹ ਤੇ ਮਗਰੋਂ ਉਨ੍ਹਾਂ ਦੀ ਔਲਾਦ ਨਿਰਵੰਸ਼ ਹੋ ਕੇ ਜਗਤ ਤੋਂ ਟੁਰ ਗਏ।

ਇਕ ਦਿਨ ਕਿਸ਼ੋਰ ਮੂਰਤੀ ਦੇ ਕੰਨਾ ਵਿਚ ਇਕ ਡਾਢੀ ਦਰਦ ਭਰੀ ਅਵਾਜ਼ ਕਿਸੇ ਮਾਈ ਦੇ ਰੁਦਨ ਦੀ ਆਈ। ਬੜੇ ਨਰਮ ਦਿਲ ਹੋਕੇ ਪਾਸ ਗਏ ਤਾਂ ਉਹ ਰੋ ਰਹੀ ਸੀ ਤੇ ਉਸਦੇ ਅੱਗੇ ਉਸਦਾ ਪੁਤਰ ਪਿਆ ਸੀ। ਆਪ ਦਾ ਦਿਲ ਡਾਢਾ ਦ੍ਰਵਿਆ ਤੇ ਕਹਿਣ ਲਗੇ: "ਮਾਈ! ਕਿਉਂ ਰੋਂਦੀ ਹੈਂ?" ਉਸਨੇ ਕਿਹਾ: "ਸਦਾ ਜੀਓ ਪਾਤਸ਼ਾਹ! ਆਹ ਮੇਰਾ ਪੁਤ੍ਰ ਹੈ ਇਕੋ ਇਕ, ਹੁਣੇ ਚੰਗਾ ਭਲਾ ਸੀ, ਹੁਣੇ ਲੇਟ ਗਿਆ ਹੈ ਤੇ ਦੇਖੋ ਬੋਲਦਾ ਨਹੀਂ, ਹਿੱਲਦਾ ਨਹੀਂ, ਸਾਹ ਨਹੀਂ ਲੈਂਦਾ।" ਸਤਿਗੁਰ ਉਸੇ ਨਰਮ ਦਿਲੀ ਵਿਚ ਸਹਿ ਸੁਭਾ ਬੋਲੇ: "ਸਾਹ ਤਾਂ ਆਉਂਦਾ ਹੈ, ਦੇਖੋ ਅੱਖਾਂ ਝਮਕਦਾ ਹੈ, ਆਹ ਦੇਖ, ਮਾਈ! ਇਹ ਤਾਂ ਜੀਉਂਦਾ ਹੈ।" ਇਹ ਕੌਤਕ ਤੱਕ ਕੇ ਲੋਕ ਅਚਰਜ ਹੋ ਗਏ। ਸਿਖਾਂ ਜਾਤਾ ਉਹੋ ਗੁਰੂ ਅਮਰ ਦਾਸ ਵਾਲੀ ਦਇਆ ਇਨ੍ਹਾਂ ਵਿਚ ਬੀ ਹੈ, ਉਹੋ ਉਪਕਾਰੀ ਸਮਰੱਥਾ ਇਹਨਾਂ ਵਿਚ ਹੈ:-

**"ਮਿਰਤਕ ਕਉ ਜੀਵਾਲਨ ਹਾਰ॥**
**ਭੂਖੇ ਕਉ ਦੇਵਤ ਆਧਾਰ॥"**
{ਸੁਖਮਨੀ ੧੫/੭}

ਹੁਣ ਆਪ ਦੀ ਵਰੇਸ ਵਧ ਰਹੀ ਸੀ; ਤੇਰ੍ਹਵੇਂ ਚੌਧਵੇਂ ਵਰ੍ਹੇ ਵਿਚ ਪ੍ਰਵੇਸ਼ ਹੋ ਰਿਹਾ ਸੀ। ਜੰਗੀ ਸ਼ੌਕ ਤ੍ਰਿੱਖਾ ਹੋ ਰਿਹਾ ਸੀ ਤੇ ਸ਼ਿਕਾਰ ਵਿਚ ਆਪ ਤਕੜੇ ਨਿਸ਼ਾਨਚੀ ਹੋ ਗਏ ਸਨ। ਤੀਰੰਦਾਜ਼ੀ ਦੇ ਨਾਲ ਹੁਣ ਬੰਦੂਕ ਬੀ ਚਲਾਉਂਦੇ ਸਨ, ਨਿਸ਼ਾਨਾ ਅਜੀਬ ਬੈਠਦਾ ਸੀ। ਸਿੱਖਾਂ ਦੇ ਦਿਲਾਂ ਦੇ ਪ੍ਰੇਮ ਐਸੇ ਸਨ ਕਿ ਜਿੱਧਰ ਉਨ੍ਹਾਂ ਦਾ ਰੁਖ਼ ਸੀ ਉਹੀ ਸੇਵਾ ਕਰਦੇ ਸਨ। ਕਾਬਲ ਵਿਚੋਂ ਇਕ ਸ਼ਾਮਿਯਾਨਾ ਦੋ ਕੁ ਲੱਖ ਦੇ ਖਰਚ ਤੋਂ ਤਿਆਰ ਹੋ ਕੇ ਮੁਗ਼ਲ ਬਾਦਸ਼ਾਹ ਲਈ ਦਿੱਲੀ ਪਹੁੰਚਾ, ਪਰ ਦਿੱਲੀ ਦੇ ਸਿੱਖਾਂ ਵਿਚ ਇਹ ਚਾਉ ਆਇਆ ਕਿ ਸਾਡੇ ਪਾਤਸ਼ਾਹ ਲਈ, ਜੋ ਰੂਹ ਦੇ ਦੇਸ਼ ਦਾ ਸੱਚਾ ਪਾਤਸ਼ਾਹ ਹੈ, ਇਸ ਤੋਂ ਸੁੰਦਰ ਡੇਰਾ ਬਣਨਾ ਚਾਹੀਏ।

ਅਫ਼ਗਾਨਿਸਤਾਨ ਦੀ ਸੰਗਤ ਨੇ ਉਸ ਤੋਂ ਭੀ ਅਧਿਕ ਸੁਹਣਾ ਡੇਰਾ (ਸ਼ਾਮਿਯਾਨਾ) ਤਿਆਰ ਕਰਵਾਇਆ। ਢਾਈ ਤ੍ਰੈ ਲੱਖ ਰੁਪਇਆ ਇਸ ਪਰ ਖਰਚ ਆਇਆ, ਜ਼ਰੀ ਬਾਦਲੇ ਦਾ ਕੰਮ ਤੇ ਵਿਚ ਜੜਤਾਂ ਜਵਾਹਰਾਤ ਦੀਆਂ। ਕਾਬਲ ਦਾ ਇਕ ਧਨੀ ਸਿੱਖ, ਜਿਸ ਦਾ ਨਾਮ ਦੁਨੀ ਚੰਦ ਸੀ, ਇਸ ਨੇ ਇਹ ਤੰਬੂ ਆਪਣੇ ਖਰਚ ਤੇ ਬਣਵਾਇਆ ਸੀ, ਪਰੰਤੂ ਸਿੱਖਾਂ ਨੇ ਵੀ ਚੋਖੀ ਮਾਇਆ ਇਸ ਤੇ ਲਾਈ ਸੀ। ਇਸ ਤੰਬੂ ਦੀ ਤਿਆਰੀ ਦਾ ਪ੍ਰਬੰਧ ਭਾਈ ਦਿਆਲ ਦਾਸ ਕਾਬਲ ਦੇ ਮਸੰਦ ਦੇ ਸਪੁਰਦ ਰਿਹਾ। ਸੰਮਤ 1736 ਜਾਂ 37 ਬਿ: ਵਿਚ ਇਹ ਤੰਬੂ ਆਨੰਦ ਪੁਰ ਆ ਕੇ ਤਣਿਆਂ। ਇਸ ਦੀ ਖ਼ੂਬਸੂਰਤੀ ਉੱਤਮਤਾ ਦੇਖ ਕੇ ਸੰਗਤਾਂ ਦੰਗ ਰਹਿ ਗਈਆਂ।

ਇਹ ਨਮੂਨੇ ਤੇ ਵੰਨਗੀਆਂ ਹਨ ਜੋ ਟਾਂਵੀਆਂ ਟਾਂਵੀਆਂ ਸਮੇਂ ਦੀ ਹੱਦ ਟੱਪਕੇ ਯਾਦ ਰਹਿ ਗਈਆਂ ਹਨ ਕਿ ਕੀਕੂੰ ਸਿੱਖ ਸਤਿਗੁਰਾਂ ਨੂੰ ਪਿਆਰ ਕਰਦੇ ਸਨ, ਕੀਕੂੰ ਸਾਂਈਂ ਨਾਲ ਜੁੜੇ ਰਹਿੰਦੇ ਸਨ ਅਰ ਕੀਕੂੰ ਮਦ ਭਰੇ ਔਰੰਗਜ਼ੇਬ ਦੇ ਰਾਜ ਵਿਚ ਖੁੱਲੇ ਤੇ ਸੁਤੰਤ੍ਰਤਾ ਵਾਲੇ ਬੰਦੇ ਪੈਦਾ ਹੋ ਰਹੇ ਸਨ।

— ਟ੍ਰੈਕਟ ਨੰਬਰ 1073 ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ

-0-

## 4. ਪਾਉਂਟਾ-ਅਨੰਦਪੁਰ

1.

**ਭਈ ਜੀਤ ਮੇਰੀ। ਕ੍ਰਿਪਾ ਕਾਲ ਕੇਰੀ॥**

(ਪਾ:੧੦ ਬ:ਨਾ:ਧਿ:੮)

ਭੀਮ ਚੰਦ ਕਹਿਲੂਰੀਏ ਦੇ ਪੁਤ੍ਰ ਦਾ ਵਿਆਹ ਫਤੇ ਸ਼ਾਹ ਗੜਵਾਲੀਏ ਦੀ ਧੀ ਨਾਲ ਸੀ, ਉਥੇ ਗੜ੍ਹਵਾਲ ਵਿਚ ਫਤੇਸ਼ਾਹ ਦੇ ਘਰ ਵਿਆਹ ਤੇ ਬੜੇ ਬੜੇ ਰਾਜੇ ਆਏ ਹੋਏ ਆਪਣੀ ਤਾਕਤ ਕੱਠੀ ਹੋਈ ਦੇਖਕੇ ਗੁਰੂ ਜੀ ਤੇ ਹਮਲਾਆਵਰ ਹੋ ਗਏ। ਸਾਹਿਬ ਪਾਉਂਟੇ ਸਨ, ਪਰ ਭੰਗਾਣੀ ਵੱਲੋਂ ਆਉਂਦੀ ਰਾਜਿਆਂ ਦੀ ਸੈਨਾ ਨੂੰ ਅਗੋਂ ਜਾ ਟੱਕਰੇ। ਜਿਸ ਦਾ ਫਲ ਰਾਜਿਆਂ ਦੀ ਹਾਰ ਤੇ ਗੁਰੂ ਜੀ ਦੀ ਜੈ ਹੋਈ। (ਇਸ ਜੰਗ ਦਾ ਤੇ ਗੁਰੂ ਸਾਹਿਬ ਦਾ ਪਾਉਂਟੇ ਨਿਵਾਸ ਦਾ ਸਾਰਾ ਹਾਲ ਪੜਨਾ ਹੋਵੇ ਤਾਂ ਵੇਖੋ 'ਸੰਤ ਬਿਮਲਾ ਸਿੰਘ, ਉਤਰਾਰਧ' ਦਾ ਆਖਰੀ ਲੇਖ 'ਪਾਉਂਟਾ ਸਾਹਿਬ')

ਜਿਸ ਪਰ ਆਪ ਫੁਰਮਾਉਂਦੇ ਹਨ:-

**"ਭਈ ਜੀਤ ਮੇਰੀ। ਕ੍ਰਿਪਾ ਕਾਲ ਕੇਰੀ॥"**

(ਬ:ਨਾ:੮)

ਰਾਜਿਆਂ ਦੇ ਨਸਦੇ ਸਾਰ ਉਨ੍ਹਾਂ ਵਾਲਾ ਮੈਦਾਨ ਖਾਲੀ ਹੋ ਗਿਆ। ਹਾਂ ਭੰਗਾਣੀ ਦਾ ਮੈਦਾਨ ਜੰਗ ਹੁਣ ਖਾਲੀ ਪਿਆ ਸੀ ਦੁਸ਼ਮਣ ਦਲਾਂ ਤੋਂ, ਪਰ ਭਰਿਆ ਪਿਆ ਸੀ ਸੂਰਬੀਰਾਂ ਤੇ ਜੋਧਿਆਂ ਦੀਆਂ ਲੋਥਾਂ ਨਾਲ। ਹਾਂ ਓਥੇ ਸਨ ਜ਼ਖਮੀ ਘੋੜੇ ਤੇ ਘਾਇਲ ਮਨੁੱਖ, ਓਥੇ ਸਨ ਫੌਜਾਂ ਦੇ ਸਾਮਾਨ, ਸ਼ਸਤ੍ਰ, ਘੋੜੇ ਤੇ ਹੋਰ ਜੰਗੀ ਸਾਮਾਨ ਜੋ ਵੈਰੀ ਦਲ ਦੇ ਭੱਜ ਜਾਣ ਮਗਰੋਂ ਪਿਛੇ ਰਹਿ ਗਏ ਸਨ ਜੋ ਓਹ ਭਾਜੜ ਪਈ ਤੇ ਨਾਲ ਨਾ ਲਿਜਾ ਸਕੇ।

ਸਾਹਿਬ ਹੁਣ ਇਸੇ ਹੇਠਲੇ ਮੈਦਾਨ ਵਿਚ ਆ ਗਏ, ਜਿਥੇ ਕਿ ਜੋਧੇ ਸੱਥਰ ਲੱਥੇ ਪਏ ਸਨ। ਆਪ ਹੁਣ ਤੱਕੇ, ਹਾਂ ਤੱਕੇ ਬੀਰਤਾ ਦੀ ਨਜ਼ਰ ਨਾਲ, ਤੱਕੇ ਇਲਾਹੀ ਹਮਦਰਦੀ ਦੀ ਨਜ਼ਰ ਨਾਲ, ਤੱਕੇ ਬਖਸ਼ਿੰਦਦਾਤਾ ਦੀ ਨਜ਼ਰ ਨਾਲ, ਤੱਕੇ ਪਿਤਾ ਵਾਲੇ ਪਿਆਰ ਦੀ ਨਜ਼ਰ ਨਾਲ, ਤੱਕੇ ਵੈਰਾਗ ਦੀ ਨਜ਼ਰ ਨਾਲ, ਹਾਂ, ਤੱਕੇ ਵੀਰ ਵਿਛੁੰਨੇ ਵੀਰ ਦੀ ਵੈਰਾਗ ਨਜ਼ਰ ਨਾਲ, ਹੁਕਮ ਦਿਤਾ ਕਿ ਸ਼ਾਹ ਸੰਗ੍ਰਾਮ ਤੇ ਜੀਤ ਮਲ ਦੀਆਂ ਲੋਥਾਂ ਫੌਜੀ ਸਨਮਾਨ ਨਾਲ ਪਾਉਂਟੇ ਲੈ ਚਲੋ, ਓਥੇ ਦਾਹ ਸੰਸਕਾਰ ਕਰਾਂਗੇ। ਕੁਛ ਹੋਰ ਸਰਦਾਰਾਂ ਦੇ ਸਰੀਰ ਵੀ ਟੋਲੇ, ਭਾਲੇ ਤੇ ਸਤਿਕਾਰ ਨਾਲ ਟੋਰੇ। ਫੇਰ ਅਗੇ ਉਠ ਟੁਰੇ ਤੇ ਘਾਇਲਾਂ ਤੇ ਮਰਿਆਂ ਵਿਚ ਜਾ ਫਿਰੇ। ਯਥਾ:-

**ਉਠੇ ਆਪ ਫਿਰ ਚਲੇ ਜਿਥਾਊਂ ਲੋਥਾਂ ਢੇਰ ਲਗਾਏ,**
**ਸਿਸਕ ਰਹੇ, ਘਾਇਲ ਤੇ ਬਿਸਮਿਲ ਸੱਥਰ ਪਏ ਦਿਸਾਏ।**
**ਘਾਇਲ ਅਤੇ ਸ਼ਹੀਦਾਂ ਵਿੱਚੀ, ਪਜਾਰ ਜੋਤ ਲਹਿਰਾਈ,**
**ਮਾਨੋਂ ਅਰਸ਼ੋਂ ਪੁਤ ਖਿਲਾਵਨ ਐਮੀ ਹੈ ਟੂਰਿ ਆਈ।**
**ਮੂੰਹ ਪੂੰਝਣ ਤੇ ਸ਼ਮਸ ਸੰਵਾਰਨ, ਗੋਦੀ ਸੀਸ ਰਖਾਂਦੇ।**
**ਦੇ ਦੇ ਪਜਾਰ ਕਹਿਣ "ਵੇ ਦੂਲੇ! ਵੇ ਪੁਤ ਤੁਰਦੇ ਜਾਂਦੇ।**
**ਦੋਜ਼ਕ-ਅੱਗ ਹਰਾਮ ਤੁਧੇ ਤੇ, ਦਰ ਨਰਕਾਂ ਦੇ ਬੰਦੇ।**
**ਠੰਢੀ ਥਾਉਜ ਵਾਸ ਹੋ ਤੇਰਾ, ਜਿੱਥੇ ਬਖਸ਼ੇ ਬੰਦੇ।**
**ਨਾਮ ਜਪਣ ਦੀ ਲਾਲੀ ਕਾਯਮ, ਪ੍ਰੇਮ ਲੋਕ ਤੈਂ ਡੇਰਾ,**
**ਸਦਾ ਸੁਖਾਂ ਦਾ ਡੇਰਾ ਜਿੱਥੇ, ਉੱਥੇ ਡੇਰਾ ਤੇਰਾ।**
**ਤੂੰ ਮੇਰਾ ਮੈਂ ਤੇਰਾ ਹੋਯਾ, ਮੈਂ ਤੇਰਾ ਤੂੰ ਮੇਰਾ"।**
**ਕਿਤੇ ਸਿਸਕਦੇ ਪਾਸ ਜਾਇਕੇ ਦਰਸ ਅੰਤਲੇ ਦੇਂਦੇ,**
**'ਨੈਣਾਂ ਵਿੱਚ ਸਮਾਏ ਦਰਸ਼ਨ', ਲੈ ਓ ਅੱਗੇ ਵੈਂਦੇ।**
**ਘਾਇਲ ਤੇ ਬਿਸਮਿਲ ਜਾ ਚਾਂਦੇ, ਕਹਿੰਦੇ: 'ਧੰਨ ਕਮਾਈ!**
**ਧੰਨ ਸਿੱਖੀ, ਧੰਨ ਸਿੱਖੀ ਪਜਾਰੇ! ਤੂੰ ਸਿਖੀ ਹੈ ਪਾਈ'।**
**ਨਾਲੋ ਨਾਲ ਪਰੇਮੀ ਪਹੁੰਚਣ ਦੇਵਣ ਜ਼ਖਮ ਬਨ੍ਹਾਈ।**
**ਲਹੂ ਪੂੰਝਦੇ, ਮਲ੍ਹਮ ਲਗਾਂਦੇ, ਪੱਟੀ ਦੇਣ ਲਗਾਈ।**
**ਡੋਲਿਆਂ ਵਿਚ ਪੁਵਾਂਦੇ ਜ਼ਖਮੀ ਡੇਰੇ ਵੱਲ ਘਲਾਂਦੇ।**
**'ਦਾਰੀ' 'ਦਾਰੂ' ਦੋਵੇਂ ਮਿਲਦੇ ਖੁਸ਼ ਪਏ ਹੁੰਦੇ ਮਾਂਦੇ।**

ਭਾਲ ਸੰਭਾਲ ਕਰਨ ਇਕ ਇਕ ਦੀ ਨਾਹਿੰ ਵਿਸਾਰਨ ਕੋਈ।
ਕੂੰਜ ਜਿਵੇਂ ਬੱਚੇ ਨਾ ਭੁਲਦੀ, ਯਾਦ ਸਭਸ ਦੀ ਹੋਈ,
ਇਕ ਥਾਂ ਬੜਾ ਅੰਗੀਠਾ ਸਜਿਆ ਪਯਾਰੀਆਂ ਲੋਥਾਂ ਲਾਈਆਂ।
ਅਰਸ਼ ਕੁਰਸ਼ ਦੇ ਮਾਲਕ ਨੇ ਆਜੀਵਨ-ਅਗਨੀਆਂ ਲਾਈਆਂ,
ਆਤਮ ਡੋਲੇ ਚਾੜ੍ਹੇ ਪਯਾਰੇ, ਦੇਸ਼ ਅਰੀਮ ਦੇ ਟੋਰੇ।
ਇੱਧਰ ਤੋਂ ਹੋ ਵਿਹਲੇ ਦਾਤੇ ਰੁਖ਼ ਦੂਜੀ ਵਲ ਮੋੜੇ।
ਵੈਰੀਆਂ ਵੱਲ ਨਜ਼ਰ ਓ ਪਾਈ ਜੋ ਸੱਜਣ ਵਲ ਪਾਈਏ।
ਸ਼ਤ੍ਰੂ ਨਾਲ ਪਯਾਰ ਉਹ ਕੀਤਾ, ਜੋ ਮਿਤ ਨਾਲ ਕਰਾਈਏ।
ਨੱਠ ਗਏ ਸਨ ਰਾਜੇ ਰਾਣੇ, ਖਾਨਾਂ ਪਿੱਠ ਦਿਖਾਈ,
ਜ਼ਖਮੀ ਮੁਰਦੇ ਛੱਡ ਮਦਾਨੀਂ ਨਜ਼ਰ ਨ ਪਿੱਛੇ ਪਾਈ।
ਪਰ ਮਿਹਰਾਂ ਦੇ ਸਾਈਂ ਵੈਰੀ ਘਾਇਲ ਪਏ ਸੰਭਾਲੇ,
ਮਲ੍ਹਮ ਪੱਟੀਆਂ ਜੀਵਨ ਬੂਟੀਆਂ, ਦੇ ਦੇ ਮੋਏ ਜਿਵਾਲੇ।
ਹੂਰਾਂ ਪਾਸੋਂ ਸੋਹਣੀਆਂ ਰਾਣੀਆਂ, ਹੁਣ ਹਥ ਬੱਧੇ ਆਈਆਂ,
ਧਾਰ ਹੌਸਲਾ ਅਰਜ਼ ਕਰਨ ਨੂੰ ਆਈਆਂ ਧਾਈਆਂ ਧਾਈਆਂ;
ਚਰਨੀਂ ਢਹਿਣ ਕਹਿਣ ਕਰ ਮਿਹਰਾਂ 'ਹੇ ਕਲਗੀਧਰ ਸਾਈਆਂ!'
ਤੂੰ ਅਵਤਾਰ ਅਸਾਂ ਨਹੀਂ ਜਾਤਾ, ਭੁੱਲਾਂ ਬਹੁਤ ਕਮਾਈਆਂ।
ਰਾਣੇ ਪਤੀ ਅਸਾਡੇ ਮੋਏ, ਤੈਂ ਸੰਗ ਲੜ ਕੇ ਮੋਏ;
ਤੂੰ ਹੈਂ ਗੁਰੂ ਮੁਕਤਿ ਕਰ ਪਯਾਰੇ, ਤੈਂ ਸਨਮੁਖ ਸਨ ਹੋਏ।
ਤਾਰਨ ਹਾਰ ਬਿਰਦ ਹੈ ਤੇਰਾ, ਦੋਸਤ ਦੁਸ਼ਮਨ ਤਾਰੇਂ,
ਕੀਤੇ ਦਾ ਫਲ ਆਪੇ ਪਾਈਏ, ਤੂੰ ਨਾ ਪਾਪ ਚਿਤਾਰੇਂ।
ਦੇਹ ਮੋਇਆਂ ਪਤੀਆਂ ਦੀਆਂ ਲੋਥਾਂ ਜੋ ਹਨ ਹੁਣ ਵਸ ਤੇਰੇ।
ਕਰੀਏ ਕਿਰਿਆ ਕਰਮ ਇਨ੍ਹਾਂ ਦੇ ਅਪਣੇ ਧਰਮ ਅਨੁਸੇਰੇ'।
ਮੁਸਕਾਏ, ਫਿਰ ਭਵਾਂ ਖਿੱਚੀਆਂ ਤ੍ਰਿਕੁਟੀ ਵੱਟ ਚੜ੍ਹਾਯਾ,
ਹੱਥ ਅਮਨ ਤੇ ਸ਼ਰਣ ਦੇਣ ਦਾ ਕਲਗੀਧਰ ਉਚਿਆਯਾ।
ਪਾਕੇ ਨਜ਼ਰ ਮਿਹਰ ਦੀ ਸੁਹਣੇ ਰਹਮਤ ਮੀਂਹ ਵਰਸਾਯਾ।
ਵੈਰ ਕਮਾਕੇ ਮਰਿਆਂ ਤਾਂਈਂ ਦੇ ਅਸੀਸ ਦੁਲਰਾਯਾ।
ਧ੍ਰੋਹ ਅਪਰਾਧ ਮਾਫ਼ ਕਰ ਦਿਤੇ 'ਬਖਸ਼ੇ' ਮੁਖੋਂ ਅਲਾਯਾ।
ਸਿਰ ਤੇ ਹੱਥ ਪਯਾਰ ਦੇ ਫੇਰੇ, ਦੁਲਰਾਯਾ, ਦੁਲਰਾਯਾ।

**"ਦਰ ਦੀ ਠਾਕ ਬਖਸ਼ ਮੈਂ ਦਿੱਤੀ ਫਿਰ ਇਹ ਗਿਰਾ ਅਲਾਈ–**
**"ਤੁਸਾਂ ਸਤੀ ਨਹੀਂ ਹੋਣਾ ਕੁੜੀਓ" ਕਿਹਾ ਰਾਣੀਆਂ ਤਾਂਈ:-**
**"ਲਓ ਸੰਭਾਲ ਲੋਥ ਹੁਣ ਸਭ ਦੀ ਮੈਂ ਸਭ ਰੋਕ ਹਟਾਈ"।**
**ਨਮਸਕਾਰ ਕਰ ਰਾਣੀਆਂ ਨੇ ਤਦ ਸਭ ਦੀ ਲੋਥ ਚੁਕਾਈ।**
**ਪਰ ਮਗਰੋਂ ਓਹ ਲੈ ਲੋਥਾਂ ਨੂੰ, ਸਤੀ ਸਭੇ ਹੋ ਗਈਆਂ।**
**ਸਤੀਆਂ ਦੇ ਓਹ ਥਾਉਂ ਬਣੇ ਫਿਰ ਜੱਗ ਨਿਸ਼ਾਨੀਆਂ ਰਹੀਆਂ[1]।**
**ਧਾਕ ਪਈ ਤਦ ਲੋਕਾਂ ਅੰਦਰ, 'ਏ ਮਿਹਰਾਂ ਦੇ ਸਾਈਂ,**
**ਫ਼ਤੇ ਪਾਇ ਜਿਨ, ਨਾਲ ਵੈਰੀਆਂ ਵਰਤੋਂ ਪਜਾਰ ਕਰਾਈ'[2]।**
**ਬਿਜੈਮਾਨ ਬਲ ਵਾਲੇ ਸਤਿਗੁਰ ਵਿਹਲੇ ਹੋਕੇ ਆਏ,**
**ਜਮਨਾਂ ਕੰਢੇ ਇੱਕ ਟਿਕਾਣੇ ਆ ਡੇਰੇ ਹੁਣ ਲਾਏ।**
**ਅਪਣੇ ਰੰਗ ਇਲਾਹੀ ਮੱਤੇ ਆਪੇ ਵਿਚ ਮਗਨਾਏ।**
**ਭੁੱਲ ਗਏ ਸਭ ਜੰਗ ਪੁਆੜੇ, ਆਤਮ ਰੰਗ ਸਮਾਏ।**
**ਜੈਸੇ ਜਲ ਵਿਚ ਕਮਲ ਨਿਰਾਲਮ, ਇਕ ਟਕ ਲਗੀ ਸਮਾਧੀ।**
**ਬ੍ਰਹਮ ਸਮਾਇਆਂ ਰਾਤ ਬੀਤ ਗਈ, ਮਾਯ ਛਾਯ ਨਉਪਾਧੀ।**

1. ਹੁਣ ਤਕ ਉਸ ਥਾਵੇਂ ਸਤੀਆਂ ਦੇ ਮਠ ਮੌਜੂਦ ਹਨ ਤੇ ਲੋਕੀਂ ਪੂਜਦੇ ਹਨ।
2. ਗੁਰੂ ਜੀ ਦੇ ਦੁਸ਼ਮਣ ਦਲ ਦਾ ਪਿਛਾ ਕਰਨੋਂ ਆਪਣੇ ਦਲ ਨੂੰ ਰੋਕਣ ਤੇ ਹਰ ਵਰਤਾਉਂ ਤੋਂ ਰਾਜੇ ਰਾਣੀਆਂ ਸਮਝਦੇ ਸਨ ਕਿ ਗੁਰੂ ਜੀ ਜੋਧਿਆਂ ਦੀਆਂ ਲੋਥਾਂ ਰਾਣੀਆਂ ਨੂੰ ਦੇ ਦੇਣਗੇ ਤੇ ਰਾਣੀਆਂ ਦੀ ਹੁਰਮਤ ਬੀ ਉਨ੍ਹਾਂ ਦੇ ਸਨਮੁਖ ਬੇ-ਖ਼ਤਰ ਰਹੇਗੀ।

ਇਸ ਮੈਦਾਨ ਵਿਚ ਸ੍ਰੀ ਗੁਰੂ ਜੀ ਨੇ ਉੱਚ ਕੋਟੀ ਦੇ ਸ਼ੌਰਯ ਦੀ ਇਕ ਹੋਰ ਮੂਰਤੀ ਦਿਖਾਈ। ਉਹ ਇਹ ਸੀ ਕਿ ਆਪਣੇ ਦਲ ਦੇ ਵਧੇ ਜੋਸ਼ ਵਾਲੇ ਸੂਰਮਿਆਂ ਨੂੰ ਭੱਜੇ ਜਾਂਦੇ ਵੈਰੀ ਦਾ ਪਿੱਛਾ ਕਰਨੋਂ ਵਰਜ ਲਿਆ ਤੇ ਕਿਹਾ ਕਿ ਇਹ ਸ਼ੂਰਬੀਰਤਾ ਨਹੀਂ ਹੈ। ਉਨ੍ਹਾਂ ਦੀ ਇਸ ਕਰਨੀ ਦੀ ਕਦਰ ਤਦ ਪੈਂਦੀ ਹੈ, ਜਦ ਯਾਦ ਕਰੋ ਕਿ ਅੰਗ੍ਰੇਜ਼ਾਂ ਨਾਲ ਸਿਖਾਂ ਦੀ ਜਦ ਲੜਾਈ ਹੋਈ ਤੇ ਸਿਖਾਂ ਸਰਦਾਰਾਂ ਵਿਚੋਂ ਦੋ ਤ੍ਰੈ ਅੰਗ੍ਰੇਜ਼ਾਂ ਨਾਲ ਰਲ ਗਏ। ਜਿਨ੍ਹਾਂ ਨੂੰ ਅਜ ਤਕ ਟ੍ਰੇਟਰ (ਦੇਸ਼ ਘਾਤੀ) ਕਿਹਾ ਜਾਂਦਾ ਹੈ ਤੇ ਐਉਂ ਸਿਖਾਂ ਨੂੰ ਭਾਂਜ ਹੋਈ ਤਾਂ ਸਤਲੁਜ ਵਿਚ ਤਰਦੇ ਦੇਸ਼ ਨੂੰ ਚਲੇ ਜਾ ਰਹੇ ਸਿਖ ਫੌਜੀ ਬੀ ਗੋਲੀਆਂ ਦਾ ਨਿਸ਼ਾਨਾ ਬਣਾਏ ਗਏ ਦੱਸੀਦੇ ਹਨ।

ਆਖੋ ਧੰਨ ਗੁਰੂ ਗੋਬਿੰਦ ਸਿੰਘ, ਸੂਰਬੀਰਤਾ ਦੇ ਸ਼ੌਰਯ ਦੇ ਕਮਾਲ ਵਾਲਾ ਜੋ ਕਦੇ ਧਰਮ ਨੂੰ ਹਥੋਂ ਨਹੀਂ ਦੇਂਦਾ।

2.

**ਰਣੰ ਜੀਤ ਆਏ॥ ਜਯੰ ਗੀਤ ਗਾਏ॥**
**ਧਨੰਧਾਰ ਬਰਖੇ॥ ਸਭੈ ਸੂਰ ਹਰਖੇ॥**
(ਪਾ:੧੦ ਬ:ਨਾ:੮)

ਸ੍ਰੀ ਗੁਰੂ ਜੀ ਦੀ ਸਭਾ ਦਾ ਕਵੀ ਸੈਨਾਪਤ ਜੋ ਬਵੰਜਾ ਕਵੀਆਂ ਵਿਚੋਂ ਇਕ ਉਚ ਕੋਟੀ ਦਾ ਕਵੀ ਸੀ, ਇਸ ਜਿੱਤ ਪਰ ਐਉਂ ਲਿਖਦਾ ਹੈ:-

**ਸਵੈਯਾ॥ ਜੀਤ ਸੰਗਰਾਮ ਆਨੰਦ ਮੰਗਲ ਭਯੋ ਆਨ ਗੋਬਿੰਦ ਗੁਣ ਸਭਨ ਗਾਏ॥ ਧੰਨਿ ਹੋ ਧੰਨਿ ਪ੍ਰਭ ਨਾਮ ਤੁਮਰੇ ਲੀਓ ਦੁਸ਼ਟ ਕੋ ਜੀਤ ਡੰਕਾ ਬਜਾਏ॥ ਜੀਤ ਅਜੀਤ ਅਭੀਤ ਜੋਧਾ ਬਡੇ ਤੋਹਿ ਇਕ ਦਿਸ਼ਟ ਤੇ ਸਬੈ ਘਾਏ॥ ਭਯੋ ਜੈਕਾਰ ਤ੍ਰਈ ਲੋਕ ਚਉਦਾ ਭਵਨ ਜੀਤਿ ਕੈ ਸਿੰਘ ਗੋਬਿੰਦ ਆਏ॥੪੮॥੮੮॥**

ਇਸਦਾ ਵੇਰਵਾ ਹੋਰ ਇਤਿਹਾਸ ਵਾਚਿਆਂ ਐਉਂ ਦਾ ਲਭਦਾ ਹੈ:-

ਕਲਗੀਧਰ ਜੀ ਦਾ ਸੋਹਣਾ ਦਰਬਾਰ ਸਜ ਰਿਹਾ ਹੈ। ਸਭ ਸੂਰਮੇ ਜੁੜ ਰਹੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਪਿਆ। ਸ਼ਹੀਦ ਹੋਇਆਂ ਲਈ ਅਰਦਾਸੇ ਸੋਧੇ ਗਏ। ਕੜਾਹ ਪ੍ਰਸ਼ਾਦ ਵਰਤੇ।

ਇਹ ਬੀ ਲਿਖਿਆ ਹੈ ਕਿ ਗੁਰੂ ਜੀ ਦੇ ਗ੍ਰਿਹ ਜੋ ਸਾਹਿਬਜ਼ਾਦਾ ਜਨਮਿਆ ਸੀ ਅਜ ਇਸੇ ਦੀਵਾਨ ਵਿਚ ਉਸ ਦਾ ਨਾਮ ਕਰਨ ਸੰਸਕਾਰ ਕੀਤਾ ਤੇ ਨਾਮ ਅਜੀਤ ਸਿੰਘ ਰਖਿਆ। ਫੇਰ ਹੋਰ ਬਖਸ਼ਸ਼ਾਂ ਦੇ ਕਾਰਜ ਹੋਏ ਦੱਸੀਦੇ ਹਨ, ਪਰ ਜਾਪਦਾ ਹੈ ਕਿ ਇਹ ਹੋਰ ਕਾਰਜ ਉਸ ਦੀਵਾਨ ਵਿਚ ਨਹੀਂ ਪਰ ਲੌਂਢੇ ਪਹਿਰ ਹੋਏ ਹਨ। ਜਦੋਂ ਕਿ ਬੁੱਧੂ ਸ਼ਾਹ ਵਿਦੈਗੀ ਆਇਆ ਸੀ, ਤੇ ਉਸ ਪਜਾਰੇ ਬੁੱਧੂ ਸ਼ਾਹ ਤੇ ਮਿਹਰਾਂ ਦੇ ਮੀਂਹ ਵਸੇ ਸਨ। ਉਸ ਵੇਲੇ ਉਸਦੇ ਮੁਰੀਦਾਂ ਨੂੰ ਗੁਰੂ ਜੀ ਨੇ ਕਈ ਹਜ਼ਾਰ ਰੁਪਯਾ ਬਤੌਰ ਖੁਸ਼ੀ ਦੇ ਬਖਸ਼ਿਆ ਸੀ। ਉਸ ਨਾਲ ਬਹੁਤ ਪਜਾਰ ਤੇ ਪੁਤ੍ਰ ਵਿਛੋੜੇ ਤੇ ਦਿਲੀ ਹਮਦਰਦੀ ਤੇ ਆਤਮ ਸ਼ਾਂਤੀ ਦੇ ਵਾਕ ਕੀਤੇ। ਗੁਰੂ ਜੀ ਵਲੋਂ ਪਜਾਰ ਬਹੁੱਲਤਾ ਤੇ ਦਰਦ ਭਰੀ ਹੁੱਬ ਦੇ ਵਾਕ ਸੁਣਕੇ ਬੁੱਧੂਸ਼ਾਹ-

**ਮੁਖ ਬੋਲਿਓ ਅਰਜ਼ ਗੁਜ਼ਾਰੀ। 'ਮੋਹਿ ਸ਼ੋਕ ਨ ਰਿਦੇ ਮਝਾਰੀ॥੨॥ ਮਮ ਪੁਤ੍ਰ ਮਰੇ ਸ਼ੁਭ ਥਾਨਾ। ਇਕ ਤੌਂ ਰਨ ਖੇਤ ਮਹਾਨਾ। ਪੁਨ ਕਾਰਜ ਤੁਮਰੇ ਆਏ। ਇਵ ਕਰਿ ਵੈ ਭਿਸ਼ਤ ਸਿਧਾਏ॥੨੭॥ ਤਹਿਂ ਭੋਗਹਿ ਅਨੰਦ ਬਿਸਾਲਾ। ਤੁਮ ਕਰੁਨਾ ਕਰਹੁ ਕ੍ਰਿਪਾਲਾ॥'** (ਸੂ:ਪ੍ਰ:)

ਇਹ ਸੁਣਕੇ ਸ੍ਰੀ ਗੁਰੂ ਜੀ ਬੋਲੇ:-

**ਤੁਮ ਸਾਧ ਸਾਧ ਬਡ ਸਾਧੂ॥**
**ਪਦ ਉਤਮ ਮਹਿਂ ਥਿਤਿ ਲਾਧੂ॥** (ਸੂ:ਪ੍ਰ:)

ਇਹ ਬੀ ਲਿਖਿਆ ਹੈ ਕਿ ਗੁਰੂ ਸਾਹਿਬ ਨੇ ਬੁੱਧੂ ਸ਼ਾਹ ਨੂੰ ਇਕ ਕੰਘਾ ਜਿਸ ਵਿਚੋਂ ਵਾਹੇ ਹੋਏ ਕੇਸ ਅਜੇ ਨਹੀਂ ਸਨ ਕੱਢੇ ਤੇ ਕਕਰੇਜ਼ੀ ਰੰਗ ਦੀ ਅੱਧੀ ਦਸਤਾਰ, ਇਕ ਪੁਸ਼ਾਕ, ਇਕ ਕਟਾਰ ਤੇ ਹੁਕਮ ਨਾਮਾ ਬਖਸ਼ਿਆ। ਇਸਦਾ ਵੇਰਵਾ ਐਉਂ ਹੈ:-

ਜਦੋਂ ਬੁਧੂਸ਼ਾਹ ਆਇਆ ਹੈ ਤਦੋਂ ਕਕਰੇਜੀ ਦਸਤਾਰ ਗੁਰੂ ਜੀ ਦੇ ਸੀਸ ਸਜਾਉਣ ਵਾਸਤੇ ਚੁਣ ਕੇ ਸਾਮ੍ਹਣੇ ਧਰੀ ਹੋਈ ਸੀ। ਖੁਸ਼ੀ ਵਿਚ ਆਪ ਜੀ ਨੇ ਏਹੋ ਬਖਸ਼ ਦਿਤੀ, ਪਰ ਬੁੱਧੂਸ਼ਾਹ ਨੇ ਵਾਹੇ ਕੇਸਾਂ ਸਮੇਤ ਕੰਘਾ ਜੋ ਆਪਦੇ ਹੱਥ ਵਿਚ ਸੀ, ਉਹ ਬੀ ਮੰਗ ਕੇ ਨਾਲ ਲੈ ਲਿਆ ਤੇ ਸਨਮਾਨ ਨਾਲ ਸਭ ਕੁਛ, ਸੰਭਾਲ ਲਿਆ। ਇਸਤੋਂ ਜਾਪਦਾ ਹੈ ਕਿ ਬੁੱਧੂਸ਼ਾਹ ਨੂੰ ਵਿਦੈਗੀ ਲਗੇ ਦਰਬਾਰ ਵਿਚ ਨਹੀਂ ਹੋਈ। ਪਿਛਲੇ ਪਹਿਰ, ਜਦ ਗੁਰੂ ਜੀ ਦਰਬਾਰ ਲਈ ਤਿਆਰ ਹੋ ਰਹੇ ਦਸਤਾਰ ਸਜਾਉਣ ਲਗੇ ਸੇ ਤਾਂ ਉਹ ਆਖਦੇ ਡੇਰੇ ਹਾਜ਼ਰ ਹੋਯਾ ਸੀ।

ਇਹ ਬੀ ਪਤਾ ਚਲਦਾ ਹੈ ਕਿ ਬੁੱਧੂ ਸ਼ਾਹ ਨੂੰ ਅਸਮਾਨ ਖਾਨ ਹਾਕਮ ਸਢੌਰਾ ਨੇ ਕੁਛ ਸਮਾਂ ਮਗਰੋਂ ਕਤਲ ਕਰ ਦਿਤਾ ਸੀ ਕਿ ਉਹ ਗੁਰੂ ਕੀ ਸ਼ਰਨ ਕਿਉਂ ਗਿਆ ਹੈ। ਤਦੋਂ ਆਈ ਮੁਸੀਬਤ ਅਨੁਭਵ ਕਰਕੇ ਬੁਧੂ ਸ਼ਾਹ ਨੇ ਗੁਰੂ ਕੀ ਇਹ ਸਾਰੀ ਦਾਤ ਇਕ ਸੰਦੂਕੜੀ ਵਿਚ ਬੰਦ ਕਰਕੇ ਕੰਧ ਵਿਚ ਚਿਣ ਦਿਤੀ ਸੀ। 1766-67 ਦੇ ਲਗ ਪਗ ਸਢੌਰੇ ਤੇ ਹਲਾ ਕਰਕੇ ਬਾਬਾ ਬੰਦਾ ਜੀ ਨੇ ਬੁੱਧੂ ਸ਼ਾਹ ਵਰਗੇ ਮਹਾਤਮਾ ਦੇ ਕਤਲ ਦੇ ਅਪਰਾਧ ਵਿਚ ਉਸ ਹਾਕਮ ਨੂੰ ਫਾਂਸੀ ਦੀ ਸਜ਼ਾ ਦਿਤੀ ਸੀ। ਕਵੀ ਸੰਤੋਖ ਸਿੰਘ ਜੀ ਲਿਖਦੇ ਹਨ ਕਿ 1877 ਵਿਚ ਓਹ ਕੰਧ ਡਿਗੀ ਤੇ ਇਹ ਸੰਦੂਕੜੀ

ਨਿਕਲੀ। ਬੁੱਧੂ ਸ਼ਾਹ ਦੇ ਵੰਸ਼ਜਾਂ ਨੇ ਉਸ ਵਿਚ ਲਿਖੇ ਹੁਕਮ ਨਾਮੇ ਤੋਂ ਇਸਦੀ ਪਛਾਣ ਕੀਤੀ ਤੇ ਉਸ ਸਰਦਾਰ ਪਾਸ ਲਿਆਏ ਜਿਸ ਪਾਸ ਕਵੀ ਜੀ ਤਦੋਂ ਆਪ ਰਹਿੰਦੇ ਸਨ। (ਜਾਪਦਾ ਹੈ ਬੂੜੀਏ ਤੋਂ ਮੁਰਾਦ ਹੈ, ਕਵੀ ਜੀ ਪਹਿਲੇ ਓਥੇ ਰਹੇ ਸਨ) ਸਾਰਿਆਂ ਨੇ ਪਛਾਣ ਕੀਤੀ, ਕਵੀ ਜੀ ਨੇ ਬੀ ਉਹ ਵਸਤਾਂ ਦੇਖੀਆਂ। ਫਿਰ ਇਹ ਸਾਰੀਆਂ ਵਸਤਾਂ ਨਾਭਾ ਦੇ ਮਹਾਰਾਜਾ ਭਰਪੂਰ ਸਿੰਘ ਨੇ ਬੁੱਧੂ ਸ਼ਾਹ ਦੇ ਵੰਸ਼ਜਾਂ ਤੋਂ ਲੈ ਲਈਆਂ ਤੇ ਉਹਨਾਂ ਨੂੰ ਚੰਗੀ ਜਾਗੀਰ ਦੇ ਦਿਤੀ ਤੇ ਨਕਦੀ ਵੀ ਅਰਪਨ ਕੀਤੀ। ਏਹ ਵਸਤਾਂ ਮਹਾਰਾਜਾ ਸਾਹਿਬ ਨੇ ਗੁਰਦਵਾਰਾ 'ਸਿਰੋਪਾਉ' ਵਿਚ ਟਿਕਾ ਦਿਤੀਆਂ, ਜੋ ਨਾਭੇ ਵਿਚ ਮੌਜੂਦ ਹਨ।

ਬੁੱਧੂ ਸ਼ਾਹ ਨੂੰ ਇਸ ਤਰ੍ਹਾਂ ਸਨਮਾਨ ਨਾਲ ਵਿਦਾ ਕਰ ਰਹੇ ਸਨ ਜਦੋਂ ਕਿ ਕਕਰੇਜੀ ਦਸਤਾਰ ਉਸ ਨੂੰ ਦੇ ਦਿਤੀ ਸੀ, ਤਾਂ ਆਪ ਦੇ ਬੰਨ੍ਹਣ ਵਾਸਤੇ ਕੇਸਰੀ ਦਸਤਾਰ ਹੋਰ ਆਈ ਸੀ; ਇਸ ਵੇਲੇ ਮਹੰਤ ਕ੍ਰਿਪਾਲ ਜੀ ਆ ਗਏ। ਗੁਰੂ ਜੀ ਨੇ ਮਹੰਤ ਨੂੰ ਬੜਾ ਪਜਾਰ ਕੀਤਾ ਤੇ ਵਰ ਬਖਸ਼ੇ, ਨਾਲ ਜੋ ਦਸਤਾਰ ਬੰਨ੍ਹ ਰਹੇ ਸੇ ਉਹ ਅਧੀ ਬੱਝ ਚੁਕੀ ਸੀ, ਬਾਕੀ ਅੱਧੀ ਆਪ ਨੇ ਪਾੜ ਕੇ ਮਹੰਤ ਜੀ ਨੂੰ ਬਖਸ਼ਸ਼ ਕੀਤੀ। ਮਹੰਤ ਜੀ ਨੇ ਮਥਾ ਟੇਕ ਕੇ ਉਹ ਕੁਲਹਾ ਦੇ ਉਤੋਂ ਦੀ ਲਪੇਟ ਲਈ। ਕਵੀ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਦਸਤਾਰ ਦੇਕੇ ਗੁਰੂ ਜੀ ਬੋਲੇ:-

**ਤਕਮਾਂ ਇਹ ਤਵ ਪੰਥ ਕੋ ਜਗ ਸਜੈ ਨਿਰਾਲਾ।**
**ਦੋਨਹੁ ਲੋਕ ਸੁਧਾਰ ਦਿਯ ਗੁਰ ਬਖਸ਼ ਬਿਸਾਲਾ।**
(ਸੂਰਜ ਪ੍ਰਕਾਸ਼)

ਜੋ ਦਾਤ ਦਾਤਾ ਜੀ ਨੇ ਮਹੰਤ ਜੀ ਨੂੰ ਦਿਤੀ ਉਹ ਸਾਰੀ ਉਦਾਸੀ ਸੰਪ੍ਰਦਾ ਨੂੰ 'ਤਕਮਾ' ਕਹਿਕੇ ਦਿਤੀ; ਜਿਸ ਦਾ ਭਾਵ ਇਹ ਹੈ ਕਿ ਉਦਾਸੀ ਸੰਪ੍ਰਦਾ ਗੁਰੂ ਘਰ ਦੀ ਸੰਪ੍ਰਦਾ ਹੈ ਜੋ ਇਸ ਨੂੰ ਵਖੇਵਾਂ ਦੇਂਦੇ ਹਨ, ਚਾਹੋ ਉਦਾਸੀ ਚਾਹੋ ਸਿਖ, ਓਹ ਗੁਰੂ ਆਸ਼ੇ ਦੇ ਉਲਟ ਚਲਦੇ ਹਨ।

ਫਿਰ ਆ ਗਿਆ ਦਯਾ ਰਾਮ ਪ੍ਰੋਹਿਤ। ਉਸ ਨੂੰ ਢਾਲ ਬਖਸ਼ੀ ਤੇ ਇਕ ਪਟਾ ਬਖਸ਼ਿਆ। ਢਾਲ ਖਜਾਲ਼ ਹੈ ਕਿ ਧਨ ਦੀ ਭਰੀ ਹੋਈ ਸੀ।

ਫੇਰ ਆ ਗਏ ਤਿੰਨ ਭਰਾ ਭੂਆ ਰਾਣੀ ਸੁਭਾਗ ਬੀਬੀ ਵੀਰੋ ਦੇ ਸਪੁਤ੍ਰ: ਮੋਹਰੀ ਚੰਦ, ਗੁਲਾਬ ਰਾਇ ਤੇ ਗੰਗਾ ਰਾਮ। ਇਨ੍ਹਾਂ ਨੂੰ ਡਾਢੇ ਪ੍ਯਾਰ ਨਾਲ ਮਿਲੇ। ਉਨ੍ਹਾਂ ਨੂੰ ਉਨ੍ਹਾਂ ਦੇ ਦੋ ਭਰਾਵਾਂ ਦੀ ਸ਼ਹਾਦਤ ਤੇ ਸ਼ੁਭ ਵਾਕ ਕਹੇ, ਅਸ਼ੀਰਵਾਦਾਂ ਦਿਤੀਆਂ, ਫ਼ੁਰਮਾਇਆ:-

ਤੁਹਾਡੇ ਵੀਰ ਦੁਇ ਜੋ ਮੇਰੇ ਆਪਣੇ ਨਿਜ ਵੀਰ ਸਨ ਤੇ ਹਨ ਸੋਚਣੇ ਯੋਗ ਨਹੀਂ ਹਨ, ਓਹ ਮਰੇ ਨਹੀਂ ਜੀਉਂਦੇ ਹਨ। ਓਹ ਸੁਖਾਂ ਦੇ ਟਿਕਾਣੇ ਪਹੁੰਚ ਗਏ ਹਨ। ਓਹ ਸਨਮੁਖ ਜੂਝੇ ਹਨ। ਉਨ੍ਹਾਂ ਰਣ ਤਤੇ ਵਿਚ 'ਅਗਾਹਾਂ ਕੂੰ ਤ੍ਰਾਂਘ' ਦੀ ਕੀਤੀ ਹੈ, ਪੈਰ ਪਿੱਛੇ ਨਹੀਂ ਪਾਏ। ਓਹ ਗੁਰੂ ਪ੍ਯਾਰੇ ਹਨ, ਪਿਤਾਮਾ ਗੁਰੂ ਦੀ ਪ੍ਯਾਰੀ ਪੁਤ੍ਰੀ ਦੇ ਲਾਲ ਹਨ, ਜੂਝਦੇ ਸ਼ਹੀਦ ਹੋਏ ਹਨ। ਓਹ ਪਰਮ ਪਦ ਨੂੰ ਪਹੁੰਚੇ ਹਨ। ਓਹ ਮੋਏ ਨਹੀਂ, ਜੀਉਂਦੇ ਹਨ। ਓਹ ਮੇਰੇ ਹਨ, ਓਹ ਮੇਰੇ ਹਨ। ਆਪ ਦੇ ਇਹ ਵਾਕ ਤੇ ਅਸ਼ੀਰਵਾਦਾਂ ਸੁਣਕੇ ਉਨ੍ਹਾਂ ਨੇ ਬੇਨਤੀ ਕੀਤੀ:-

**ਕਹੋ ਆਪ ਸੋ ਸ਼੍ਰੇਯ ਹੈ ਸਭਿ ਜੀਵਨ ਕੇਰੀ।**
**ਰਣ ਮਹਿ ਮਰਿਬੋ ਮਾਰਬੋ ਬੀਰਨ ਗਤਿ ਫੇਰੀ।**
**ਹਮਰੇ ਸ਼ੋਕ ਨ ਹੋਤ ਹੈ, ਆਏ ਤੁਮ ਕਾਜੇ।**
**ਦੀਨ ਦੁਨੀ ਪਤਿਸ਼ਾਹ ਹੋ ਨਿਜ ਦਾਸ ਨਿਵਾਜੇ।**
(ਸੂ:ਪ੍ਰ: ੪੮੨੩)

ਸਤਿਗੁਰੂ ਜੀ ਸੁਣਕੇ ਪ੍ਰਸੰਨ ਹੋਏ, ਤ੍ਰੈਹਾਂ ਨੂੰ ਸਿਰੋਪਾਉ ਕੀਮਤੀ ਦੁਸ਼ਲਿਆਂ ਦੇ ਦਿਤੇ, ਅਤੇ ਬੜੇ ਕੀਮਤੀ ਜ੍ਵਾਹਰਾਤ ਅਤੇ ਜੜੇ ਹੋਏ ਗਹਿਣਿਆਂ ਦੀ ਦੌਲਤ ਦਿਤੀ ਜੋ ਉਨ੍ਹਾਂ ਦੇ ਪਰਿਵਾਰਾਂ ਦੇ ਅਗੋਂ ਕੰਮ ਆਉਣ। ਨਕਦ ਧਨ ਵੀ ਖੁਲ੍ਹਾ ਬਖਸ਼ਿਆ।

ਹੁਣ ਬਾਕੀ ਸੂਰਮਿਆਂ ਦੀ ਵਾਰੀ ਆਈ। ਸਭਨਾਂ ਨੂੰ ਖੁੱਲੇ ਧਨ ਦੇਕੇ ਸੁਖੀ ਕਰ ਦਿਤਾ। ਜੰਗ ਵਿਚ ਮਰਗਿਆਂ ਦੇ ਸਨਬੰਧੀਆਂ ਨੂੰ ਦਾਨ ਮਾਨ ਦਿਤੇ। ਉਸ ਵੇਲੇ ਦੇ ਧਨ ਵੰਡਣ ਤੇ ਗੁਰੂ ਜੀ ਆਪ ਲਿਖਦੇ ਹਨ:- 'ਧਨੰ ਧਾਰ ਬਰਖੇ। ਸਭੈ ਸੂਰ ਹਰਖੇ।' ਕਵੀਆਂ ਨੇ ਆਕੇ- 'ਜਯੰ ਗੀਤ ਗਾਏ।' ਜੋ ਗੀਤ ਲੱਭਣੇ ਚਾਹੀਏ।

ਕਵੀ ਸੈਨਾਪਤਿ, ਜੋ ਗੁਰੂ ਕੇ ਬਵੰਜਾ ਕਵੀਆਂ ਵਿਚੋਂ ਦਰਬਾਰੀ ਕਵੀ

ਸੀ, ਦਾ ਇਕ ਸੈਯਾ ਇਸ ਸਮੇਂ ਦਾ ਹੈ ਜੋ ਉਪਰ ਦਿਤਾ ਹੈ ਤੇ ਜੋ ਇਸ ਪ੍ਰਕਾਰ ਹੈ:-

ਜੀਤ ਸੰਗ੍ਰਾਮ ਅਨੰਦ ਮੰਗਲ ਭਯੋ ਆਨ ਗੋਬਿੰਦ ਗੁਣ ਸਭਨ ਗਾਏ। ਧੰਨ ਹੋ ਧੰਨ ਪ੍ਰਭੂ ਨਾਮ ਤੁਮਰੋ ਲੀਓ ਦੁਸ਼ਟ ਕੋ ਜੀਤ ਡੰਕਾ ਬਜਾਏ। ਜੀਤ ਅਜੀਤ ਜੋਧਾ ਬਡੇ ਤਹਿ ਇਕ ਦ੍ਰਿਸ਼ਟ ਤੇ ਸਭੈ ਘਾਏ। ਭਯੋ ਜੈਕਾਰ ਤ੍ਰਈਲੋਕ ਚਉਦਾ ਭਵਨ ਜੀਤਿਕੈ ਸਿੰਘ ਗੋਬਿੰਦ ਆਏ॥੪੮॥੮੯॥

3.

**ਤੂਹਿ ਸਾਧ ਸਾਧ ਵਡ ਸਾਧੂ॥**

(ਸੂ:ਪ੍ਰ: 'ਗੁਰੂ ਜੀ ਦਾ ਵਾਕ ਬੁੱਧੂ ਸ਼ਾਹ ਨੂੰ')

ਬੁੱਧੂਸ਼ਾਹ ਗੁਰੂ ਜੀ ਤੋਂ ਵਿਦਾ ਹੋਕੇ ਆਪਣੇ ਨਗਰ ਸਢੌਰੇ ਚਲਾ ਗਿਆ। (ਸਢੌਰਾ ਜ਼ਿਲਾ ਅੰਬਾਲਾ ਤਸੀਲ ਨਾਰਾਇਣ ਗੜ ਵਿਚ ਹੈ। ਇਹ ਪਰਾਤਨ ਸਮੇਂ ਹਿੰਦੂ ਤੇ ਫੇਰ ਬੋਧੀ ਸਾਧੂਆਂ ਦਾ ਟਿਕਾਣਾ ਸੀ। ਇਸ ਦਾ ਤਦੋਂ ਨਾਉਂ 'ਸਾਧਾਵਰ' ਸੀ।) ਮੁਰੀਦ ਵੀ ਨਾਲ ਗਏ ਤੇ ਸੁਖਾਂ ਨਾਲ ਸਭ ਜਿੱਤਕੇ ਘਰੀਂ ਅੱਪੜੇ। ਬੀਰ ਰਸੀ ਪੁਤ੍ਰਾਂ ਦੀ ਸ਼ਹਾਦਤ ਦਾ ਸ਼ੋਕ ਜਿੱਤ ਦੇ ਕਾਰਣ ਸ਼ੋਕ ਨਾ ਰਿਹਾ। ਓਦੋਂ ਇਕ ਮੁਰੀਦ ਆਪਦੇ ਪੁਤ੍ਰਾਂ ਦੀ ਸ਼ਹਾਦਤ ਸੁਣਕੇ ਪਰਚਾਉਣੀ ਕਰਨ ਸਢੌਰੇ ਆਇਆ ਤੇ ਦੁਨੀਆਵੀ ਤ੍ਰੀਕੇ ਤੇ ਮਾਤਮ ਪੁਰਸੀ ਕਰਨ ਲੱਗਾ। ਉਸ ਵੇਲੇ ਦੀ ਗਲ ਬਾਤ ਅਗਲੀ ਕਵਿਤਾ ਵਿਚ ਅੰਕਿਤ ਹੈ:-

**ਬੁੱਧੂਸ਼ਾਹ ਫਕੀਰ ਸਾਈਂ ਦਾ, ਦਸਮ ਗੁਰਾਂ ਦਾ ਪ੍ਰੇਮੀ,**
**ਸਿਦਕ ਸਬੂਰੀ ਹੁਕਮੀ ਬੰਦਾ, ਧੰਨਵਾਦ ਦਾ ਨੇਮੀ,**
**ਆਸਣ ਲਾਈ ਧ੍ਯਾਨ ਜਮਾਈ, ਸਾਈਂ ਦੇ ਰੰਗ ਰੱਤਾ,**
**ਬੈਠਾ ਸੀ ਸਾਢੌਰੇ ਇਕ ਦਿਨ, ਆਤਮ ਰਸ ਵਿਚ ਮੱਤਾ;**
**ਮਸਤਕ ਖਿੜਿਆ ਨੇਤਰ ਨੀਵੇਂ, ਚਿਹਰੇ ਉਪਰ ਲਾਲੀ,**
**ਮਨ ਮਤਵਾਲਾ ਜੀਉ ਸੁਖਾਲਾ ਲੂੰ ਲੂੰ ਵਿਚ ਖੁਸ਼ਹਾਲੀ;**
**ਨਜ਼ਰ ਖਲੀ, ਕੀ ਦੇਖੇ ਸੁਹਣਾ, ਹੈ ਮੁਰੀਦ ਇਕ ਆਯਾ,**
**ਜਿਸਦਾ ਮਨ ਮੁਰਝਾਯਾ ਹੋਯਾ, ਚਿਹਰਾ ਭੀ ਕੁਮਲਾਯਾ।**
**"ਆ ਭਾਈ! ਰਾਜੀ ਤਾਂ ਹੈਂ ਤੂੰ? ਚਿਹਰਾ ਤੇਰਾ ਲੱਥਾ,**

"ਸੁਧ ਬੁੱਧ ਹੈ ਠੀਕ ਨ ਦਿਸਦੀ, ਡਿਗ ਡਿਗ ਪੈਂਦਾ ਭੁੱਥਾ।
"ਨਾ ਤਲਵਾਰ ਟਿਕਾਣੇ ਸਿਰ ਹੈ, ਨਾ ਬਰਛੇ ਦੀ ਸੋਝੀ,
"ਸੂਰਿਆਂ ਵਾਲਾ ਹਾਲ ਨ ਦਿੱਸੇ, ਸਾਰੀ ਸੂਰਤ ਕੋਝੀ"।
ਸਾਹ ਭਰਿਆ, ਜਲ ਅੱਖੋਂ ਕਿਰਿਆ; ਕੰਠ ਜ਼ਰਾਕੂ ਰੁਕਜਾ,
ਪਰ ਕਰ ਧੀਰ ਮੁਰੀਦ ਸਾਈਂਦਾ, ਗੱਲ ਕਰਨ ਨੂੰ ਝੁਕਜਾ:-
"ਸਾਈਂ ਜੀ! ਮੈਂ ਅਰਜ਼ ਕਰਨ ਨੂੰ ਪਾਸ ਆਪ ਦੇ ਆਯਾ,
"ਬੁਰੀ ਖ਼ਬਰ ਮੈਂ ਸੁਣਕੇ ਆਯਾ, ਬਣੇ ਨ ਮੂੰਹੋਂ ਅਲਾਯਾ"।
ਬੁਧੂਸ਼ਾਹ ਕਿਹਾ "ਹੇ ਭਾਈ! ਜੋ ਹੋਣਾ ਸੋ ਹੋਣਾ?
"ਸਾਈਂ ਲੋਕ ਧੁਰੋਂ ਲਕ ਬੱਧੇ, ਨਾ ਹੱਸਣ ਨਾ ਰੋਣਾ।
"ਜੋ ਹੋਣਾ ਸੋ ਹੋਵੇ ਬੇਸ਼ਕ, ਜੋ ਦੁਖ ਔਣਾ, ਆਵੇ,
"ਫਿਕਰਾਂ ਦਾ ਦਿਲ ਦੁਨੀਆਂ ਦਾ ਦੁਖ ਰੰਚਕ ਨਹੀਂ ਦੁਖਾਵੇ।
"ਜਿਸ ਦਿਲ ਦੇ ਵਿਚ ਸਾਈਂ ਵੱਸੇ ਉਹ ਦਿਲ ਪਾਕ ਅਜ਼ਾਬੋਂ,
"ਉਹ ਦੁਖ ਨਾਲ ਨ ਛੂਹਣਾ ਚਾਹੇ, ਨੱਸੇ ਐਬ ਸਵਾਬੋਂ।
"ਐਸਾ ਕੁਈ ਕਲੇਸ਼ ਨ ਜਾਪੇ, ਜੋ ਮੈਨੂੰ ਕਲਪਾਏ,
"ਬੇਸ਼ਕ ਤੂੰ ਕਹੁ ਜੋ ਕਹਿਣਾ ਹੈ, ਵਰਤੇ ਰਬ ਰਜਾਏ"।
ਕਰ ਮੁਰੀਦ ਨੇ ਗਰਦਨ ਨੀਵੀਂ ਅੱਖਾਂ ਹੇਠ ਲੁਕਾਈਆਂ;
ਗੱਲ ਕਰਨ ਤੋਂ ਪਹਿਲੇ ਤਾਂ ਬੀ ਦੋ ਤਿੰਨ ਆਹਾਂ ਆਈਆਂ:
"ਮੈਂ ਸੁਣਿਆ ਫ਼ਰਜ਼ੰਦ ਆਪ ਦੇ ਗਏ ਜੁ ਵਿੱਚ ਲੜਾਈ,
"ਗੁਰੂ ਸਾਹਬ ਦੀ ਕੁੰਮਕ ਤਾਂਈ ਗਏ ਜੁ ਨਾਲ ਤੁਸਾਈਂ,
"ਰਣ ਵਿਚ ਗਏ ਲੜਾਈ ਕੀਤੀ, ਚੰਗੇ ਹੱਥ ਵਿਖਾਏ,
"ਬਹੁਤੇ ਮਾਰੇ, ਬਹੁਤ ਭਜਾਏ, ਜ਼ਖਮੀ ਬਹੁਤ ਬਨਾਏ,
"ਪਰ ਅਫ਼ਸੋਸ! ਕਿਵੇਂ ਮੈਂ ਆਖਾਂ, ਗੱਲ ਨ ਮੂੰਹੋਂ ਆਵੇ।
"ਲੱਗਾ ਕਹਿਣ ਕਲੇਜਾ ਮੂੰਹ ਆ ਬੋਲਣ ਬੰਦ ਕਰਾਵੇ।
"ਹਾਇ! ਲਡਿੱਕੇ ਅੱਖਾਂ ਤਾਰੇ, ਦੀਨ ਦੁਨੀ ਦੇ ਦੀਵੇ,
"ਮੈਂ ਸੁਣਿਆ ਕਿ ਰਣ ਤੱਤੇ ਵਿਚ ਬਹੁਤੀ ਦੇਰ ਨ ਜੀਵੇ।
"ਲੜ ਭਿੜ ਆਹੂ ਲਾਹ ਬਤੇਰੇ, ਅੰਤ ਸ਼ਹਾਦਤ ਪਾਈ;
"ਦੁਨੀਆਂ ਵੱਲੋਂ ਰੁਖ਼ਸਤ ਹੁੰਦਿਆਂ, ਰੱਤੀ ਢਿਲ ਨ ਲਾਈ।
"ਬੁੱਝ ਗਏ ਓਹ ਜਗਦੇ ਦੀਵੇ, ਘੁਪ ਹਨੇਰਾ ਕਰ ਗਏ,

"ਚਸ਼ਮਚਰਾਗ਼ ਜਿਗਰ ਦੇ ਟੁਕੜੇ, ਦੋ ਘੜੀਆਂ ਵਿਚ ਠਰ ਗਏ।
"ਮਰ ਗਏ ਆਪ, ਮਾਰ ਗਏ ਮਾਪੇ, ਲਾ ਗਏ ਸੱਲ ਅਵੱਲਾ,
"ਪੁੱਤਾਂ ਦਾ ਸੰਤਾਪ, ਸ਼ਾਹ ਜੀ! ਪਾ ਗਿਆ ਜਗ ਤਰਥੱਲਾ।
"ਜੰਮਣ ਜੇਡ ਨਹੀਂ ਸ਼ਦੀਆਨਾ, ਮਰਨੋਂ ਬੁਰਾ ਨ ਦੁਖੜਾ,
"ਪੁੱਤਾਂ ਬਾਝ ਜਗਤ ਵਿਚ ਜਾਪੇ, ਬੰਦਾ ਅੱਫਲ ਰੁਖੜਾ।"
ਸਾਈਂ ਲੋਕ ਸੁਣੀ ਗਲ ਸਾਰੀ, ਹੱਸੇ ਤੇ ਫਿਰ ਬੋਲੇ;
"ਕਿਉਂ ਅਫਸੋਸ ਕਰੇਂ ਤੇ ਰੋਵੇਂ, ਕੁਰਲਾਵੇਂ ਹੇ ਭੋਲੇ।
"ਧੰਨ ਭਾਗ ਹਨ ਮੇਰੇ ਬਚੜੇ ਸਤਿਗੁਰ ਦੇ ਦਰ ਲੱਗੇ
"ਜੀਉਣਾਂ ਮਰਨਾ ਸਫਲ ਓਨ੍ਹਾਂ ਦਾ, ਜੋ ਜੂਝੇ ਹੋ ਅੱਗੇ।
"ਧੰਨ ਜਣੇਂਦੀ ਮਾਉਂ, ਜਿਨ੍ਹੇ ਜਣ ਐਸੇ ਪੁੱਤਰ ਪਾਲੇ,
"ਧੰਨ ਪਿਤਾ, ਕੁਲ ਜਿਸ ਵਿਚ ਜੰਮਣ, ਐਸੇ ਕਰਮਾਂ ਵਾਲੇ।
"ਮਰੇ ਨਹੀਂ ਓਹ ਜੀਵੇ ਹਨ, ਓਹ ਜੀਵਨ ਲਾਹਾ ਲੈ ਗਏ,
"ਗੀਢੇ ਗਏ, ਨਹੀਂ ਓਹ ਟੁੱਟੇ, ਰਾਹ ਮੁਕਤਿ ਦੇ ਪੈ ਗਏ।
"ਦੁਨੀਆਂ ਵਲੋਂ ਮੀਟੇ ਨੇਤਰ, ਸਾਈਂ ਦੇ ਵਲ ਖੁਹਲੇ,
"ਜ਼ਾਹਰ ਹੋਏ ਬਾਤਨ ਦੇ ਵਿਚ, ਜ਼ਾਹਰੋਂ ਹੋਕੇ ਉਹਲੇ।
"ਧੰਨ ਪ੍ਰਭੂ ਜਿਨ੍ਹ ਮੈਂ ਆਜਜ਼ ਤੇ ਐਸੀ ਨੇਕੀ ਕੀਤੀ,
"ਜਿਸਦੇ ਪੁੱਤਾਂ ਗੁਰੂ ਸਾਹਮਣੇ ਆਪ ਸ਼ਹਾਦਤ ਲੀਤੀ।
"ਸਾਈਂ ਸੱਦੇ ਕਿਸੇ ਉਮਰ ਵਿਚ ਇਹ ਰਜ਼ਾਇ ਰੱਬਾਨੀ,
"ਆਯਾ ਸਫਲ ਉਨ੍ਹਾਂ ਦਾ ਜਾਣੋ ਧਰ ਗਏ ਨੇਕ ਨਿਸ਼ਾਨੀ।
"ਸ਼ਰਬਤ ਉਨ੍ਹਾਂ ਸ਼ਹਾਦਤ ਵਾਲਾ ਮੈਂ ਦੇਖੰਦਿਆਂ ਪੀਤਾ,
"ਖੁਸ਼ ਹੋ ਪੀਤਾ ਹਸ ਹਸ ਪੀਤਾ ਰਾਹ ਬਹਿਸ਼ਤੀ ਲੀਤਾ।
"ਭਲਾ ਹੋਯਾ 'ਭਲਿਆਈ' ਕਰ ਗਏ, ਲੂੰ ਲੂੰ ਮੇਰਾ ਰਾਜ਼ੀ,
"ਮੈਂ ਜਾਣਾ ਮੈਂ ਉਤੇ ਕੀਤੀ ਸਾਈਂ ਗ਼ਰੀਬ ਨਿਵਾਜ਼ੀ।
"ਜਗ ਆਯਾ ਗਿਣਤੀ ਵਿਚ ਓਹੋ, ਗੁਰ ਹਿਤ ਸੀਸ ਲਗਾਵੇ,
"ਦੁਨੀਆਂ ਦਾ ਕੁਝ ਭਲਾ ਕਰਨ ਨੂੰ, ਜਿੰਦੜੀ ਘੋਲ ਘੁਮਾਵੇ।
"ਜੋ ਜੀਵੇ ਕੁਝ ਕਰੇ ਨ ਨੇਕੀ, ਮਰਨਾ ਓਸ ਚੰਗੇਰਾ;
"ਨੇਕੀ ਕਰ ਮਰ ਜਾਵੇ ਜਿਹੜਾ, ਜੀਵਨ ਉਹਦਾ ਭਲੇਰਾ।

## 4.

**ਜੁਧ ਜੀਤਿ ਆਏ ਜਬੈ ਟਿਕੇ ਨ ਤਿਨ ਪੁਰ ਪਾਵ॥**

(ਦਸਮ ਗੁਰ ਵਾਕ, ਬ:ਨਾ:ਧਿ:੮)

ਪਾਉਂਟੇ ਵਿਚ ਹੁਣ ਸੁੱਖ ਸੀ; ਸ਼ਹੀਦਾਂ ਦੇ ਚਲੇ ਜਾਣੇ ਦਾ ਸ਼ੋਕ ਸੀ ਪਰ ਫਤੇ ਹੋਣ ਦਾ ਚਾਉ ਇਤਨਾ ਸੀ, ਕਿ ਉਹ ਸ਼ੋਕ ਵਿਚੋਂ ਗੁੰਮ ਹੋ ਰਿਹਾ ਸੀ। ਨਵੀਂ ਸੈਨਾ ਦੇ ਮਨ ਵਧੇ ਹੋਏ ਸਨ। ਉਨ੍ਹਾਂ ਦੇ ਜੋਸ਼ ਉਠਦੇ ਸਨ ਕਿ ਹੁਣ ਦਲ ਮੇਲਕੇ ਫਤੇ ਸ਼ਾਹ ਤੇ ਜਾ ਪਈਏ ਤੇ ਮੁਲਕ-ਗੀਰੀ ਸ਼ੁਰੂ ਕਰ ਦੇਈਏ, ਪਰ ਗੁਰੂ ਜੀ ਨੇ ਰੋਕਿਆ। ਸਾਰੇ ਆਪ ਦੀ ਆਗਿਆ ਮੰਨ ਕੇ ਰੁਕ ਗਏ। ਪਰ ਉਨ੍ਹਾਂ ਦਾ ਚਾਉ ਉਛਲਦਾ ਸੀ। ਇਸ ਚਾਉ ਨੂੰ ਹੋਰ ਰੋਕਣ ਦੀ ਥਾਂ ਕਾਰੇ ਲਾਉਣਾ ਠੀਕ ਜਾਣਿਆ ਗਿਆ। ਸੋ ਪਾਉਂਟੇ ਤੋਂ ਕੂਚ ਤੇ ਅਨੰਦ ਪੁਰ ਪਹੁੰਚ ਕੇ ਉਸ ਨੂੰ ਪੱਕੀ ਕਰਨ ਤੇ ਆਬਾਦ ਕਰਨ ਵਲ ਗੁਰੂ ਜੀ ਨੇ ਰੁਖ ਪ੍ਰੇਰਕੇ ਕੂਚ ਦਾ ਸਾਮਾਨ ਕਰ ਦਿਤਾ। ਗੁਰੂ ਜੀ ਨੇ ਆਪ ਬੀ ਲਿਖਿਆ ਹੈ।

**ਜੁਧ ਜੀਤਿ ਆਏ ਜਬੈ ਟਿਕੇ ਨ ਤਿਨ ਪੁਰ ਪਾਵ॥**

ਅਰਥਾਤ- ਜਦ ਜੁੱਧ ਜਿਤ ਕੇ ਆਏ ਤਾਂ ਉਨ੍ਹਾਂ ਦੇ ਪੈਰ ਨਹੀਂ ਸਨ ਟਿਕਦੇ (ਭਾਵ ਜਿੱਤਕੇ ਆਏ ਬਿਜਈ ਸਿਖਾਂ)।

ਸੋ ਪਾਉਂਟੇ ਤੋਂ ਤਿਆਰੀ ਅਰੰਭੀ ਗਈ ਤੇ ਬਾਰ ਬਰਦਾਰੀ ਦੇ ਸਾਮਾਨ ਹੋ ਗਏ। ਸਭ ਤੋਂ ਪਹਿਲਾਂ ਤੇ ਸੁਖ ਦਾ ਸਾਮਾਨ ਜ਼ਖਮੀਆਂ ਦਾ ਸੀ, ਜੋ ਬੜੇ ਆਰਾਮ ਨਾਲ ਤੋਰੇ ਗਏ। ਰਾਖੀ, ਦਾਰੀ, ਇਲਾਜ ਤੇ ਖਾਨ ਪਾਨ ਦੇ ਸਾਮਾਨ ਨਾਲ ਕੀਤੇ ਗਏ। ਸਾਰੀ ਤਿਆਰੀ ਹੋ ਕੇ ਕੂਚ ਹੋ ਗਈ।

ਪਹਿਲੀ ਕੂਚ ਤੇ ਡੇਰਾ ਥੋੜੀ ਦੂਰ ਕੀਤਾ। ਇਥੋਂ ਟੁਰ ਕੇ ਜਿਸ ਥਾਂ ਜਾ ਕੇ ਕੁਛ ਦਿਨ ਟਿਕੇ ਉਸ ਦਾ ਨਾਉਂ ਲਾਹੜ ਪੁਰ ਲਿਖਿਆ ਹੈ। ਇਸ ਲਾਹੜ ਪੁਰ ਪਿੰਡ ਦੇ ਨੇੜੇ ਆਕੇ ਸਤਿਗੁਰੂ ਜੀ ਨੇ ਡੇਰਾ ਪਾ ਦਿਤਾ ਤੇ ਸੈਰ ਸ਼ਿਕਾਰ ਕਰਦੇ ਰਹੇ। (ਲਾਹੜ ਪੁਰ ਪਿੰਡ ਤਾਂ ਕਲਸੀਆ ਰਜਾਸਤ ਵਿਚ ਹੈ। ਇਥੇ ਗੁਰਦੁਆਰਾ ਨਹੀਂ ਹੈ। ਨਿਸ਼ਾਨ ਮਾਤ੍ਰ ਇਕ ਬੇਰੀ ਹੈ। ਇਸ ਦੇ ਨੇੜੇ ਟੋਕਾ ਸਾਹਿਬ ਹੈ ਜੋ ਨਾਹਨ ਰਾਜ ਵਿਚ ਹੈ। ਗੁਰਦੁਆਰਾ ਏਥੇ ਹੈ ਜਿਸ ਨੂੰ ਟੋਕਾ ਸਾਹਿਬ ਆਖਦੇ ਹਨ। ਨੇੜੇ ਇਸ ਦੇ ਟੋਟਾ ਪਿੰਡ

ਹੈ। ਜਾਪਦਾ ਹੈ ਕਿ ਗੁਰੂ ਕਾ ਖੇਮਾ ਟੋਕੇ ਸਾਹਿਬ ਸੀ, ਜਿਥੇ 12 ਦਿਨ ਟਿਕੇ ਰਹੇ ਤੇ ਨਾਹਨ ਰਾਜ ਦੇ ਦੂਤ ਆ ਕੇ ਮਿਲਦੇ ਰਹੇ। 'ਟੋਟੇ' ਦਾ ਪਹਿਲਾ ਨਾਮ 'ਲਾਹਾ' ਸੀ।) ਇਥੇ ਸਿਕੰਦਰ ਲੋਦੀ ਦੀ ਸ਼ਿਕਾਰ ਗਾਹ ਸੀ, ਓਹ ਓਥੇ ਆ ਕੇ ਟਿਕਿਆ ਤੇ ਸ਼ਿਕਾਰ ਕਰਿਆ ਕਰਦਾ ਸੀ। ਇਕ ਹੋਰ ਮੁਖ਼ਲਸ ਖਾਂ ਨਾਮੇ ਮੁਗ਼ਲ ਸ਼ਾਹ ਜਹਾਂ ਦੇ ਅਹੁਦੇਦਾਰ ਨੇ ਇੱਥੇ ਪਹਾੜੀ ਤੇ ਕਿਲ੍ਹਾ ਬਣਾਇਆ ਸੀ, ਜਿਸ ਨੂੰ ਮੁਖ਼ਲਸ ਗੜ੍ਹ ਕਹਿੰਦੇ ਸਨ। ਇਸੇ ਤੇ ਕਬਜ਼ਾ ਕਰਕੇ ਬਾਬੇ ਬੰਦੇ ਨੇ ਇਸ ਨੂੰ ਲੋਹਗੜ੍ਹ ਬਣਾਇਆ ਤੇ ਆਪ ਇੱਥੇ ਹੀ ਰਿਹਾ ਸੀ ਤੇ ਕਿਤਨਾ ਚਿਰ ਪਾਤਸ਼ਾਹੀ ਦਲਾਂ ਦੇ ਮੁਕਾਬਲੇ ਕਰਦਾ ਰਿਹਾ ਸੀ। ਜਿਥੇ ਸਤਿਗੁਰਾਂ ਦਾ ਤੰਬੂ ਲੱਗਾ ਸੀ, ਉਥੇ ਹੁਣ ਟੋਕਾ ਸਾਹਿਬ ਨਾਮੇ ਗੁਰਦੁਆਰਾ ਹੈ। ਇਸ ਤੋਂ ਕੋਹਕੁ ਦੀ ਵਿੱਥ ਪੁਰ ਇਕ ਪਿੰਡ ਹੈ, ਜਿਸ ਦਾ ਨਾਮ ਹੁਣ ਟੋਟਾ ਹੈ। ਇਸ ਪਿੰਡ ਦੇ ਰੰਘੜਾਂ ਨੇ ਸਤਿਗੁਰਾਂ ਦੀ ਭਾਰ ਬਰਦਾਰੀ ਦੇ ਊਠ ਚੁਰਾ ਲਏ, ਜੋ ਫੜੇ ਗਏ ਤੇ ਸਤਿਗੁਰੂ ਜੀ ਨੇ ਪਿੰਡ ਨੂੰ ਕਿਹਾ ਕਿ ਇਹ ਤਾਂ ਟੋਟਾ ਹੈ। ਹੁਣ ਤਕ ਉਸ ਨੂੰ ਲੋਕੀਂ ਟੋਟਾ ਕਹਿੰਦੇ ਹਨ। ਪਹਿਲੇ ਇਸ ਦਾ ਨਾਉਂ ਲਾਹਾ ਸੀ। ਇਹ ਵੀ ਲਿਖਿਆ ਹੈ ਕਿ ਏਥੇ ਸ੍ਰੀ ਗੁਰੂ ਜੀ ਦਸ ਬਾਰਾਂ ਦਿਨ ਰਾਜੇ ਮੇਦਨੀ ਪ੍ਰਕਾਸ਼ ਦੇ ਸੰਦੇਸ਼ੇ ਆਉਣ ਤੇ ਠਹਿਰੇ ਰਹੇ ਸੇ। ਬੁੱਧੂ ਸ਼ਾਹ ਬੀ ਸਢੌਰੇ ਤੋਂ ਇਥੇ ਆਕੇ ਆਪ ਦੇ ਸਤਿਸੰਗ ਵਿਚ ਸੁਖੀ ਹੁੰਦਾ ਰਿਹਾ ਸੀ। ਇਥੇ ਦੀਵਾਨ ਸਜਦੇ ਰਹੇ, ਸੰਗਤਾਂ ਬੀ ਹਾਜ਼ਰ ਹੁੰਦੀਆਂ ਤੇ ਲਾਹੇ ਲੈਂਦੀਆਂ ਰਹੀਆਂ। ਸਤਿਗੁਰੂ ਜੀ ਨੇ ਇਥੇ ਕੁਝ ਦਿਨ ਠਹਿਰਣ ਦੀ ਜਦ ਠਾਣ ਲਈ ਸੀ ਤਾਂ ਆਪ ਨੇ ਮਾਮਾ ਕ੍ਰਿਪਾਲ ਚੰਦ ਜੀ ਨੂੰ ਆਗਿਆ ਕੀਤੀ ਸੀ ਕਿ ਤੁਸੀਂ ਸਾਰਾ ਡੇਰਾ ਤੇ ਵਹੀਰ ਲੈਕੇ ਟੁਰ ਪਓ, ਸੈਨਾ ਬੀ ਨਾਲ ਕੂਚ ਕਰੇ, ਜ਼ਖ਼ਮੀਆਂ ਦਾ ਖ਼ਾਸ ਪ੍ਰਬੰਧ ਕਰੋ ਤੇ ਮਜ਼ਲਾਂ ਛੋਟੀਆਂ ਕਰੋ ਜੋ ਬੀਮਾਰਾਂ ਨੂੰ ਖੇਚਲਾਂ ਨਾਂ ਹੋਣ। ਆਪਣੇ ਪਾਸ ਸਾਹਿਬਾਂ ਨੇ ਚੋਣਵੇਂ ਬੀਰ, ਕੁਛ ਸਿਆਣੇ ਤੇ ਰਣਜੀਤ ਨਗਾਰਾ ਆਦਿ ਹੋਰ ਥੋੜੇ ਸਾਮਾਨ ਰਖ ਲਏ ਤੇ ਹੋਰ ਸਭ ਨੂੰ ਵਿਦਾ ਕਰ ਦਿਤਾ।

ਤੇਰ੍ਹਵੇਂ ਦਿਨ ਸਤਿਗੁਰ ਜੀ ਨੇ ਦੀਵਾਨ ਦੀ ਸਮਾਪਤੀ ਵੇਲੇ ਕੁਛ ਅਕਾਸ਼ ਵਲ ਤੱਕਿਆ ਤੇ ਫੇਰ ਉੱਤ੍ਰ ਪੱਛੋਂ ਵੱਲ ਦੇਖਿਆ ਐਉਂ ਜਾਪਦਾ ਸੀ ਜਿਕੂੰ ਦਿਸ਼ਾ ਦੀ ਕੋਰੀ ਪੋਥੀ ਵਿਚ ਕੋਈ ਬਹੁਤ ਚਿਰ ਮੁੰਦੇ ਨੈਣਾਂ ਵਿਚ ਅਖੰਡ

ਸਮਾਧੀ ਵਿਚ ਨਿਮਗਨ ਰਹੇ, ਜਦੋਂ ਉਠੇ ਤਦ ਆਗਿਆ ਦਿਤੀ ਕਿ ਸਵੇਰੇ ਕੂਚ ਹੋ ਜਾਏ। ਜਦ ਰਸਤੇ ਦੇ ਆਗੂਏ ਨੇ ਰਸਤੇ ਦਾ ਵੇਰਵਾ ਪੁੱਛਿਆ ਤਾਂ ਆਗਿਆ ਹੋਈ ਕਿ ਰਾਮਗੜ੍ਹੀਏ ਦੇ ਰਾਜ ਵਿਚ ਟਾਬਰੇ ਦੇ ਲਾਗ ਦੀ ਚੱਲ ਨਿਕਲੇ ਅਰ ਮੁਕਾਮ ਪਹਿਲਾ ਟਾਬਰੇ ਦੱਸਿਆ ਤੇ ਅਗਲੇ ਮੁਕਾਮ ਲਈ ਕਿਹਾ ਕਿ ਜਿਥੇ ਕਰਤਾ ਪੁਰਖ ਦੀ ਰਜ਼ਾਇ ਹੋਵੇਗੀ ਮੁਕਾਮ ਹੋ ਜਾਵੇਗਾ।

5.

**ਕਈ ਮੂੜ ਪਤ੍ਰ ਪੂਜਾ ਕਰੰਤਿ॥**
**ਕਈ ਸਿਧ ਸਾਧ ਸੂਰਜ ਸਿਵੰਤ॥**
**ਕਈ ਪਲਟ ਸੂਰਜ ਸਿਜਦਾ ਕਰਾਇ॥**
**ਪ੍ਰਭ ਏਕ ਰੂਪ ਦ੍ਵੈ ਕੈ ਲਖਾਇ॥੪॥੨੩੪॥**
(ਪਾ: ੧੦ ਅਕਾਲ ਉਸਤਤਿ)

ਹੁਣ ਟੋਟੇ ਤੋਂ ਕੂਚ ਹੋ ਗਈ। ਚੋਜੀ ਸਤਿਗੁਰੂ ਜੀ, ਜੋ ਆਤਮ ਹੁਲਾਸ ਨਾਲ ਦਮ-ਬਦਮ ਖਿੜੇ ਰਹਿੰਦੇ ਸਨ, ਇਕ ਸੁੰਦਰ ਘੋੜੇ ਤੇ ਚੜ੍ਹੇ ਜਾ ਰਹੇ ਹਨ, ਨਾਲ ਕੁਛ ਸਿੰਘ ਹਨ, ਬਾਕੀ ਸੈਨਾਂ ਤੇ ਸਾਮਾਨ ਮਗਰ ਆ ਰਿਹਾ ਹੈ। ਰਸਤੇ ਵਿਚ ਇਕ ਥਾਂ ਇਕ ਬ੍ਰਾਹਮਣ ਸੂਰਜ ਵਲ ਧਿਆਨ ਜੋੜੀ ਮੱਥੇ ਟੇਕਦਾ ਦਿੱਸਿਆ। ਸਤਿਗੁਰ ਜੀ ਨੇ ਹੱਸ ਕੇ ਕਿਹਾ ਕਿ ਸਭ ਸਾਮਾਨ ਕਰਤਾ ਪੁਰਖ ਨੇ ਮਨੁੱਖ ਦੇ ਵਾਸਤੇ ਰਚੇ ਹਨ। ਧੁੱਪ ਅਰ ਚਾਨਣ, ਹਵਾ ਅਰ ਪਾਣੀ ਪ੍ਰਿਥਵੀ ਅਰ ਅਕਾਸ਼ ਸਾਰੇ ਇਸਦੇ ਆਰਾਮ ਵਾਸਤੇ ਹਨ, ਇਸ ਨੂੰ ਇਸ ਧਰਤੀ ਦੀ ਸਰਦਾਰੀ ਦੇਕੇ ਸਾਰੀ ਹੋਰਾਂ ਰਚਨਾ ਨੂੰ ਇਸ ਦਾ ਸੁਖਦਾਈ ਬਣਾਇਆ ਹੈ, "ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ॥-ਆਸਾ ਮ. ੫" ਪਰ ਵੇਖੋ ਆਦਮੀ ਆਪਣੀ ਸਰਦਾਰੀ ਭੁੱਲ ਗਿਆ ਹੈ। ਇਸ ਦੀ ਸਰਦਾਰੀ ਕਰਤਾ ਪੁਰਖ ਦੀ ਸੇਵਾ ਤੇ ਪ੍ਰੇਮ ਵਿਚ ਸੀ। ਇਸ ਨੇ 'ਕਰਤਾ ਪੁਰਖ' ਤੋਂ ਮੂੰਹ ਮੋੜਕੇ 'ਕੀਤੀ ਹੋਈ' ਨਾਲ ਨੇਹੁੰ ਲਾਇਆ ਹੈ। ਜੇਹੜੀਆਂ ਸੋਹਣੀਆਂ ਤੇ ਇਸਦੇ ਵਸ ਆ ਸਕਣ ਵਾਲੀਆਂ ਚੀਜ਼ਾਂ ਰਚਨਾਂ ਵਿਚ ਹਨ, ਉਨ੍ਹਾਂ ਨਾਲ ਨੇਹੁ ਜੋੜ ਬੈਠਾ ਹੈ। ਇਸ ਭੁੱਲ ਨੇ ਇਸ ਨੂੰ ਹੋਰ ਭੁਲੇਖੇ ਵਿਚ ਪਾ ਦਿਤਾ ਹੈ ਕਿ ਰਚਨਾਂ ਦੀਆਂ ਜਿਨ੍ਹਾਂ ਸੁੰਦਰ ਚੀਜ਼ਾਂ ਪਰ ਇਸ ਦਾ ਵਸੀਕਾਰ ਨਹੀਂ, ਉਨ੍ਹਾਂ ਕੀਤੀਆਂ ਹੋਈਆਂ ਨੂੰ ਕਰਤਾ ਕਰਕੇ ਜਾਣਨ ਲਗ ਪਿਆ ਹੈ ਸੋ ਜਿਨ੍ਹਾਂ ਪਾਸੋਂ ਇਸ ਨੇ ਨਿਰਭੈ

ਹੋਕੇ ਸੁਖ ਲੈਣੇ ਸਨ ਉਨ੍ਹਾਂ ਤੋਂ ਡਰਦਾ ਤੇ ਭੈ ਧਾਰਦਾ ਹੈ ਅਰ ਉਨ੍ਹਾਂ ਦੇ ਤ੍ਰਾਸ ਵਿਚ ਭਰਮਦਾ ਤੇ ਉਨ੍ਹਾਂ ਅਗੇ ਨੱਕ ਰਗੜਦਾ ਹੈ। ਸਰਦਾਰ ਜੋ ਸੀ ਸੋ ਖਿਦਮਤਗਾਰ ਹੋ ਗਿਆ ਹੈ। "ਕਰਤਾ ਪੁਰਖ ਨ ਚੇਤਿਓ ਕੀਤੇ ਨੋ ਕਰਤਾ ਕਰਿ ਜਾਣੈ॥-ਭਾ.ਗੁ.ਵਾ.੧੫-੭"

ਤਦ ਆਲਮ ਨੇ ਕਿਹਾ: ਦੀਨ ਰਖਜਕ ਜੀ! ਕੁਛ ਵਧੀਕ ਕ੍ਰਿਪਾ ਕਰੋ। ਤਦ ਗੁਰੂ ਜੀ ਬੋਲੇ:-

ਮਾਨੁਖ ਅਪਣੇ ਸਰੀਰ ਦੇ ਅਵੈਵਾਂ ਦਾ ਮਾਲਕ ਹੈ। ਆਪਣੇ ਇੰਦ੍ਰਿਆਂ ਤੇ ਮਨ ਦਾ ਮਾਲਕ ਹੈ, ਪਰ ਇਹ ਇਸ ਘਰ ਦੇ ਰਾਜ ਵਿਚ ਹੀ ਮਾਲਕੀ ਭੁਲਾਈ ਬੈਠਾ ਹੈ। ਬਾਹਰ ਇਹ ਸ੍ਰਿਸ਼ਟੀ ਵਿਚ ਹਰ ਬਲਵਾਨ ਸ਼ੈ ਤੋਂ ਭੈ ਖਾਂਦਾ ਹੈ ਤੇ ਹਰ ਮੋਹ ਲੈਣ ਵਾਲੀ ਸ਼ੈ ਦੇ ਮਗਰ ਲੋਭੀ ਹੋਇਆ ਫਿਰਦਾ ਹੈ। ਇਸ ਤਰ੍ਹਾਂ ਨਿਤਾਣਾਂ ਹੋ ਗਿਆ ਹੈ। ਜੇ ਕਰ ਕਰਤਾਰ ਨੂੰ ਪਛਾਣੇ ਤੇ ਉਸ ਦੇ ਪਿਆਰ ਵਿਚ ਰਹੇ, ਤਦ ਇਸ ਓਟ ਦੇ ਰੰਗ ਵਿਚ ਸਾਰੀ ਧਰਤੀ ਪਰ ਆਪ ਨੂੰ ਸਰਦਾਰ ਪਛਾਣੇਗਾ। ਤੁਹਾਨੂੰ ਇਨ੍ਹਾਂ ਵਹਿਮਾਂ ਤੋਂ ਕੱਢ ਕੇ ਮੈਂ ਬਲਵਾਨ ਬਣਾਇਆ ਹੈ। ਧੱਕੇ ਧੋੜਿਆਂ ਲਈ ਨਹੀਂ ਪਰ ਇਸ ਲਈ ਕਿ ਤੁਸੀਂ ਸੁਰਜੀਤ ਹੋ ਜਾਓ, ਹਾਂ, ਜਗ ਪਓ। ਤੁਸੀਂ ਇੱਕਲਾ ਇਕੱਲਾ ਧਰਤੀ ਵਿਚ ਸਰਦਾਰ ਹੋ, ਸਰਦਾਰ ਹੋਣ ਕਰਕੇ ਤੁਸੀਂ ਲੱਖ ਲੱਖ ਦੇ ਆਗੂ ਹੋ ਜਾਓ। ਹਾਂ ਤੁਸਾਂ ਦੀ ਸੁਰਤ ਉਚੀ ਰਹੇ, ਚੜ੍ਹਦੀਆਂ ਕਲਾਂ ਵਿਚ ਰਹੇ, ਪਰ ਰੱਬ ਜੀ ਦੇ ਭੈ ਦੇ ਤਾਬੇ ਹੋਕੇ। ਜੋ ਢੱਠੇ ਮਨਾਂ ਵਾਲੇ ਧਰਤੀ ਪਰ ਪਨਿਹਾਰ ਹੋ ਰਹੇ ਹਨ, ਇਸ ਰਾਹੇ ਟੁਰਕੇ ਸਰਦਾਰ ਹੋ ਜਾਣਗੇ। ਹਾਂ, ਜਿਸ ਦੇ ਅੰਦਰ ਜੋਤਿ ਜਗੀ ਹੈ, ਜਿਸ ਨੇ ਆਪਣੀ ਅੰਦਰਲੀ ਓਟ ਤਕਾ ਲਈ ਹੈ ਅਰ ਆਪਣੇ ਆਪ ਨੂੰ ਦ੍ਰਿਸ਼ਟਮਾਨ ਤੋਂ ਉਚੇਰਾ ਲਖਿ ਕੇ ਸੁਰਤ ਚੜ੍ਹਾ ਕੇ ਚੜ੍ਹਦੀ ਕਲਾ ਧਾਰੀ ਹੈ, ਓਹ ਮੇਰਾ ਲਖੀਆ ਲੱਖਾਂ ਤੇ ਭਾਰੂ ਹੈ। ਐਸੇ ਬਣ ਕੇ ਤੁਹਾਡੇ ਹੁਕਮ ਵਿਚ ਤੁਹਾਡਾ ਮਨ ਹੈ, ਤੁਹਾਡੇ ਹੁਕਮ ਵਿਚ ਤੁਹਾਡੇ ਇੰਦ੍ਰੇ ਹਨ, ਤੁਹਾਡੇ ਹੁਕਮ ਵਿਚ ਸਰੀਰ ਦੇ ਅੰਗ ਹਨ, ਤੁਹਾਡੇ ਹੁਕਮ ਵਿਚ ਸਰੀਰ ਦੇ ਅਵੈਵ ਤੇ ਹਰ ਕਿਣਕਾ ਮਾਤ੍ਰ ਹਨ। ਤੁਸੀਂ ਵਾਯੂ, ਪੌਣ, ਪਾਣੀ, ਚਾਨਣੇ ਤੇ ਧੁੱਪ ਗਰਮੀ ਪਰ ਬੀ ਇਕ ਤਰ੍ਹਾਂ ਵਸੀਕਾਰ ਰਖਦੇ ਹੋ। ਪਰ ਜੇ ਆਪੇ ਨੂੰ ਦ੍ਰਿਸ਼ਟਮਾਨੀ ਅਭੇਦਤਾ ਵਿਚ ਤੇ ਢੱਠੇ ਹੋਏ ਝੁਕਾਉ ਵਿਚ ਰੱਖੋਗੇ ਤਾਂ ਫੇਰ ਤੁਸੀਂ ਢੈ ਜਾਓਗੇ। ਦ੍ਰਿਸ਼ਟਾ ਪਦ

ਵਿਚ ਮਨ ਨੂੰ ਰਖੋ ਤੇ ਉਚੇ ਰਹੋ। ਦੇਖੋ! ਔਹ ਬ੍ਰਾਹਮਣ ਸੂਰਜ ਤੋਂ ਥਰ ਥਰ ਕੰਬ ਰਿਹਾ ਹੈ, ਅਰ ਓਸ ਅਗੇ ਨਕ ਰਗੜ ਰਿਹਾ ਹੈ, ਪਰ ਅਸਲ ਵਿਚ ਸੂਰਜ ਵਾਹਿਗੁਰੂ ਦੇ ਭੈ ਵਿਚ ਹੈ। ਜੇ ਅੰਤਰ ਆਤਮੇ ਅਸੀਂ ਵਾਹਿਗੁਰੂ ਦੀ ਚਰਨ ਸ਼ਰਨ ਵਸਦੇ ਹਾਂ ਤਾਂ ਸੂਰਜ ਦਾ ਭੈ ਕਿਉਂ ਮੰਨੀਏ? ਆਤਮਾ, ਰਚਨਹਾਰ ਨਾਲ ਅਭੇਦ, ਸਾਰੀ ਰਚਨਾਂ ਦਾ ਮਾਲਕ ਹੈ। ਚਾਹੀਦਾ ਇਹ ਸੀ ਕਿ ਇਹ ਬ੍ਰਾਹਮਣ ਸੂਰਜ ਨੂੰ ਕਹੇ ਕਿ ਹੇ ਪ੍ਰਕਾਸ਼ ਪੁੰਜ! ਤੇਰੇ ਵਿਚ ਜੋ ਚਾਨਣਾ, ਨਿੱਘ, ਅਰ ਦਾਮਨਿਕ ਸ਼ਕਤੀ ਹੈ, ਇਸ ਵਿਚੋਂ ਮੇਰੇ ਸਰੀਰ ਦੇ ਅੰਗਾਂ ਨੂੰ ਲੋੜੀਂਦੇ ਚਾਨਣੇ, ਨਿੱਘ ਤੇ ਦਾਮਨਿਕ ਰੌ ਦਾ ਹਿੱਸਾ ਦੇਹ ਜੋ ਮੇਰਾ ਸਰੀਰ ਵਧੀਕ ਕੰਮ ਦੇਣ ਵਾਲਾ ਮੇਰਾ ਸੇਵਕ ਰਹੇ।

**ਕਈ ਮੂੜ ਪਤ੍ਰ ਪੂਜਾ ਕਰੰਤਿ॥**
**ਕਈ ਸਿਧ ਸਾਧ ਸੂਰਜ ਸਿਵੰਤ॥**
**ਕਈ ਪਲਟ ਸੂਰਜ ਸਿਜਦਾ ਕਰਾਇ॥**
**ਪ੍ਰਭੁ ਏਕ ਰੂਪ ਦ੍ਵੈ ਕੈ ਲਖਾਇ॥**

ਲੋਕੀ ਹਵਾ ਤੋਂ ਡਰਦੇ ਹਨ ਕਿ ਬੀਮਾਰ ਨਾਂ ਕਰ ਦੇਵੇ, ਪਰ ਹਵਾ ਤਾਂ ਅਰੋਗਤਾ ਦਾ ਚਾਕਰ ਸੀ। ਪਾਣੀ ਤੋਂ ਡਰਦੇ ਹਨ, ਅਰ ਵਰਣ ਸਮਝ਼ਕੇ ਅਰਘੀਆਂ ਦੇਂਦੇ ਹਨ, ਪਰ ਜਲ ਤਾਂ ਪਾਲਣਹਾਰ ਸੀ। ਇਸੇ ਤਰ੍ਹਾਂ ਚਾਨਣ ਤੇ ਧੁੱਪ ਸਭ ਸਰੀਰ ਦੇ ਸੁਖ ਲਈ ਹਨ। ਸਰੀਰ ਦੇ ਅੰਦਰ ਵਸਣ ਵਾਲਾ-ਆਤਮਾ-ਸਰਦਾਰ ਹੈ, ਜੇ ਮਾਲਿਕ ਦੇ ਹੁਕਮ ਵਿਚ ਤੁਰੇ ਤਾਂ ਜੋ ਹੁਕਮ ਨੂੰ ਮੰਨ ਜਾਣਦਾ ਹੈ ਉਹ ਹੁਕਮ ਮਨਾਉਣ ਵਿਚ ਬੀ ਪ੍ਰਬੀਨ ਹੁੰਦਾ ਹੈ, "ਡਰਪੈ ਧਰਤਿ ਅਕਾਸੁ ਨਖਤ੍ਰਾ ਸਿਰ ਊਪਰਿ ਅਮਰੁ ਕਰਾਰਾ॥.....ਸਗਲ ਸਮਗ੍ਰੀ ਡਰਹਿ ਬਿਆਪੀ ਬਿਨੁ ਡਰ ਕਰਣੈ ਹਾਰਾ॥ ਕਹੁ ਨਾਨਕ ਭਗਤਨ ਕਾ ਸੰਗੀ ਭਗਤ ਸੋਹਹਿ ਦਰਬਾਰਾ॥-ਮਾਰੂ ਮ.੫- ਪੁਨਾ-ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥-ਆਸਾ ਵਾਰ ਮ.੧" ਉਹ ਸਾਰੀ ਰਚਨਾਂ ਪਾਸੋਂ ਵਧੀਕ ਤੋਂ ਵਧੀਕ ਸੁਖ ਲੈ ਸਕਦਾ ਹੈ, "ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ॥੯੫॥-ਸਲੋਕ ਫਰੀਦ" ਪਰ ਅੰਤਰ ਆਤਮੇ ਮੇਲ ਪਾਏ ਬਿਨਾਂ ਸੁਰਤ ਵਿਚ ਸਰਦਾਰੀ ਦਾ ਭਾਵ ਨਹੀਂ ਉਪਜਦਾ। ਐਵੇਂ ਜੋ ਆਪ ਨੂੰ ਉਚਾ ਸਮਝ ਬਹੀਦਾ ਹੈ ਉਹ ਹੰਕਾਰ ਹੈ। "ਨਾਨਕ ਤੇ ਨਰ ਅਸਲਿ

ਖਰ ਜਿ ਬਿਨੁ ਗੁਣ ਗਰਬੁ ਕਰੰਤ॥" ਪਰਮਾਤਮਾਂ ਨਾਲ ਮੇਲ ਪਾਕੇ ਸੁਰਤ ਵਿਚ ਜੋ ਉਚਾ ਭਾਵ ਟਿਕਦਾ ਹੈ ਉਹ ਉਨਮਨ ਹੈ ਉਹੋ ਅਸਲ ਚੜ੍ਹਦੀਆਂ ਕਲਾਂ ਹਨ।

ਇਸ ਤਰ੍ਹਾਂ ਦੇ ਨਿਰੋਲ ਚੜ੍ਹਦੀਆਂ ਕਲਾਂ ਦੇ ਉਪਦੇਸ਼ ਕਰਕੇ, ਆਪਣੇ ਪਿਆਰਿਆਂ ਦੇ ਆਤਮ ਬਲਾਂ ਦੇ ਵਲ ਖੋਲ੍ਹਦੇ, ਸ੍ਰੀ ਗੁਰੂ ਜੀ ਟਾਬਰੇ ਪਹੁੰਚੇ। ਅੱਗੇ ਡੇਰੇ ਦਾ ਸਾਮਾਨ ਕੋਈ ਨਹੀਂ ਸੀ, ਪਰ ਸ੍ਰੀ ਗੁਰੂ ਜੀ ਨੇ ਪਿਆਰਿਆਂ ਨੂੰ ਦੱਸਿਆ ਸੀ ਕਿ ਸਾਡੇ ਵਾਸਤੇ ਸਭ ਸਾਮਾਨ ਕੁਦਰਤ ਅਗੇ ਤਿਆਰ ਕਰੇਗੀ। ਸਾਨੂੰ ਚਿੰਤਾ ਕਰਨ ਦੀ ਲੋੜ ਨਹੀਂ, ਸਾਡੇ ਲਈ ਮਾਲਕ ਨੂੰ ਹਰਦਮ ਚੇਤੇ ਕਰਨ ਦੀ ਲੋੜ ਹੈ। "ਚਿੰਤਤ ਹੀ ਦੀਸੈ ਸਭੁ ਕੋਇ॥ ਚੇਤਹਿ ਏਕੁ ਤਹੀ ਸੁਖੁ ਹੋਇ॥-ਦ.ਓ.ਮ.੧-੨੩"

**'ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸਹੀ ਹੇਇ'।**

ਜਦ ਅਸੀਂ ਮਾਲਕ ਦੇ ਹੋ ਜਾਂਦੇ ਹਾਂ, ਤਦ ਮਾਲਕ ਆਪੇ ਸਾਡਾ ਸਭ ਕੁਛ ਸੁਆਰਦਾ ਹੈ "ਅਚਿੰਤ ਕੰਮ ਕਰਹਿ ਪ੍ਰਭ ਤਿਨਕੇ ਜਿਨ ਹਰਿ ਕਾ ਨਾਮੁ ਪਿਆਰਾ॥-ਸੋਰਠ ਮ. ੩" ਸੋਈ ਗਲ ਹੋਈ ਜਦ ਟਾਬਰੇ ਪਹੁੰਚੇ ਤਦ ਰਾਉ ਨੂੰ ਅਗੇ ਹੀ ਖ਼ਬਰ ਲਗ ਚੁਕੀ ਸੀ। ਉਤਾਰੇ ਲਈ ਸਾਫ਼ ਮੈਦਾਨ ਸੀ। ਸੈਨਾਂ ਲਈ ਤੰਬੂ, ਲੰਗਰ, ਘੋੜਿਆਂ ਲਈ ਘਾਸ ਤੇ ਹੋਰ ਸਭ ਕੁਛ ਤਿਆਰ ਸੀ। ਰਾਇ ਨੇ ਆਪ ਆਕੇ ਦਰਸ਼ਨ ਕੀਤੇ, ਮੱਥਾ ਟੇਕਿਆ, ਤਲਵਾਰ ਚਰਨਾਂ ਵਿਚ ਪੇਸ਼ ਕੀਤੀ, ਇਕ ਘੋੜਾ ਤੇ ਪੰਜ ਸੌ ਰੁਪੱਯਾ ਭੇਟਾ ਕੀਤਾ ਅਰ ਪਹਾੜੀ ਕੰਬਲ, ਜਿਨ੍ਹਾਂ ਨੂੰ ਗੁਦਮੇ ਆਖਦੇ ਹਨ, ਬਹੁਤ ਸਾਰੇ ਭੇਟਾ ਕੀਤੇ। ਸ੍ਰੀ ਗੁਰੂ ਜ਼ੀ ਨੇ ਇਕ ਪੇਸ਼ਕਬਜ਼ ਰਾਜੇ ਨੂੰ ਦਿਤੀ ਅਰ ਵਰ ਦਿੱਤਾ ਕਿ ਜਦ ਤਕ ਇਸ ਦਾ ਸਤਿਕਾਰ ਕਰੋਗੇ; ਧਰਮ ਅਰ ਪ੍ਰਤਾਪ ਬਣਿਆਂ ਰਹੇਗਾ। ਸ਼ਸਤ੍ਰ ਦਾ ਸਨਮਾਨ ਦਾਤੇ ਨਾਲ ਅੰਤਰ ਆਤਮੇ ਨੇਹੁੰ ਦਾ ਵਸੀਲਾ ਬਣਿਆਂ। ਭਾਈ ਗਿਆਨ ਸਿੰਘ ਜੀ ਲਿਖਦੇ ਹਨ ਕਿ ਹੁਣ ਤਕ ਉਨ੍ਹਾਂ ਦੀ ਸੰਤਾਨ ਨੇ ਇਹ ਪੇਸ਼ਕਬਜ਼ ਸਤਿਕਾਰ ਨਾਲ ਰਖਿਆ ਹੋਇਆ ਹੈ। ਲੋਢੇ ਪਹਿਰ ਸਤਿਗੁਰ ਅਚਾਨਕ ਉਤਾਵਲੇ ਹੋਕੇ ਟੁਰ ਪਏ, ਤਦ ਸਾਰੇ ਡੇਰੇ ਵਿਚ ਕੁਚ ਬੋਲ ਗਿਆ।

6.

**ਰਾਣੀ ਕਾ ਰਾਇ ਪੁਰ**
**ਜਿਨੈ ਨਾਮ ਤਾਂਕੇ ਉਚਾਰੇ ਉਬਾਰੋ॥**
(ਪਾ. ੧੦ ਬ. ਨਾ.)

ਪਾਉਂਟੇ ਤੋਂ ਟੁਰਕੇ ਜੋ ਕੱਚਾ ਰਾਹ ਕੀਰਤਪੁਰ ਜਾ ਪਹੁੰਚਦਾ ਹੈ, ਉਸ ਪਰ ਪੈਂਤੀ ਚਾਲੀ ਮੀਲ ਕੁ ਦੀ ਵਿਥ ਤੇ ਰਾਇਪੁਰ ਨਗਰ ਹੈ, ਜਿਸ ਨੂੰ ਹੁਣ ਵੀ 'ਰਾਣੀ ਕਾ ਰਾਇਪੁਰ' ਆਖਦੇ ਹਨ। ਇਹ ਰਾਇ ਪੁਰ ਕੋਟ ਟਾਬਰੇ ਤੋਂ ਤ੍ਰੈ ਚਾਰ ਮੀਲ ਕੁ ਦੱਸੀਦਾ ਹੈ।

ਏਥੇ ਇਕ ਰਾਣੀ ਰਾਜ ਕਰਦੀ ਸੀ ਤੇ ਇਸ ਦੇ ਪੁਤ੍ਰ ਟਿਕਾ ਸਾਹਿਬ ਅਜੇ ਨਾਬਾਲਗ ਸਨ। ਰਾਣੀ ਨੂੰ ਗੁਰੂ ਘਰ ਦੀ ਸੋਝੀ ਹੋ ਆਈ ਸੀ। ਗੁਰੂ ਚਰਨਾਂ ਦਾ ਪ੍ਰੇਮ ਸੀ। ਓਹ ਮੁੱਦਤ ਤੋਂ ਦਰਸ਼ਨਾਂ ਨੂੰ ਤਰਸਦੀ ਸੀ। ਓਸ ਨੇ ਬੜੇ ਅਦਬ ਤੇ ਸਤਿਕਾਰ ਨਾਲ ਸਾਰੇ ਡੇਰੇ ਦਾ ਪ੍ਰਬੰਧ ਸ਼ਾਹੀ ਕਰ ਦਿਤਾ। ਕਿਲ੍ਹੇ ਵਿਚ ਗੁਰੂ ਜੀ ਨੂੰ ਪ੍ਰਸ਼ਾਦ ਛਕਾਇਆ। ਕਿਲ੍ਹੇ ਵਿਚ ਜੈਸਾ ਕਿ ਲਿਖਿਆ ਹੈ, ਦਰਵਾਜ਼ੇ ਤੇ ਆਪ ਆ ਕੇ ਰਾਣੀ ਨੇ ਗੁਰੂ ਕੀ ਆਰਤੀ ਉਤਾਰੀ। ਗੁਰੂ ਜੀ ਨੂੰ ਚੰਨਣ ਚੌਕੀ ਉਤੇ ਬਿਠਾ, ਚਰਨ ਧੋ, ਪੁਤ੍ਰਾਂ ਸਮੇਤ ਚਰਨਾਂਮ੍ਰਿਤ ਲੀਤਾ, ਤੇ ਗੁਰਮੁਖ ਹੋਏ, ਖਟ ਰਸ ਭੋਜਨ ਸਭ ਨੂੰ ਛਕਾਏ, ਆਪ ਗੁਰੂ ਕਾ ਸੀਤ ਪ੍ਰਸ਼ਾਦ ਛਕਿਆ। ਬੜਾ ਚੰਗਾ ਇਕ ਘੋੜਾ, ਯਾਰਾਂ ਸੌ ਰੁਪੱਯਾ ਗੁਰੂ ਕੀ ਨਜ਼ਰ ਕੀਤਾ। ਦੋ ਦੋ ਰੁਪਏ ਸਾਰੀ ਸੰਗਤ ਨੂੰ ਦਿਤੇ। ਮਾਈਆਂ ਨੂੰ ਤੇਉਰ ਅਰਪੇ। ਗੁਰੂ ਸਾਹਿਬ ਨੇ ਉਸ ਦੇ ਪੁਤ੍ਰਾਂ ਨੂੰ ਸਿਰੋਪਾਉ ਇਕ ਢਾਲ, ਇਕ ਤਲਵਾਰ ਤੇ ਰਾਣੀ ਨੂੰ ਪੋਥੀ ਬਖ਼ਸ਼ੀ; ਬਚਨ ਕੀਤਾ ਕੇਸ ਰਖੋ, ਜਗਤ ਜੂਠ ਤਜਾਗੋ, ਸ਼ਸਤ੍ਰ ਵਿਦਿਆ ਸਿਖੋ, ਅਕਾਲ ਦੀ ਰਜ਼ਾ ਵਿਚ ਹਾਨ ਲਾਭ ਜੋ ਕੁਝ ਹੋਵੇ ਉਸ ਵਿਚ ਪ੍ਰਸੰਨ ਰਹੋ। ਇਹ ਉਪਦੇਸ਼ ਦਿੜ੍ਹਾਕਰ ਗੁਰੂ ਜੀ ਉਥੋਂ ਵਿਦਾ ਹੋਕੇ ਚਾਰ ਕੋਹ 'ਟੋਡੇ' ਪਿੰਡ ਜਾ ਉਤਰੇ, ਲੋਕਾਂ ਨੇ ਯਥਾ ਯੋਗ ਸੇਵਾ ਕੀਤੀ। ਉਧਰ ਰਾਣੀ ਤਾਂ ਗੁਰੂ ਕਾ ਖੰਡਾ, ਢਾਲਾ, ਪੁਸਤਕ ਪਲੰਘ ਉਤੇ ਰਖਕੇ ਹਮੇਸ਼ ਧੂਪ ਦੀਪ ਕਰਦੀ ਹੋਈ ਓੜਕ ਸ਼ਬਦ ਦਾ ਅਭਯਾਸ ਕਰਕੇ ਸ਼ਬਦ ਰੂਪ ਹੋ ਗਈ; ਪਰ ਉਸ ਦੀ ਸੰਤਾਨ ਹੁਣ ਤਕ ਰਾਜ ਤੇ ਪੂਜਾ ਕਰਦੀ ਹੈ (ਇਹ ਵੀ ਰਵਾਯਤ ਹੈ ਕਿ ਰਾਣੀ ਦਾ ਰਾਜਾ ਜੀਉਂਦਾ ਸੀ। ਗੁਰੂ ਸਾਹਿਬ ਆਉਂਦੇ

ਸੁਣਕੇ ਡਰਦਾ ਕਿਤੇ ਜਾ ਲੁਕਿਆ ਸੀ। ਪਰ ਰਾਣੀ ਨੇ ਗੁਰੂ ਜੀ ਦੀ ਆਉ ਭਗਤ ਸੱਚੇ ਸਿਖਾਂ ਵਾਂਙੂ ਕੀਤੀ ਤੇ ਵਰਦਾਨ ਲਏ। ਨਗਰੀ ਨੂੰ ਰਾਣੀ ਦਾ ਰਾਇਪੁਰ ਆਖਦੇ ਹਨ। ਇਸ ਤੋਂ ਜਾਪਦਾ ਹੈ ਕਿ ਇਹ ਪ੍ਰਸਿਧੀ ਰਾਣੀ ਦੇ ਰਾਜ ਕਰਨ ਕਰਕੇ ਹੋਈ ਹੋਣੀ ਹੈ। ਇਸ ਰਾਣੀ ਦੇ ਪ੍ਰੇਮ ਦਾ ਪ੍ਰਸੰਗ ਕਲਗੀਧਰ ਚਮਤਕਾਰ ਵਿਚ ਵਿਸਥਾਰ ਨਾਲ ਛਪ ਚੁਕਾ ਹੈ।)-ਤਵਾ:ਖਾ:

7.

## ਗੁਰੂਆਣਾ, ਟੋਡਾ, ਨਾਡਾ ਤੇ ਢਕੋਲੀ

ਇਸ ਰਾਣੀ ਤੋਂ ਰਾਇਪੁਰ ਦੇ ਕਿਲੇ ਵਿਚੋਂ ਹੋਕੇ ਆਪ ਮਾਣਕ ਟਬਰੇ ਆਏ, ਜਿਥੇ ਕਿ ਆਪ ਜੀ ਦੀ ਨਾਲ ਦੀ ਸੈਨਾ ਦਾ ਡੇਰਾ ਲਗ ਰਿਹਾ ਸੀ। ਇਸ ਪਿੰਡ ਤੋਂ ਅੱਧ ਕੁ ਮੀਲ ਤੇ ਗੁਰਦੁਆਰਾ ਹੈ, ਜਿਥੇ ਗੁਰੂ ਜੀ ਕਾ ਤੰਬੂ ਸੀ। ਇਸ ਗੁਰਧਾਮ ਨੂੰ 'ਗੁਰੂਆਣਾ' ਆਖਦੇ ਹਨ। ਹੁਣ ਆਪ ਜੀ ਰਾਇਪੁਰ ਦੇ ਲਾਗਲੇ ਮਾਣਕ ਟਬਰੇ ਤੋਂ ਟੁਰ ਕੇ 'ਟੋਡੇ' ਜਾ ਠਹਿਰੇ। ਇਹ ਥਾਂ ਮਾਣਕ ਟਬਰੇ ਤੋਂ ਚਾਰ ਕੁ ਕੋਹ ਦੱਸੀਦੀ ਹੈ। ਇਥੇ ਦੇ ਲੋਕਾਂ ਨੇ ਬਹੁਤ ਖ਼ਾਤਰ ਕੀਤੀ। ਖਿਆਲ ਹੈ ਕਿ ਜਦੋਂ ਆਪ ਜੀ ਆਨੰਦਪੁਰ ਤੋਂ ਪਾਉਂਟੇ ਗਏ ਹਨ ਤਦੋਂ ਬੀ ਏਥੇ ਠਹਿਰੇ ਸਨ। ਪਰ ਇਸ ਥਾਂ ਯਾਦਗਾਰੀ ਗੁਰਦੁਵਾਰਾ ਕੋਈ ਨਹੀਂ ਹੈ। ਏਥੇ ਰਾਤ ਠਹਿਰੇ ਹਨ ਤੇ ਇਕ ਤਪੀਏ ਦਾ ਉਧਾਰ ਕੀਤਾ ਹੈ।

ਅਗਲੇ ਦਿਨ ਸਵੇਰੇ ਏਥੋਂ ਕੂਚ ਕੀਤਾ ਤੇ 'ਨਾਡੇ' ਜਾ ਠਹਿਰੇ। ਇਹ ਥਾਂ ਓਥੋਂ ਛੇ ਕੁ ਕੋਹ ਤੇ ਦੱਸੀਦੀ ਹੈ। ਏਥੇ ਗੁਰਦੁਵਾਰਾ ਨਹੀਂ ਪਰ ਮੰਜੀ ਸਾਹਿਬ ਯਾਦਗਾਰੀ ਨਿਸ਼ਾਨ ਮੌਜੂਦ ਹੈ। ਇਹ ਥਾਂ ਚਾਂਦੀ ਗੜ੍ਹ ਸਟੇਸ਼ਨ ਤੋਂ ਤ੍ਰੈ ਕੁ ਕੋਹ ਉਰੇ ਦੱਖਣ ਨੂੰ ਹੈ। ਇਥੇ ਅਗੇ ਸੰਗਤਾਂ ਤੇ ਇਲਾਕੇ ਦੇ ਸਿਰਕਰਦੇ ਹਾਜ਼ਰ ਸਨ। ਲੰਗਰ ਤਿਆਰ ਸੀ। ਗੁਰੂ ਜੀ ਤੇ ਸਾਰੇ ਨਾਲ ਦੇ ਸਾਥੀਆਂ ਨੇ ਦੁਪਹਿਰੇ ਪ੍ਰਸ਼ਾਦ ਛੱਕ ਕੇ ਆਰਾਮ ਕੀਤਾ ਫੇਰ ਦਿਨ ਢਲੇ ਅਗੇ ਤੁਰ ਪਏ। ਇਕ ਥਾਂ ਜੋ ਢਕੋਲੀ ਪਿੰਡ ਤੋਂ ਨੇੜੇ ਹੀ ਹੈ ਜਾ ਡੇਰਾ ਕੀਤਾ। ਰਾਤ ਏਥੇ ਆਰਾਮ ਕੀਤਾ। ਇਹ ਥਾਂ ਪਿਛਲੇ ਪੜਾ ਨਾਡੇ ਤੋਂ ਚਾਰ ਕੁ ਕੋਹ ਦੀ ਵਿਥ ਉਤੇ ਹੈ। ਸੰਗਤਾਂ ਅਗੇ ਉਮਡ ਕੇ ਆਈਆਂ ਸਨ। ਉਨ੍ਹਾਂ ਨੇ ਉਤਾਰੇ ਦਾ ਸਾਮਾਨ ਕੀਤਾ ਹੋਇਆ ਸੀ। ਘਾਹ ਪੱਠੇ ਹਾਜ਼ਰ ਸਨ ਲੰਗਰ ਤਿਆਰ ਸਨ। ਬੜੀ ਸ਼੍ਰਧਾ ਤੇ ਪ੍ਰੇਮ ਨਾਲ ਸੰਗਤਾਂ

ਨੇ ਸੇਵਾ ਕੀਤੀ। ਰਾਤ ਸੁਖਾਂ ਨਾਲ ਆਰਾਮ ਹੋਏ। ਅਗਲੀ ਸਵੇਰੇ ਅੰਮ੍ਰਿਤ ਵੇਲੇ ਆਸਾ ਜੀ ਦੀ ਵਾਰ ਦੇ ਦੀਵਾਨ ਸਜੇ, ਕੀਰਤਨ, ਕਥਾ, ਸਤਿਗੁਰ ਜੀ ਦੇ ਸੁੰਦਰ ਬਚਨ ਹੋਏ। ਭੋਗ ਪੈਣ ਮਗਰੋਂ ਸੰਗਤ ਨੇ ਕੁਛ ਜਲ ਦੀ ਲੋੜ ਦੱਸੀ। ਸਾਹਿਬ ਸੁਣਕੇ ਬੋਲੇ- ਭਾਈ! ਗੁਰੂ ਨਾਨਕ ਦਾ ਘਰ ਵੱਡਾ ਦਾਤਾ ਘਰ ਹੈ। ਇਹ ਤਾਂ ਦੁੱਧ, ਦਹੀਂ, ਘਿਉ ਦੇਣ ਨੂੰ ਸਮਰੱਥ ਹੈ, ਪਾਣੀ ਦੀ ਕਿਹੜੀ ਗੱਲ ਹੈ। ਇਹ ਬਚਨ ਆਖਕੇ ਉਠੇ ਤੇ ਆਪਣੇ ਡੇਰੇ ਦੇ ਇਧਰ ਉਧਰ ਚਿਹਲ ਕਦਮੀ ਵਾਂਙੂ ਸਹਿਜੇ ਸਹਿਜੇ ਘੁੰਮਦੇ ਰਹੇ, ਨਾਲ ਨਾਲ ਸੰਗਤ ਘੁੰਮਦੀ ਰਹੀ। ਇਕ ਥਾਂ ਅਚਾਨਕ ਠਹਿਰ ਗਏ ਤੇ ਹੱਥ ਵਿਚ ਜੋ ਬਰਛਾ ਸੀ, ਸੋ ਜ਼ਿਮੀਂ ਵਿਚ ਜ਼ੋਰ ਨਾਲ ਗੱਡ ਦਿੱਤਾ, ਜਿਥੋਂ ਜਲ ਨਿਕਲ ਪਿਆ। ਸਿਖ ਸੰਗਤਾਂ ਦੇਖਕੇ ਅਚਰਜ ਰਹਿ ਗਈਆਂ। 'ਧੰਨ ਗੁਰੂ, ਧੰਨ ਗੁਰੂ' ਦੀ ਮਿੱਠੀ ਧੁਨੀ ਸਭ ਦੇ ਸੀਨਿਆਂ ਤੋਂ ਨਿਕਲੀ। ਫਿਰ ਸਾਹਿਬਾਂ ਨੇ ਕੁਛ ਮਾਯਾ ਪੱਕੀ ਬਾਵਲੀ ਬਨਾਉਣ ਲਈ ਦਿੱਤੀ। ਹੁਣ ਇਕ ਨਿੱਕਾ ਜਿਹਾ ਸੁਹਣਾ ਤਲਾਉ ਬਣਿਆ ਹੋਇਆ ਹੈ, ਜਿਸ ਵਿਚ ਉਮਾਹੂ ਜਲ ਮਲਕੜੇ ਆਉਂਦਾ ਰਹਿੰਦਾ ਤੇ ਇਕ ਪਾਸੇ ਸਹਿਜੇ ਹੀ ਨਿਕਲਦਾ ਰਹਿੰਦਾ ਹੈ। ਕਿਨਾਰੇ ਤੇ ਸੁਹਣਾ ਜਿਹਾ ਗੁਰਦੁਆਰਾ ਹੈ। ਫਿਰ ਟਿਕਾਣਾ ਓਥੇ ਕੁ ਹੈ, ਜਿਥੇ ਕਾਲਕਾ ਤੋਂ ਆਉਂਦੀ ਪੱਕੀ ਸੜਕ ਅੰਬਾਲੇ ਜਾਂਦੀ ਸੜਕ ਤੋਂ ਫਟਕੇ ਰਾਜਪੁਰੇ ਨੂੰ ਜਾਂਦੀ ਹੈ। ਸੜਕ ਦੇ ਇਸ ਸੰਗਮ ਟਿਕਾਣੇ ਤੋਂ ਰਾਜਪੁਰੇ ਵਾਲੀ ਸੜਕ ਤੇ ਕੋਈ ਦੋ ਕੁ ਫਰਲਾਂਗ ਅੰਦਰ ਜਾਕੇ ਇਹ ਸੁੰਦਰ ਚਸ਼ਮਾ ਤੇ ਗੁਰਦਵਾਰਾ ਹੈ। ਇਹ ਗੁਰਧਾਮ ਕਲਸੀਆ ਰਾਜ ਵਿਚ ਹੈ ਤੇ ਘੱਗਰ ਸਟੇਸ਼ਨ ਤੋਂ ਦੋ ਕੁ ਮੀਲ ਹੈ।

## 8.
## ਨਾਭਾ

ਦੁਪਹਿਰ ਢਲੀ ਤੇ ਢਕੋਲੀ ਤੋਂ ਕੂਚ ਹੋ ਗਈ। ਢਕੋਲੀ ਤੋਂ ਚਲਕੇ ਤ੍ਰੈ ਕੁ ਕੋਹ ਪੰਧ ਕਰਕੇ ਇਕ ਗਿਰਾਂ ਪਹੁੰਚੇ, ਜਿਸ ਦਾ ਨਾਮ 'ਨਾਭਾ' ਹੈ। (ਇਹ ਨਾਭਾ ਇਕ ਗਿਰਾਂ ਹੈ ਜੋ ਇਸ ਪਾਸੇ ਕੀਰਤਪੁਰ ਦੇ ਰਸਤੇ ਵਿਚ ਹੈ। ਇਹ ਨਾਭਾ ਰਜਾਸਤ ਵਾਲਾ ਨਾਭਾ ਨਹੀਂ ਹੈ।) ਏਥੇ ਸੰਗਤ ਅਗੇ ਉਡੀਕ ਰਹੀ ਸੀ। ਸੰਗਤ ਨੇ ਬਹੁਤ ਖ਼ਾਤਰ ਕੀਤੀ ਤੇ ਪ੍ਰੇਮ ਨਾਲ ਸਾਹਿਬਾਂ ਨੂੰ ਏਥੇ ਠਹਿਰਾਇਆ। ਰਾਤ ਰਹੇ ਤੇ ਸਵੇਰੇ ਕੂਚ ਕੀਤੀ। ਪਿੰਡ ਨਾਭਾ

ਤੋਂ ਦੱਖਣ ਰੁਖ਼ ਨੂੰ ਨੇੜੇ ਹੀ ਗੁਰੂ ਜੀ ਦਾ ਯਾਦਗਾਰੀ ਗੁਰਦੁਆਰਾ ਬਣਿਆ ਹੋਇਆ ਹੈ। ਏਥੇ ਇਸ ਨੂੰ ਚੋਆ ਸਾਹਿਬ ਆਖਦੇ ਹਨ। ਇਹ ਗੁਰਦੁਆਰਾ ਰਾਜ ਪਟਿਆਲ ਵਿਚ ਹੈ ਤੇ ਸਟੇਸ਼ਨ ਤੋਂ ੩੍ਰ ਕੋਹ ਪੱਛੋਂ ਵਲ ਨੂੰ ਹੈ। ਦੱਸੀਦਾ ਹੈ ਕਿ ਨੌਵੇਂ ਸਤਿਗੁਰਾਂ ਦਾ ਸੀਸ ਦਿੱਲੀ ਤੋਂ ਅਨੰਦਪੁਰ ਲੈ ਜਾਣ ਵਾਲਾ ਸਿਖ ਇਥੇ ਬੀ ਸਾਹ ਕਢਣ ਲਈ ਸਸਤਾਇਆ ਸੀ।

ਨਾਭੇ ਤੋਂ ਅਗੇ ਕੋਟਲੇ ਤਾਈਂ ਕਿਸੇ ਥਾਂ ਕਿਆਮ ਕਰਨ ਦਾ ਟਿਕਾਣਾ ਅਜੇ ਨਹੀਂ ਲੱਭਾ। ਰਸਤੇ ਵਿਚ ਖਿਜ਼ਰਾਵਾਦ ਵੀ ਪੈਂਦਾ ਹੈ। ਨਾਭੇ ਤੋਂ ਰੋਪੜ ਤਕ ਪੰਦਰਾਂ ਸੋਲਾਂ ਮੀਲ ਲਗ ਪਗ ਹੈ। ਸੋ ਕਿਸੇ ਥਾਂ ਟਿਕੇ ਜ਼ਰੂਰ ਹੋਣਗੇ। ਸੋ ਕਈ ਥਾਂ ਖੜੀਆਂ ਸੰਗਤਾਂ ਨੂੰ ਦਰਸ਼ਨ ਦੇਂਦੇ, ਉਪਦੇਸ਼ ਕਰਦੇ ਕਿਤੇ ਕੁਛ ਕਾਲ ਠਹਿਰਦੇ, ਕਿਆਮ ਕਰਦੇ, ਕਿਤੇ ਥੋੜਾ ਠਹਿਰਦੇ ਖਿਜ਼ਰਾ ਵਾਦ ਉਲੰਘ ਕੇ ਰੋਪੜ ਦੇ ਲਾਗੇ ਜਾ ਪਹੁੰਚੇ। ਇਸ ਤੋਂ ਪੂਰਬਲੇ ਪਾਸੇ ਦੋ ਕੁ ਮੀਲ ਤੇ ਕੋਟਲਾ ਪਿੰਡ ਹੈ ਜਿਥੇ ਦੋ ਗੁਰਦਵਾਰੇ ਬੀ ਹੁਣ ਤਕ ਹੈਨ। ਏਥੋਂ ਦੋ ਪਠਾਣ ਸਰਦਾਰ ਅਗੋਂ ਆ ਮਿਲੇ ਤੇ ਬਹੁਤ ਸਤਿਕਾਰ ਕਰਕੇ ਆਪ ਨੂੰ ਕੋਟਲੇ ਲੈ ਗਏ ਤੇ ਚੰਗੀ ਖ਼ਾਤਰ ਕੀਤੀ ਤੇ ਨਜ਼ਰਾਂ ਭੇਟ ਕੀਤੀਆਂ। ਗੁਰੂ ਜੀ ਨੇ ਤੁਰਨ ਲਗਿਆਂ ਉਨ੍ਹਾਂ ਨੂੰ ਇਕ ਕਟਾਰ ਤੇ ਢਾਲ ਬਖਸ਼ੀ। ਇਥੇ ਗੁਰ ਸਿਖੀ ਦਾ ਉਪਦੇਸ਼ ਦੇਂਦੇ ਆਪ ਜੀ ਅਗੇ ਨੂੰ ਟੁਰ ਪਏ ਤੇ ਘਨੌਲੇ ਅੱਪੜੇ। ਏਥੇ ਬੀ ਗੁਰਦ੍ਵਾਰਾ ਯਾਦਗਾਰੀ ਹੈ। ਇਹ ਬੀ ਖਿਆਲ ਹੈ ਕਿ ਏਥੇ ਜਾਂਦੀ ਵੇਰੀ ਬੀ ਠਹਿਰੇ ਹਨ। ਪਰ ਅਚਰਜ ਨਹੀਂ ਕਿ ਆਉਂਦੀ ਵੇਰ ਬੀ ਠਹਿਰੇ ਹੋਣ। ਕਿਉਂਕਿ ਗਿਆਨੀ ਗਿਆਨ ਸਿੰਘ ਜੀ ਆਉਂਦੀ ਵੇਰੀ ਏਥੇ ਠਹਿਰਨਾ ਦੱਸਦੇ ਹਨ। ਇਥੋਂ ਫੇਰ ਗਿਆਨੀ ਜੀ ਲਿਖਦੇ ਹਨ ਕਿ ਬੁੰਗੇ ਪਿੰਡੋ ਹੁੰਦੇ ਹੋਏ ਕੀਰਤਪੁਰ ਜਾ ਅੱਪੜੇ। ਘਨੌਲੀ ਤੋਂ ਕੀਰਤ ਪੁਰ ਦਸ ਗਜਾਰਾਂ ਮੀਲ ਹੈ। ਰਸਤੇ ਵਿਚ ਸੰਗਤਾਂ ਦੀਆਂ ਵਹੀਰਾਂ ਦਰਸ਼ਨਾਂ ਲਈ ਖੜੀਆਂ ਥਾਂ ਥਾਂ ਮਿਲਦੀਆਂ ਸਨ। ਜਿਵੇਂ ਕਿ ਪਾਉਂਟੇ ਤੋਂ ਲੈ ਕੇ ਸਾਰੇ ਰਾਹ ਹੁੰਦੀ ਆਈ ਸੀ। ਗਿਆਨੀ ਜੀ ਲਿਖਦੇ ਹਨ:-

ਪਾਉਂਟੇ ਤੋਂ ਕੀਰਤ ਪੁਰ ਤਕ ਰਾਹ ਵਿਚ ਆਉਂਦੇ ਹੋਏ ਸਤਿਗੁਰਾਂ ਦੀ ਮਹਿਮਾਂ ਸੁਣ ਸੁਣ ਕੇ ਲਾਂਭ ਦੇ ਪਿੰਡਾਂ ਵਾਲੇ ਲੋਗ ਦਰਸ਼ਨ ਕਰਨ ਲਈ ਰਸਤੇ ਉਤੇ ਆਕੇ ਖੜੇ ਹੁੰਦੇ ਗਏ ਤੇ ਦੁਧ, ਦਹੀਂ, ਘਿਉਂ, ਗੁੜ,

ਸ਼ੱਕਰ, ਅੰਨ, ਬਸਤ੍ਰ ਆਦਿਕ ਵਸਤੂ ਅਰਪਣ ਕਰ ਦਰਸ਼ਨ ਕਰਕੇ ਮਨੋਂ ਕਾਮਨਾ ਪਾਉਂਦੇ ਰਹੇ ਅਤੇ ਗੁਰੂ ਜੀ ਭੀ ਸਭ ਨੂੰ ਏਹੁ ਉਪਦੇਸ਼ ਦਿੜਾਉਂਦੇ ਆਏ ਕਿ ਅਕਾਲ ਪੁਰਖ ਦੇ ਭਾਣੇ ਵਿਚ ਪ੍ਰਸੰਨ ਰਹਿਣਾ, ਆਪਣੀ ਕਿਰਤ ਕਰ ਖਾਣੀ, ਵੰਡ ਛਕਣਾਂ, ਗੁਰ ਮੰਤ੍ਰ ਦਾ ਜਾਪ ਕਰਦੇ ਰਹਿਣਾ; ਮੜੀ, ਮਸਾਣੀ, ਗੋਰ, ਮਠ, ਨਾਮ ਧਰੀਕ ਦੇਵੀ, ਦੇਵਤਾ, ਮੋਏ ਹੋਏ ਪਿਤ੍ਰਾਂ, ਗ੍ਰਹਿ ਆਦਕਾਂ ਦੀ ਕਲਪਨਾ ਜੋ ਵਿਪ੍ਰਾਂ ਨੇ ਆਪਣੇ ਗੁਜ਼ਾਰੇ ਲਈ, ਲੋਕਾਂ ਨੂੰ ਭਟਕਾਉਣ ਦੇ ਢਕਵੰਜ, ਪੋਥੀਆਂ ਵਿਚ ਲਿਖ ਰੱਖੇ ਹਨ, ਏਨ੍ਹਾਂ ਉਤੇ ਇਤਬਾਰ ਨਹੀਂ ਕਰਨਾਂ। ਪਰਮੇਸ਼੍ਵਰ ਤੋਂ ਬਿਨਾ ਹੋਰ ਕਿਸੇ ਦੇਵੀ ਦੇਵਤਾ ਨੂੰ ਮੰਨਣ ਕਰਕੇ ਜੀਵ ਬਿਭਚਾਰੀ ਹੋ ਕੇ ਧਰਮ ਹੀਨ ਹੋ ਜਾਂਦਾ ਹੈ, ਆਪਣਾ ਧਰਮ ਲੋਕ ਪ੍ਰਲੋਕ ਵਿਚ ਕਲਜਾਣ ਕਾਰੀ ਤੇ ਦੂਜੇ ਦਾ ਧਰਮ ਕਰਮ ਭੈ ਕਾਰੀ ਹੁੰਦਾ ਹੈ।

## 9.
## ਕੀਰਤਪੁਰ

ਹੁਣ ਕੀਰਤਪੁਰ ਪਹੁੰਚੇ। ਇਹ ਟਿਕਾਣਾ ਆਪ ਦੇ ਵਡਿਆਂ ਦਾ ਵਸਾਇਆ ਹੋਇਆ ਸੀ। (1683 ਦੇ ਲਗ ਪਗ ਕਾਹਿਲੂਰ ਦੇ ਰਾਜਾ ਤੋਂ ਜ਼ਿਮੀਂ ਖ਼ਰੀਦ ਕੇ ਛੇਵੇਂ ਸਤਿਗੁਰਾਂ ਨੇ ਇਹ ਥਾਂ ਆਬਾਦ ਕੀਤਾ ਤੇ ਆਪ ਆ ਰਹੇ ਸਨ। ਗੁਰੂ ਹਰਿਰਾਇ ਜੀ ਗੁਰੂ ਹਰਿਕ੍ਰਿਸ਼ਨ ਜੀ ਏਥੇ ਹੀ ਰਹੇ ਸਨ। ਗੁਰੂ ਨਾਨਕ ਦੇਵ ਜੀ ਦੇ ਸਮੇਂ ਏਥੇ ਸਾਈਂ ਬੁੱਢਣ ਸ਼ਾਹ ਦੀ ਕੁਟੀਆ ਸੀ। ਗੁਰੂ ਜੀ ਦਾ ਉਹ ਪ੍ਰੇਮੀ ਹੋ ਗਿਆ ਸੀ। ਗੁਰੂ ਜੀ ਉਸਨੂੰ ਵਰ ਦੇ ਗਏ ਸੇ।) ਪਰ ਨਾਲ ਸੂਰਮੇ ਤੇ ਹੋਰ ਸਜਣ ਵਧੇਰੇ ਹੋ ਜਾਣ ਕਰਕੇ ਡੇਰਾ ਬਾਹਰ ਲਗਿਆ। ਜਦੋਂ ਡੇਰਾ ਲਗ ਗਿਆ ਤਾਂ ਆਪ ਜੀ ਨੇ ਹੁਕਮ ਦਿਤਾ ਕਿ ਕੜਾਹ ਪ੍ਰਸ਼ਾਦ ਖੁੱਲ੍ਹਾ ਤਿਆਰ ਹੋਵੇ।

ਇਸ ਵੇਲੇ ਅਗੋਂ ਲੈਣੇ ਨੂੰ ਸੰਗਤਾਂ ਤੇ ਆਪਣੇ ਸੰਬੰਧੀ ਚੋਖੇ ਆਏ ਹੋਏ ਸਨ। ਸ੍ਰੀ ਗੁਰੂ ਹਰਗੋਬਿੰਦ ਜੀ ਦੇ ਦੋਏ ਪ੍ਰੋਤ੍ਰੇ ਗੁਲਾਬ ਸਿੰਘ ਸ਼ਜਾਮ ਸਿੰਘ ਸ੍ਵਾਗਤ ਕਰਨ ਲਈ ਅਗੋਂ ਆ ਮਿਲੇ ਸੇ। ਹੋਰ ਪਰਿਵਾਰ ਦੇ ਸਜਣ ਤੇ ਸ਼ਹਿਰ ਦੇ ਲੋਕ ਹਾਜ਼ਰ ਹੋਏ ਹੋਏ ਸਨ। ਸੋ ਆਪ ਜੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਦੇਹੁਰੇ ਸਾਰੀ ਸੰਗਤ ਸਮੇਤ ਗਏ। ਓਥੇ ਸਮਾਧੀ ਲਾਕੇ ਆਪਣੇ ਪਿਤਾਮਾ ਦਾ ਧਿਆਨ ਕੀਤਾ। ਐਉਂ ਆਤਮ ਸੰਗਮੁ ਕਰਕੇ ਉਨ੍ਹਾਂ

ਦੇ ਪਿਆਰ ਵਿਚ ਉਠੇ ਤੇ ਅਰਦਾਸਾ ਸੋਧਿਆ। ਅਰਦਾਸਾ ਕਰਕੇ ਫੇਰ ਕੜਾਹ ਪ੍ਰਸ਼ਾਦ ਵਰਤਿਆ। ਸਭ ਸੰਗਤ ਨਿਹਾਲ ਹੋਈ। ਅਜ ਦੀ ਰਾਤ ਆਪ ਕੀਰਤਪੁਰ ਰਹੇ। ਸਾਰੇ ਪਰਿਵਾਰ ਤੇ ਸੰਗਤਾਂ ਪ੍ਰਸੰਨ ਹੋਈਆਂ।

ਅੰਮ੍ਰਿਤ ਵੇਲੇ ਸਵਾ ਪਹਿਰ ਰਾਤ ਰਹਿੰਦੀ ਦੀਵਾਨ ਸਜਿਆ। ਆਸਾ ਦੀ ਵਾਰ ਦਾ ਭੋਗ ਪਿਆ। ਫੇਰ ਖੁੱਲ੍ਹੇ ਗੱਫੇ ਕੜਾਹ ਪ੍ਰਸ਼ਾਦ ਦੇ ਵਰਤੇ। ਇਸ ਮਗਰੋਂ ਅਜੇ ਸਵੇਰਾ ਹੀ ਸੀ ਕਿ ਕੂਚ ਦਾ ਨਗਾਰਾ ਵਜ ਗਿਆ ਤੇ ਸ੍ਰੀ ਗੁਰੂ ਜੀ ਹੁਣ ਪ੍ਰਸਾਦੀ ਹਾਥੀ ਤੇ ਸਵਾਰ ਹੋ ਗਏ। ਨਾਲ ਅਗੇ ਪਿਛੇ ਸਾਰੇ ਸੂਰਮੇ ਘੋੜਿਆਂ ਤੇ ਚੜ੍ਹ ਤੁਰੇ। ਆਨੰਦ ਪੁਰ ਮਾਮਾ ਕ੍ਰਿਪਾਲ ਜੀ ਦਲ ਸਣੇ ਪਹਿਲੇ ਪਹੁੰਚ ਚੁਕੇ ਹੋਏ ਸਨ। ਇਧਰੋਂ ਆਗਿਆ ਚਲੀ ਗਈ ਸੀ ਕਿ ਨਾਵੇਂ ਸਤਿਗੁਰੂ ਤੇਗ ਬਹਾਦਰ ਜੀ ਦੇ ਦੇਹੁਰੇ ਕੜਾਹ ਪ੍ਰਸ਼ਾਦ ਦੀ ਖੁਲੀ ਦੇਗ ਤਜਾਰ ਰਹੇ ਤੇ ਸਾਡੇ ਪਹੁੰਚਣ ਤੋਂ ਪਹਿਲੋਂ ਤਜਾਰ ਰਹੇ, ਕਿਉਂਕਿ ਆਪ ਜੀ ਸਨੇ ਸਨੇ ਚਲਦੇ ਆਨੰਦ ਪੁਰ ਦੀਆਂ ਜੂਹਾਂ ਵਿਚ ਜਾ ਅੱਪੜੇ ਸੇ।

## 10.
## ਅਨੰਦ ਪੁਰ

**ਕਾਹਿਲੂਰ ਮਹਿ ਬਾਂਧਿਓ ਆਨ ਅਨੰਦਪੁਰ ਗਾਵ।**
(ਪਾ.੧੦, ਬ.ਨਾ:)

ਜਦੋਂ ਇਹ ਤੁਕ ਪੜ੍ਹੀਦੀ ਹੈ ਕਿ 'ਕਾਹਿਲੂਰ ਮਹਿ ਬਾਂਧਿਓ ਆਨ ਅਨੰਦ ਪੁਰ ਗਾਂਵ' ਤਾਂ ਸਮਝੀਦਾ ਹੈ ਕਿ ਇਹ ਗਾਉਂ ਨਵਾਂ ਬਣਾਯਾ ਹੈ, ਪਰ ਮਤਲਬ ਇਹ ਨਹੀਂ ਹੈ। ਗਾਉਂ ਤਾਂ ਨੌਵੇਂ ਗੁਰੂ ਜੀ ਸੰਮਤ 1722-23 ਵਿਚ ਆਪ ਬਣਾ ਗਏ ਸਨ। ਇਸੇ ਨੂੰ ਵਸਦਾ ਰਸਦਾ ਛੱਡ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਉਂਟੇ ਗਏ ਸਨ। ਬਾਂਧਿਓ ਦਾ ਮਤਲਬ ਇਹ ਹੈ ਕਿ ਆਪ ਦੇ ਚਲੇ ਜਾਣ ਬਾਦ ਬੇਰੌਣਕੀ ਹੋ ਗਈ ਸੀ, ਲੋਕ ਬਹੁਤ ਚਲੇ ਗਏ ਸਨ, ਪਰ ਕੁਛ ਵਸੋਂ ਹੈਸੀ। ਲਾਗਲੇ ਪਿੰਡਾਂ ਨੂੰ ਇਥੋਂ ਮੰਡੀ ਵਾਂਙੂ ਸੌਦਾ ਸੂਤ ਮਿਲ ਜਾਂਦੇ ਸਨ ਤੇ ਗੁਰੂ ਜੀ ਬੀ ਕੁਛ ਪ੍ਰਬੰਧ ਛੋੜ ਗਏ ਸਨ ਪਰ ਹੁਣ ਆਕੇ ਨਵੇਂ ਸਿਰੇ ਰੌਣਕ ਵਧਾਈ ਅਤੇ ਕਿਲੇ ਕੋਟ ਆਦਿ ਸਾਮਾਨ ਕਰਕੇ ਇਸ ਨੂੰ ਬੰਨ੍ਹਿਆਂ। ਅਜ ਆਪ ਜੀ ਦੇ ਪਹੁੰਚਣ ਤੋਂ ਪਹਿਲਾਂ ਅਨੰਦਪੁਰ

ਵਿਚ ਫਿਰ ਗਹਮਾ ਗਹਮ ਹੋ ਗਈ ਸੀ, ਇਕ ਤਾਂ ਪਹਿਲੀ ਵੱਸੋਂ ਜੋ ਬਾਕੀ ਸੀ, ਉਹ ਸੀ, ਦੂਸਰੇ ਮਾਮਾ ਜੀ ਸਾਰਾ ਦਲ ਤੇ ਪਰਿਵਾਰ ਨੂੰ ਲੈ ਕੇ ਪਹੁੰਚ ਪਏ ਹੋਏ ਸਨ, ਤੀਸਰੇ ਲਾਗ ਲਾਗ ਦੇ ਪਿੰਡਾਂ ਦੇ ਲੋਕੀਂ ਆਦਰ ਲਈ ਬਹੁਤ ਆ ਗਏ ਸਨ, ਚੌਥੇ ਜੋ ਸੰਗਤਾਂ ਦੂਰੋਂ ਦੂਰੋਂ ਆ ਰਹੀਆਂ ਸਨ, ਇਹ ਸੁਧ ਪਾਕੇ ਕਿ ਗੁਰੂ ਜੀ ਅਨੰਦ ਪੁਰ ਆ ਰਹੇ ਹਨ, ਇਧਰੇ ਹੀ ਚਾਲੇ ਪਾਕੇ ਪਹੁੰਚੀਆਂ ਸਨ। ਸੋ ਅਜ ਆਪ ਦੇ ਸੁਵਾਗਤ ਦਾ ਬਹੁਤ ਚਾਉ ਹੁਲਾਸ ਹੋ ਰਿਹਾ ਸੀ। ਨਗਰੀ ਤੇ ਨਗਰੀ ਤੋਂ ਦੂਰ ਬਾਹਰ ਸੜਕਾਂ ਉਤੇ ਛਿੜਕਾਉ ਹੋ ਗਏ ਜੋ ਆਪ ਦੇ ਆਇਆਂ ਧੂੜਿ ਨਾ ਉਡੇ। ਹਜ਼ਾਰਾਂ ਆਦਮੀ ਨਗਰ ਦੇ ਬਾਹਰ ਤੇ ਅੰਦਰ ਸੜਕ ਦੇ ਉਦਾਲੇ ਖੜੇ ਹੋ ਗਏ। ਕਈ ਥਾਂ ਫੁੱਲਾਂ ਦੇ ਟੋਕਰੇ ਵਰਖਾ ਕਰਨ ਲਈ ਲੈਕੇ ਖੜੇ ਸਨ ਪ੍ਰੇਮੀ। ਜਿਉਂ ਜਿਉਂ ਆਪ ਅਗੇ ਵਧਦੇ ਸਨ ਸਭ ਦੇ ਆਦਰ ਨੂੰ ਕਬੂਲਦੇ, ਪਜਾਰ ਕਰਦੇ, ਅਸੀਸਾਂ ਦਿੰਦੇ, ਚਲੇ ਜਾਂਦੇ ਸਨ। ਹੁਣ ਆਪ ਹਾਥੀ ਤੋਂ ਉਤਰ ਕੇ ਪੈਦਲ ਹੋ ਗਏ ਤੇ ਆਪਣੇ ਪਰਮ ਪਿਆਰੇ ਪਿਤਾ ਜੀ ਦੇ ਦੇਹੁਰੇ ਟੁਰਕੇ ਪਹੁੰਚੇ। ਨੈਣ ਮੁੰਦ ਅਪਣੇ ਸਤਿਗੁਰੂ ਤੇ ਪਿਤਾ ਜੀ ਦਾ ਧਜਾਨ ਕਰਕੇ ਤੇ ਉਨ੍ਹਾਂ ਦੀ ਕਮਾਲ ਦੀ ਕਰਨੀ ਨੂੰ ਯਾਦ ਕਰਕੇ ਸੀਸ ਝੁਕਾਇਆ, ਫਿਰ ਚਾਰ ਪ੍ਰਕਰਮਾਂ ਕਰਕੇ ਅਰਦਾਸਾ ਕਰਵਾਕੇ ਕੜਾਹ ਪ੍ਰਸ਼ਾਦ ਵਰਤਾਇਆ। ਇਥੋਂ ਫੇਰ ਆਪਣੇ ਪੁਰਾਣੇ ਮਹੱਲਾਂ ਨੂੰ ਗਏ ਤੇ ਸਾਰੇ ਪਰਿਵਾਰ ਨੂੰ ਮਿਲਕੇ ਪ੍ਰਸ਼ਾਦ ਛਕਿਆ ਤੇ ਅਰਾਮ ਕੀਤਾ। ਤੀਸਰੇ ਪਹਿਰ ਤਿਆਰ ਬਰਤਿਆਰ ਹੋਕੇ ਦੀਵਾਨ ਸਥਾਨ ਵਿਚ ਆਏ।

**ਸੰਧਯਾ ਲਗ ਥਿਰ ਸਭਾ ਮਹਿਂ ਦਰਸ਼ਨ ਕੋ ਦੀਨਾ।**
**ਪੂਰੀ ਕਾਮਨਾ ਸਭਿਨਿ ਕੀ ਦੁਖ ਦ ਰਿਦ ਹੀਨਾ।**
**ਸਿੰਘ ਪਵਰ ਉਠਿ ਕਰਿ ਚਲੇ ਸਭਿ ਬੰਦਨ ਠਾਨੀ।**
**ਪ੍ਰਵਿਸ਼ੇ ਸੁੰਦਰ ਸਦਨ ਮਹਿਂ ਸਤਿਗੁਰ ਗੁਨ ਖਾਨੀ।**
(ਗੁਰ ਪ੍ਰਤਾਪ ਸੂਰਜ)

ਸੰਗਤਾਂ ਇਹ ਸੁਣਕੇ ਹੁਣ ਉਮਡ ਉਮਡ ਕੇ ਆਨੰਦਪੁਰ ਆਈਆਂ ਕਿ ਸਾਹਿਬ ਦੂਰ ਦਾ ਦੇਸ਼ ਛੋੜਕੇ ਮੁੜ ਅਨੰਦਪੁਰ ਆ ਗਏ ਹਨ। ਦੀਪਮਾਲਾ ਤਕ ਬੜੀ ਭੀੜ ਹੋ ਗਈ ਤੇ ਇਹ ਸਮਾਗਮ ਇੰਨਾ ਭਰਕੇ ਹੋਯਾ ਕਿ

ਧੁਰਸਿਰ ਨਾ ਰਹੀ। ਇਸ ਸਮੇਂ ਅਗਿਣਤ ਮਾਇਆ ਇਕੱਠੀ ਹੋ ਗਈ, ਜਿਸ ਦੀ ਸਫਲਤਾ ਗੁਰੂ ਜੀ ਨੇ ਆਪਣੇ ਉਸ ਉਦੇਸ਼ ਤੇ ਖਰਚ ਕਰਨੀ ਆਰੰਭੀ, ਜੋ ਦਿਲ ਵਿਚ ਧਾਰੀ ਬੈਠੇ ਸੀ ਕਿ ਨੇਕੀ ਦੇ ਪ੍ਰਚਾਰ ਨਾਲ ਪਰਜਾ ਦੀ ਸੁਤੰਤ੍ਰਤਾ ਲਈ ਪਰਜਾ ਵਿਚ ਹੀ ਬਲ ਭਰ ਦੇਣਾ ਹੈ ਅਤੇ ਇਨ੍ਹਾਂ ਨੂੰ ਆਪਣੇ ਪੈਰਾਂ ਤੇ ਖੜਾ ਕਰ ਦੇਣਾ ਹੈ। ਸੋ ਆਨੰਦਪੁਰ ਆਏ ਸਿਖਾਂ ਵਿਚੋਂ ਚੁਣ ਚੁਣ ਕੇ ਜੁਵਾਨ ਫੌਜ ਲਈ ਰਖ ਲਏ ਤੇ ਆਪਣੀ ਸੈਨਾ ਸੁੰਦਰ ਸਜੀਲੀ ਤੇ ਬਲਵਾਨ ਬਣਾਉਣੀ ਆਰੰਭ ਦਿਤੀ ਤਾਂ ਜੋ ਲੋੜ ਪਈ ਤੇ ਪਾਉਂਟੇ ਵਾਂਙੂ ਐਸੇ ਲੋਕ ਨਾਂ ਸੈਨਾ ਵਿਚ ਹੋਣ ਜੋ ਲੜਨੋਂ ਨਾਂਹ ਕਰ ਦੇਣ, ਜਾਂ ਨਿਮਕ ਹਰਾਮ ਹੋਕੇ ਵੈਰੀ ਦਲ ਨਾਲ ਜਾ ਰਲਣ। ਸੈਨਾਂ ਲਈ ਸਾਮਾਨ ਚਾਹੀਏ, ਸੋ ਆਪਣੇ ਸਿਲ੍ਹ-ਖਾਨੇ ਬਣਾਏ। ਸ਼ਸਤ੍ਰ, ਅਸਤ੍ਰ, ਦਾਰੂ, ਗੋਲੀ, ਸਭ ਸ਼ੈ ਆਪਣੀ ਤਿਆਰ ਹੋਵੇ। ਰਹਿਕਲੇ, ਜੰਬੂਰੇ, ਤੋਪਾਂ ਤਕ ਆਪਣੀਆਂ ਤਿਆਰ ਹੋਣ। ਫੇਰ ਜੇ ਜੰਗ ਗਲੇ ਆ ਪਵੇ ਤਾਂ ਕੋਟ ਕਿਲ੍ਹੇ ਦਮਦਮੇ ਚਾਹੀਏ, ਇਹ ਭੀ ਬਣਾਉਣੇ ਸ਼ੁਰੂ ਕਰ ਦਿਤੇ। ਇਨ੍ਹਾਂ ਸਾਰੇ ਕੰਮਾਂ ਲਈ ਤਰ੍ਹਾਂ ਤਰ੍ਹਾਂ ਦੇ ਕਾਰੀਗਰ ਚਾਹੀਏ ਸੋ ਭੀ ਮੰਗਵਾਏ। ਜਿਥੇ ਇਹ ਕੁਛ ਹੋਵੇ ਓਥੇ ਵਪਾਰ ਦੀ ਮੰਡੀ ਚਾਹੀਏ, ਜੋ ਸਾਰੇ ਸਾਮਾਨ ਆਪੇ ਪਏ ਆਉਣ, ਇਸ ਦਾ ਭੀ ਉੱਦਮ ਕੀਤਾ। ਕਿਉਂਕਿ ਹੁਣ ਸ੍ਰੀ ਗੁਰੂ ਜੀ ਨੇ ਆਪਣੇ ਸ਼ਾਂਤਿ ਰਸੀ ਕੰਮ ਦੇ ਨਾਲ ਸੰਗਤਾਂ ਵਿਚ ਬੀਰ ਰਸੀ ਬਲ, ਤੇਜ ਪੈਦਾ ਕਰਨ ਦਾ ਜੋ ਕੰਮ ਜਾਰੀ ਕੀਤਾ ਸੋ ਆਨੰਦਪੁਰ ਵਿਚ ਜ਼ੋਰਾਂ ਤੇ ਟੁਰ ਪਿਆ। ਸਿਖਾਂ ਦੀ ਫੌਜ ਜੋ ਹੁਣ ਤਿਆਰ ਹੋਈ ਸੋ ਤਕੜੀ ਬਲ ਵਾਲੀ ਸੀ, ਇਨ੍ਹਾਂ ਵਿਚ ਬੀਰਰਸ ਭਰਨ ਲਈ ਪੁਰਾਤਨ ਸੂਰਮਿਆਂ ਦੇ ਕਾਰਨਾਮੇ ਸੁਣਾਏ ਜਾਂਦੇ, ਢਾਢੀ ਵਾਰਾਂ ਗਾਉਂਦੇ। ਇਕ ਪਾਸੇ ਤਾਂ ਇਸ ਨਾਲ ਬੀਰਰਸੀ ਜੋਸ਼ ਭਰਦਾ, ਦੂਜੇ ਪਾਸੇ ਇਨ੍ਹਾਂ ਨੂੰ ਨੀਤੀ ਦੇ ਉਪਦੇਸ਼ ਹੁੰਦੇ। ਨੀਤੀ ਫੇਰ ਧਰਮ ਨੀਤੀ ਸਿਖਾਈ ਜਾਂਦੀ, ਸੱਚ ਦਾ ਧ੍ਰੁਵਾ ਬੰਨਿਆ ਜਾਂਦਾ। ਝੂਠ, ਛਲ, ਕਪਟ ਵਾਲੀ ਨੀਤੀ ਤੋਂ ਰੋਕਿਆ ਜਾਂਦਾ। ਇਸ ਗਲ ਲਈ ਉਪਦੇਸ਼ਾਂ ਤੋਂ ਛੁਟ ਗੁਰਬਾਣੀ ਦੇ ਪਾਠ ਤੇ ਵੀਚਾਰ ਤੇ ਬਹੁਤ ਜ਼ੋਰ ਦਿੱਤਾ ਜਾਂਦਾ ਤਾਂ ਜੋ ਸਿਖ ਆਪ ਪੜ੍ਹਕੇ ਵੀਚਾਰ ਲੈਣ ਕਿ ਜੀਵਨ ਦਾ ਮਨੋਰਥ ਕੀਹ ਹੈ। ਸਿਖ ਉਪਕਾਰ ਕਰੇ, ਆਪਾ ਵਾਰੇ, ਪਰ ਅਭਿਮਾਨ ਤੇ ਮਦ ਵਿਚ ਨਾ ਵਰਤੇ, ਛਲ ਨਾਂ ਕਰੇ ਦੁਖ ਨਾ ਦੇਵੇ। ਬਾਣੀ ਨਾਮ ਦਾ ਪਤਾ ਦਿੰਦੀ ਹੈ, ਨਾਮ ਵਾਹਿਗੁਰੂ

ਦਾ ਸੰਗਮ ਹੈ। ਆਦਰਸ਼ ਗੁਰੂ ਨੇ ਬੱਧਾ ਉਹੋ ਜੋ ਗੁਰੂ ਬਾਬੇ ਦਾ ਸੀ:- ਨਾਮ ਦਾਨ ਇਸ਼ਨਾਨ। ਇਸ ਦੇ ਨਾਲ ਆਪਣੇ ਪਿਤਾਮਾ ਜੀ ਦਾ ਜਾਰੀ ਕੀਤਾ, ਚਲਾਯਾ, ਬੀਰਰਸ ਤੋਰਿਆ। 'ਦਇਆ ਕਰੋ' ਇਹ ਪਹਿਲੀ ਬੀਰਤਾ ਹੈ, 'ਦਾਨ ਕਰੋ' ਇਹ ਦੂਜੀ ਬੀਰਤਾ ਹੈ, 'ਧਰਮ ਨਮਿਤ ਸੀਸ ਦਿਓ' ਇਹ ਤੀਜੀ ਬੀਰਤਾ ਹੈ, ਪਰ ਸਭ ਦਾ ਮੂਲ ਹੈ "ਸੱਚ"। ਐਉਂ ਦੇ ਸੂਰਮੇ ਆਨੰਦ ਪੁਰ ਤਿਆਰ ਕੀਤੇ ਜਾਣ ਲਗ ਪਏ। ਇਸ ਪ੍ਰਚਾਰ ਦਾ ਇਹ ਅਸਰ ਹੋਇਆ ਕਿ ਦੂਰੋਂ ਦੂਰੋਂ ਸਿਖ ਘਰਾਂ ਤੋਂ ਸ਼ਸਤ੍ਰ ਨਾਲ ਲੈਕੇ, ਖਰਚ ਪੱਲੇ ਬੰਨ੍ਹਕੇ ਆਨੰਦ ਪੁਰ ਆਉਂਦੇ ਤੇ ਆਪਣੀ ਜਿੰਦ ਅਰਪਨ ਕਰਦੇ। ਭੰਗਾਣੀ ਜੁੱਧ ਦੀ ਫਤਹ ਨੇ ਦਿਲ ਵਧਾ ਦਿਤੇ ਸਨ ਤੇ ਜਰਵਾਣਿਆਂ ਜੋਧਿਆਂ ਦੇ ਭੈ ਦਿਲਾਂ ਤੋਂ ਲਾਹ ਦਿੱਤੇ ਸਨ, ਇਸ ਕਰਕੇ ਸਾਹਿਬਾਂ ਦੇ ਇਸ ਉਦਮ ਵਿਚ ਛੇਤੀ ਸਫਲਤਾ ਹੋਣ ਲਗ ਪਈ, ਸੰਗਤਾਂ ਦਰਸ਼ਨਾਂ ਨੂੰ ਆਉਣ ਵਾਲੀਆਂ ਬੀ ਕੁਛ ਸ਼ਸਤ੍ਰ ਲਾਉਣ ਲਗ ਪਈਆਂ। ਕਿਸੇ ਆ ਬਣੀ ਤੇ ਅੱਗੋਂ ਰੋਕ ਬੀ ਕਰਨ ਲਗ ਪਈਆਂ।

11.

**ਗੁਰ ਕੀ ਮਤਿ ਤੂੰ ਲੇਹਿ ਇਆਨੇ॥**

ਗੁਰੂ ਹੈ ਗੁਰੂ, ਸਿਖ ਹੈ ਸਿਖ। ਗੁਰੂ ਮਤਿ ਦੇਂਦਾ ਹੈ, ਸਿਖ ਮਤਿ ਧਾਰਨ ਕਰਦਾ ਹੈ। ਗੁਰੂ ਮਤਿ ਦੇਕੇ ਜਗਤ ਦਾ ਉਧਾਰ ਕਰਦਾ ਹੈ, ਸਿਖ ਮਤਿ ਲੈਕੇ ਆਪਣੀ ਕਲਜਾਣ ਕਰਦਾ ਹੈ ਤੇ ਮਾਨੁਖ ਜਾਤੀ ਲਈ ਸੁਖਦਾਈ ਬਣ ਜਾਂਦਾ ਹੈ। ਆਨੰਦਪੁਰ ਤੋਂ ਪਾਉਂਟੇ ਜਾ ਕੇ ਤੇ ਫੇਰ ਮੁੜ ਆ ਕੇ ਆਪਣੇ ਪਿਆਰੇ ਸਿਖਾਂ ਨੂੰ ਕੀਹ ਸਿਖ ਮਤਿ ਗੁਰੂ ਜੀ ਨੇ ਦਿਤੀ? ਇਹ ਇਕ ਪ੍ਰਸ਼ਨ ਉਠਦਾ ਹੈ, ਜਿਸ ਦੀ ਵੀਚਾਰ ਇਸ ਪ੍ਰਕਾਰ ਹੈ।

1. ਇਹ ਖਿਆਲ ਵੀਚਾਰਕੇ ਕਿ ਅਪਣੇ ਦੇਸ਼ ਦੀ ਪ੍ਰਜਾ ਪਰਾਇਆਂ ਦੇ ਰਾਜ ਹੇਠ ਹੈ, ਜੋ ਜ਼ੁਲਮ ਕਰ ਰਹੇ ਹਨ, ਧਰਮ ਵਿਚ ਦਖਲ ਦੇਂਦੇ ਤੇ ਧਰਮ ਦੇ ਨਾਂ ਹੇਠ ਅਨਕਹੇ ਤੇ ਅਨਸਹੇ ਜ਼ੁਲਮ ਕਰਦੇ ਹਨ, ਇਨ੍ਹਾਂ ਤੋਂ ਖਲਾਸੀ ਕਰਾਈ ਜਾਵੇ। ਸੋ ਪਹਿਲੀ ਗਲ ਉਹੋ ਕੀਤੀ ਜੋ ਆਦਿ ਸਤਿਗੁਰਾਂ ਤੋਂ ਟੁਰੀ ਸੀ:- ਧਰਮ ਵਿਚ ਪਰਪੱਕ ਹੋਣਾ। ਕਿਉਂਕਿ ਉਸ ਨਾਲ ਰੂਹ ਉੱਚੀ ਸੁੱਚੀ ਹੁੰਦੀ ਹੈ। ਮਾਨੁਖ ਦਾ ਆਚਰਣ ਸੰਵਰਦਾ ਹੈ। ਉਸ ਦੀ ਦ੍ਰਿਸ਼ਟੀ ਵਡੀ ਹੋ ਜਾਂਦੀ ਹੈ। ਉਹ ਨਾ ਨਿਰਾ ਜਗਤ ਵਿਚ ਸੁਖਦਾਈ

ਜੀਵਨ ਬਸਰ ਕਰਦਾ ਹੈ, ਸਗੋਂ ਅਪਣਾ ਅੱਗਾ ਸੁਆਰ ਲੈਂਦਾ ਹੈ। ਇਸ ਲਈ ਰੂਹਾਨੀ ਵਿਦਿਆ ਦੇ ਸਰਦਾਰ ਨੇ ਆਸਾ ਦੀ ਵਾਰ ਦੇ ਦੀਵਾਨ, ਸੋਦਰ ਦੇ ਦੀਵਾਨ, ਹੋਰ ਉਪਦੇਸ਼, ਕੀਰਤਨ, ਨਾਮ ਦਾਨ ਦੇ ਦਰਵਾਜ਼ੇ ਉਸੀ ਤਰ੍ਹਾਂ ਜਾਰੀ ਰਖੇ ਤੇ ਸਾਨੂੰ ਸਿਖਾਂ ਨੂੰ ਡੰਕੇ ਦੀ ਚੋਟ ਫੁਰਮਾਯਾ:-

**ਜਿਹ ਫੋਕਟ ਧਰਮ ਸਬੈ ਤਜਿ ਹੈਂ॥**
**ਇਕ ਚਿੱਤ ਕ੍ਰਿਪਾ-ਨਿਧ ਕੋ ਭਜਿ ਹੈਂ॥**
**ਤੇਊ ਯਾ ਭਵ ਸਾਗਰ ਕੋ ਤਰ ਹੈਂ॥**
**ਭਵ ਭੂਲ ਨ ਦੇਹਿ ਪੁਨਰ ਧਰਿ ਹੈਂ॥੧੯॥੧੫੯॥**
(ਪਾ:੧੦ ਅ:ਉ:)

2. ਸਿਖਾਂ ਨੂੰ ਧਰਮ ਦੀ ਦ੍ਰਿੜਤਾ ਸਿਖਾਈ। ਸਚ ਤੇ ਖੜੋਣਾ ਤੇ ਸਚ ਲਈ ਜਾਨ ਜਾਏ ਪਰ ਸਚ ਨਾ ਜਾਏ ਦੀ ਤਾਕਤ ਬਖਸ਼ੀ।

3. ਜਦ ਜ਼ੁਲਮ ਰਾਜ ਦਾ ਜ਼ੁਲਮ ਗੁਰੂ ਅਰਜਨ ਦੇਵ ਤੇ ਗੁਰੂ ਤੇਗ ਬਹਾਦਰ ਜੀ ਤੇ ਆ ਪਿਆ ਤਾਂ ਆਪ ਨੇ ਸਰੀਰ ਦਿਤੇ; ਸਿਰ ਵਾਰੇ ਪਰ ਸਿਰਰ, ਅਰਥਾਤ ਸਤਜ ਉਤੇ ਦ੍ਰਿੜਤਾ, ਨਾ ਦਿੱਤੀ।

**ਠੀਕਰ ਫੋਰਿ ਦਿਲੀਸ ਸਿਰਿ ਪ੍ਰਭ ਪੁਰਿ ਕੀਯਾ ਪਯਾਨ।**
**ਤੇਗ ਬਹਾਦਰ ਸੀ ਕ੍ਰਿਯਾ ਕਰੀ ਨ ਕਿਨਹੂੰ ਆਨ॥੧੫॥**
(ਪਾ: ੧੦ ਬ: ਨਾ:)

ਇਹ ਨਮੂਨਾ ਜਾਨ ਭਰ ਗਿਆ ਸਾਰੀ ਸਿਖੀ ਵਿਚ, ਦੇਸ਼ ਵਿਚ।

4. ਹੁਣ ਉਸੇ ਜ਼ੁਲਮ ਨੇ ਬੁਰਕਾ ਪਹਿਨ ਕੇ, ਰਾਜੇ ਭੀਮ ਚੰਦ ਦੀ ਸੂਰਤ ਵਿਚ ਲੁਕ ਕੇ, ਸ਼ਕਲ ਆ ਦਿਖਾਈ; ਜਿਸ ਕਰਕੇ ਦੇਸ਼, ਘਰ ਬਾਰ, ਜ਼ਰ ਖ਼ਰੀਦ ਇਲਾਕਾ ਛੋੜਨਾ ਪਿਆ ਤਾਂ ਸਰਪ ਕੁੰਜ ਵਤ ਤਜਾਗ ਕੇ ਟੁਰ ਗਏ। ਜਾ ਪਰਦੇਸੀਂ ਟਿਕਾਣਾ ਮੱਲਿਆ, ਪਰ ਉਥੇ ਬੀ ਅਪਣਾ ਉਦੇਸ਼ ਉਸੇ ਤਰ੍ਹਾਂ ਜਾਰੀ ਰਖਿਆ। ਸਾਨੂੰ ਮਤਿ ਦਿੱਤੀ ਕਿ ਕਿਸੇ ਗੱਲੇ ਘਬਰਾਉਣਾ ਨਹੀਂ। ਸਾਵਧਾਨ ਰਹਿਣਾ। ਸਹਿਣਾ ਪਰ ਫਿੱਸਣਾ ਨਹੀਂ। ਸੱਟ ਖਾਣੀ ਪਰ ਝਉਣਾ ਨਹੀਂ। ਅੰਧੇਰ ਆਉਣ ਪਰ ਦ੍ਰਿੜਤਾ ਰਖਣੀ; ਹਾਂ, ਪਰ ਅੰਦਰ ਕਰਤਾ ਪੁਰਖ ਤੇ ਟੇਕ ਧਾਰੀ ਰਖਕੇ।

ਉਸ ਨਾਲ਼ ਨਹੀਂ ਵਿਛੁੜਨਾ; "ਜਨ ਕਉ ਪ੍ਰਭ ਅਪਨੇ ਕਾ ਤਾਣੁ" ਸਦਾ ਅੰਦਰ ਰਖਣਾ।

5. ਪਰਦੇਸ਼ ਵਿਚ ਫੇਰ ਮੁਸੀਬਤ ਆ ਗਈ। ਚੋਟੀ ਦੇ ਰਾਜੇ ਮਿਲਕੇ ਅਨਛੇੜੇ ਹੱਲਾ ਕਰਨ ਆ ਪਏ। ਇਹ ਸਮਾ ਡਾਢੇ ਘਬਰਾਉਣ ਦਾ ਸੀ, ਪਰ ਨਹੀਂ ਘਾਬਰੇ। ਜਦ ਜੰਗ ਸਿਰ ਤੇ ਆ ਜਾਂਦਾ ਹੈ ਤਾਂ ਘਰ ਦਾ ਪੰਜ ਸੌ ਨੌਕਰ ਨਿਮਕ ਹਰਾਮ ਹੋਕੇ ਵੈਰੀਆਂ ਨਾਲ ਜਾ ਰਲਦਾ ਹੈ। ਇਹ ਦਿਲ ਝਵੀਂ ਦਾ ਵੇਲਾ ਹੈ, ਪਰ ਨਹੀਂ ਖਾਧੀ। ਫੇਰ ਦੇਖੋ ਦਿਨੇ ਇਹ ਘਾਟ ਪੈਂਦੀ ਹੈ, ਰਾਤ ਪੰਜ ਸੌ ਲੱਠਬਾਜ ਅਪਣਾ ਉਦਾਸੀ ਜਥਾ ਟੁਰ ਜਾਂਦਾ ਹੈ। ਹੁਣ ਵੇਲਾ ਹੈ ਨਿਰਾਸਾ ਦੇ ਅਗੇ ਢਹਿ ਪੈਣੇ ਦਾ; ਪਰ ਨਹੀਂ ਢਹਿੰਦੇ।

ਮੈਦਾਨ ਜੰਗ ਮੰਡਿਆ ਗਿਆ, ਅਪਣਾ ਇਕ ਸੂਰਮਾ ਜਰਨੈਲ ਮਾਰਿਆ ਜਾਂਦਾ ਹੈ, ਨਹੀਂ ਦਿਲ ਤੋੜਦੇ। ਫੇਰ ਅਪਣਾ ਥਾਪਿਆ, ਉਸ ਤੋਂ ਵਡਾ ਸੂਰਮਾਂ, ਮੰਗੋ ਸ਼ਾਹ ਜੋ ਸੰਗਰਾਮ ਦਾ ਸ਼ਾਹ ਸੀ- ਕਮਾਂਡਰ ਇਨ ਚੀਫ- ਸ਼ਹੀਦ ਹੋ ਜਾਂਦਾ ਹੈ। ਓਸ ਵੇਲੇ ਨਗਾਰੇ ਮੂਧੇ ਮਾਰ ਕੇ ਪਾਉਂਟੇ ਨਹੀਂ ਉਠ ਨਸਦੇ। ਤੀਰ ਕਮਾਨ ਸੰਭਾਲ ਕੇ ਆਪ ਅਗੇ ਹੁੰਦੇ ਹਨ। ਫੌਜ ਦੀ ਕਮਾਂਡ ਸਾਰੀ ਅਪਣੇ ਹਥ ਲੈ ਕੇ ਵਧਕੇ ਜੂਝਦੇ ਹਨ। ਐਸੇ ਖ਼ਤਰੇ ਵਾਲੇ ਥਾਂ ਖੜੋਂਦੇ ਹਨ ਕਿ ਤ੍ਰੈ ਤੀਰ ਆਪ ਨੂੰ ਆ ਲਗਦੇ ਹਨ। ਚਾਹੋ ਵਿੰਨ੍ਹਦੇ ਨਹੀਂ ਪਰ ਖ਼ਤਰੇ ਤੋਂ ਖ਼ੌਫ਼ ਖਾ ਕੇ ਦਿਲ ਖੁੱਸਣੀ ਨਹੀਂ ਖਾਂਦੇ, ਹੋਰ ਰੋਹ ਭਰਕੇ ਵਧਕੇ ਤੀਰ ਚਲਾਉਂਦੇ ਹਨ। ਇਕ ਤੀਰ ਨਹੀਂ 'ਸਰੋਘੰ' ਕਰ ਦੇਂਦੇ ਹਨ, ਮਾਨੋ ਤੀਰਾਂ ਦੀ ਬੁਛਾੜ ਮੀਂਹ ਵਾਂਙੂ ਚਲਾ ਦੇਂਦੇ ਹਨ। ਫਲ ਕੀਹ ਨਿਕਲਦਾ ਹੈ? ਜੀਤ-'ਭਈ ਜੀਤ ਮੇਰੀ'। ਕੀਹ ਫੁਰਮਾਉਂਦੇ ਹਨ, ਸੋਚੋ ਕਿ ਮੇਰੇ ਗੁਣ ਦਾ ਫਲ ਹੈ, ਕਿ ਮੇਰੀ ਦਾਨਾਈ ਦਾ, ਯਾ ਬਹਾਦਰੀ ਦਾ ਫਲ ਹੈ? ਨਹੀਂ, ਫੁਰਮਾਉਂਦੇ ਹਨ- 'ਕ੍ਰਿਪਾ ਕਲ ਕੇਰੀ'। ਅਕਾਲ ਪੁਰਖ ਦੀ ਮਿਹਰ ਹੈ।

ਸਾਨੂੰ ਸੁਮਤਿ ਦਿਤੀ ਕਿ ਹਾਰਕੇ ਨਹੀਂ ਬਹਿਣਾ, ਲਗੇ ਰਹੋ, ਟੁਰੇ ਰਹੋ, ਅਪਣਾ ਜਤਨ ਨਾ ਛੋੜੋ, ਵਾਹਿਗੁਰੂ ਤੇ ਸਿਦਕ ਨਾ ਛੋੜੋ। ਖ਼ੁਦਗ਼ਰਜ਼ੀ ਨੂੰ ਨੇੜੇ ਨਾ ਆਉਣ ਦਿਓ। ਪਰ ਦੇ ਭਲੇ ਲਈ, ਪੰਥ ਦੀ ਭਲਿਆਈ ਲਈ, ਅੜੇ ਰਹੋ ਖੜੇ ਰਹੋ, ਝਵੋਂ ਨਾਂ। ਯਤਨ ਨਾ ਛੋੜੋ। ਜੋ ਹੋਵੇ ਸੋ

ਹੋਵੇ ਅਕਾਲ ਪੁਰਖ ਦੀ ਰਜ਼ਾ ਸਮਝੋ ਤੇ ਕਦੇ ਹਾਰਕੇ ਨਾ ਬਹੋ ਅਕਾਲ ਪੁਰਖ਼ ਦਾ ਹੁਕਮ ਸਮਝੋ, ਉਸਦੀ ਸਦਾ ਜੈ ਸਦਾ ਫਤੇ ਹੈ (ਖਾਲਸਾ ਸਦਾ ਓਸ ਦਾ ਹੈ, ਹਾਂ ਜਿਸਦੀ ਫਤੇ ਹੈ ਖਾਲਸਾ ਉਸਦਾ ਹੈ। ਵਾਹਿਗੁਰੂ ਜੀ ਕੀ ਫਤੇ ਹੈ ਤੇ ਖਾਲਸਾ ਬੀ ਵਾਹਿਗੁਰੂ ਜੀ ਕਾ ਹੈ॥)।

ਦੇਖੋ, ਜਦ ਅਕਾਲ ਪੁਰਖ ਨੇ ਜੀਤ ਬਖਸ਼ੀ, ਕਾਮਯਾਬੀ ਦਿਤੀ, ਕੁਚਲਣ ਵਾਲੀਆਂ ਤਾਕਤਾਂ ਗੁਰੂ ਜੀ ਤੋਂ ਭੰਗਾਣੀ ਦੇ ਜੁੱਧ ਵਿਚ ਮੂੰਹ ਦੀ ਖਾ ਕੇ ਭੱਜੀਆਂ, ਤਦ ਕਾਮਯਾਬੀ ਨਾਲ ਹੰਕਾਰ ਵਿਚ ਨਹੀਂ ਆਏ। ਬਿਜਈ ਹੋਕੇ ਉਹਨਾਂ ਨੂੰ ਜਿੱਤ ਪਚਾਉਣ ਦਾ ਸਬਕ ਸਿਖਾਇਆ। ਪਰ ਮੌਕਾ ਲਾਭ ਲੈਣੇ ਦਾ ਹਥੋਜ ਨਹੀਂ ਗੁਆਇਆ। ਸਾਰੇ ਦਲ ਨੂੰ ਲੈ ਕੇ ਫੇਰ 'ਸ੍ਵਦੇਸ਼ ਚਾਲ' ਕੀਤੀ। ਅਪਣੇ ਜ਼ਰਖ਼ਰੀਦ ਮਾਲਕੀ ਦੇ ਟਿਕਾਣੇ ਪਰ ਗਏ, ਸਾਨੂੰ ਸੰਥਜਾ ਦਿਤੀ ਕਿ ਕਦੇ ਦਾਈਏ ਨੂੰ ਦਿਲੋਂ ਦੂਰ ਨਾ ਕਰੋ। ਵਾਹਿਗੁਰੂ ਦੇ ਭਰੋਸੇ ਤੇ ਦਿਲ ਦੇ ਸਿਦਕ ਤੇ ਸੂਰ-ਬੀਰਤਾ ਵਾਲੇ ਸਾਹਸ ਨਾਲ ਲਗੇ ਰਹੋ। ਹਰ ਮੁਸ਼ਕਲ ਦਾ ਦਾਨਾਈ ਤੇ ਭਲਿਆਈ ਨਾਲ ਟਾਕਰਾ ਕਰੋ। ਜੇ ਤੁਸੀਂ ਲਗੇ ਰਹੋ ਤੇ ਦਾਈਏ ਲੰਮੇ ਰਖੋ ਤਾਂ ਜਿਸ ਵਾਹਿਗੁਰੂ ਦੇ ਹੋ, ਜਿਸਦੀ ਟੇਕ ਧਾਰਕੇ ਪ੍ਰਯਤਨਾਂ ਤੋਂ ਨਹੀਂ ਹਾਰਦੇ ਹੋ ਤੇ ਸ਼ੌਰਯ ਵਿਚ ਵਸਦੇ ਹੋ, ਉਹ ਤੁਹਾਨੂੰ ਕਾਮਯਾਬ ਕਰੇਗਾ।

6. ਗੁਰੂ ਜੀ ਦਾ ਮਤ ਹੱਥ ਮਾਰਨੇ ਦਾ, ਯਾ ਲੋਕਾਂ ਦੀ ਸੁਤੰਤ੍ਰਤਾ ਵਵਾਉਣ ਵਾਲੀ ਕਾਮਯਾਬੀ ਦਾ ਨਹੀਂ ਸੀ। ਉਨ੍ਹਾਂ ਦਾ ਧ੍ਰੁਵਾ ਇਹ ਸੀ ਕਿ "ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ।" ਨਾ ਡਰੋ ਨਾ ਕਿਸੇ ਤੇ ਦਹਸ਼ਤ ਪਾਕੇ ਖ਼ੁਦ.ਗਰਜ਼ੀ ਨੂੰ ਪਾਲੋ। ਜਗਤ ਨੂੰ ਸੁਖ ਦਿਓ, ਸਰਬਤ ਦਾ ਭਲਾ ਚਿਤਵੋ ਤੇ ਬਣ ਪਵੇ ਤਾਂ ਕਰੋ। ਪਰ ਸੱਚ ਤੇ ਦ੍ਰਿੜ੍ਹ ਰਹੋ ਤੇ ਨਿਰਭੈ ਹੋਇ ਵਰਤੋ। ਲਗੇ ਰਹੋ, ਸਚਾਈ ਤੇ ਦਰੁਸਤੀ ਨਾਲ ਸਤਜ ਦੇ ਹਠ ਨਾਲ ਲਗੇ ਰਹੋ। ਆਪ ਸੁਤੰਤ੍ਰ ਰਹੋ ਤੇ ਦੂਜਿਆਂ ਨੂੰ ਸੁਤੰਤ੍ਰਤਾ ਦਿਓ।

7. ਆਦਿ ਅੰਤ ਮੱਤਿ ਗੁਰੂ ਦੀ ਹੈ ਸਾਈਂ ਨਾਲੋਂ ਨਾ ਵਿਛੁੜਨਾ। ਸਿਦਕ ਵਿਚ ਰਹੋ, ਬਾਣੀ ਨਾਮ ਦਾ ਵਿਸਾਰਾ ਨਾ ਕਰੋ। ਉਸਦੀ ਰਛਿਆ ਵਿਚ ਰਹੋ। 'ਰਛਿਆ ਹੋਇ ਤਾਹਿ ਸਭ ਕਾਲਾ।' (ਪਾ:10 ਚੌ:)

ਹਾਂ ਆਪ ਨੇ ਫੁਰਮਾਯਾ ਹੈ:-

ਅਕਾਲ ਪੁਰਖ ਕੀ ਰਛਾ ਹਮਨੈ। ਸਰਬ ਲੋਹ ਦੀ ਰਛਿਆ ਹਮਨੈ। ਸਰਬ ਕਾਲ ਜੀ ਦੀ ਰਛਿਆ ਹਮਨੈ। ਸਰਬੋ ਲੋਹ ਜੀ ਦੀ ਸਦਾ ਰਛਿਆ ਹਮਨੈ। -ਪਾ:10 ਅ:ਉ:

ਤੇ ਨਾਲ ਐਉਂ ਅਰਦਾਸ ਕਰੋ:-

**ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥**
**ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ।**
(ਗਉ:ਬਾ:ਅ:ਮ:੫)

— ਇਹ ਲੇਖ 'ਖਾਲਸਾ ਸਮਾਚਾਰ' ਅੰਮ੍ਰਿਤਸਰ ਜਿਲਦ 51, ਅੰਕ 7, ਮਿਤੀ 22 ਦਸੰਬਰ 1949 ਦੇ ਗੁਰਪੁਰਬ ਪਰਚੇ ਦਾ ਮੁੱਖ ਲੇਖ।

-0-

## 5. ਸੁਹਣੇ ਕਲਗੀਆਂ ਵਾਲੇ ਦੇ ਸ਼ਾਂਤਿ-ਬੀਰ ਦਰਸ਼ਨ

1.

"ਜ਼ਾਲਮ ਸਿੰਘ! ਜ਼ਾਲਮ ਪਿਆਸ ਨੂੰ ਨਿਵਾਰ, ਠੰਢਾ ਪਾਣੀ ਲਿਆ।" ਥੋੜ੍ਹੇ ਜੇਹੇ ਸਿੱਖ ਤੇ ਸਿੰਘ ਗੁਰੂ ਗੋਬਿੰਦ ਸਿੰਘ ਜੀ ਦੇ ਆਲੇ ਦੁਆਲੇ ਬੈਠੇ ਸੇ ਤੇ ਕੋਈ ਵਾਰਤਾਲਾਪ ਹੋ ਰਹੀ ਸੀ ਕਿ ਸਾਹਿਬ ਗੱਲ ਕਰਦੇ ਕਰਦੇ ਚੁੱਪ ਹੋ ਗਏ, ਇੱਧਰ ਉਧਰ ਤੱਕੇ ਤੇ ਜ਼ਾਲਮ ਸਿੰਘ ਗਡਵਈ ਨੂੰ ਪਾਣੀ ਵਾਸਤੇ ਉਪਰ ਲਿਖੀ ਅਵਾਜ਼ ਦਿੱਤੀ, ਪਰ ਉਹ ਨੇੜੇ ਨਹੀਂ ਸੀ। ਇਕ ਹੋਰ ਸੁਹਣਾ ਚੜ੍ਹਦੀ ਉਮਰ ਦਾ ਆਪਣੇ ਰੂਪ ਜੋਬਨ ਦੇ ਮਦਮੱਤਾ ਸਿੱਖ ਬੈਠਾ ਸੀ, ਜੋ ਬੜੇ ਸੂਛ ਬਸਤ੍ਰ ਪਹਿਨੇ ਉਜਲੇਪਨ ਦੇ ਸ਼ੌਕ ਵਿਚ ਓਪਰਾ ਓਪਰਾ ਰਿਹਾ ਕਰਦਾ ਸੀ। ਇਹ ਗੱਭਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਜ਼ਾਲਮ ਸਿੰਘ ਤੋਂ ਪਾਣੀ ਮੰਗ ਦੀ ਅਵਾਜ਼ ਸੁਣਕੇ ਉਠ ਖਲੋਤਾ ਤੇ ਹੱਥ ਜੋੜ ਕੇ ਆਖਣ ਲੱਗਾ-'ਪਾਤਸ਼ਾਹ! ਜੇ ਆਗਿਆ ਬਖਸ਼ੋ ਤਾਂ ਮੈਂ ਜਲ ਲਿਆਵਾਂ, ਜ਼ਾਲਮ ਸਿੰਘ ਤਾਂ ਹਾਜ਼ਰ ਨਹੀਂ ਦੀਹਦਾ।' ਸਤਿਗੁਰਾਂ ਨੇ ਦੂਰੋਂ ਹੀ ਸੈਨਤ ਕਰ ਦਿੱਤੀ ਕਿ ਲੈ ਆਓ। ਗੱਭਰੂ ਚਲਾ ਗਿਆ ਅਤੇ ਥੋੜ੍ਹੇ ਚਿਰ ਵਿਚ ਹੀ ਠੰਢੇ ਜਲ ਦਾ ਕਟੋਰਾ ਭਰ ਕੇ ਲੇ ਆਇਆ ਤੇ ਆ ਪੇਸ਼ ਕੀਤਾ। ਸਤਿਗੁਰਾਂ ਨੇ ਕਟੋਰਾ ਚਾ ਲਿਆ, ਫਿਰ ਸਿੱਖ ਗੱਭਰੂ ਵੱਲ ਤੱਕੇ, ਸੂੱਛ ਉੱਜਲ ਦਿੱਸ ਆਇਆ। ਫੇਰ ਹੱਥਾਂ ਵੱਲ ਤੱਕੇ, ਡਿੱਠਾ ਹੱਥ ਬੜੇ ਕੋਮਲ ਜਿਹੇ ਹਨ, ਉਂਗਲੀਆਂ ਪਤਲੀਆਂ ਹਨ, ਸਫਾ ਹਨ, ਪਰ ਮਲੂ ਐਉਂ, ਜਿਉਂ ਰਾਖਵੀਆਂ ਰੱਖੀਆਂ ਹੁੰਦੀਆਂ ਹਨ। ਤਦ ਸਾਹਿਬ ਬੋਲੇ-"ਸਿੱਖਾ! ਤੂੰ ਦੱਸ ਕੀ ਕੰਮ ਕਰਦਾ ਹੁੰਦਾ ਹੈਂ, ਤੇਰੇ ਹੱਥ ਤਾਂ ਬੜੇ ਪਤਲੇ ਪਤਲੇ ਹਨ?"

ਸਿੱਖ ਬੱਚਾ— (ਦੁਇ ਹੱਥ ਜੋੜਕੇ) ਪਾਤਸ਼ਾਹ! ਇਹ ਹੱਥ ਆਪ ਅਗੇ ਹੀ ਜੁੜੇ ਹਨ ਤੇ ਆਪ ਜੋਗਾ ਹੀ ਜਲ ਲਿਆਏ ਹਨ, ਇਹ ਪਹਿਲਾ ਕੰਮ ਹੈ ਜੋ ਮੈਂ ਇਨ੍ਹਾਂ ਹੱਥਾਂ ਨਾਲ ਕੀਤਾ ਹੈ। ਨੌਕਰ ਚਾਕਰ ਮੇਰਾ ਕਾਜ

ਕਰਦੇ ਹਨ ਤੇ ਮੈਂ ਸਰੀਰ ਦੀ ਰਹਿਤ ਬਹਿਤ ਸੂਛਤਾ ਵਿਚ ਰਹਿੰਦਾ ਹਾਂ, ਆਪ ਦਾ ਬਖਸ਼ਿਆ ਸਭ ਕੁਝ ਹੈ।

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ— ਹਛਾ....... (ਇਹ ਕਹਿਕੇ ਪਾਣੀ ਧਰਤੀ ਦੇ ਵੀਟਣ ਲਗੇ)...

ਸਿੱਖ ਬੱਚਾ— ਪਾਤਸ਼ਾਹ! ਮੇਰੇ ਹੱਥ ਇਹ ਸਦਾ ਪਵਿੱਤ੍ਰ ਰਹੇ ਹਨ। ਹੁਣ ਭੀ ਧੋਤੇ ਹੋਏ ਸੁੱਚੇ ਹਨ। ਮੈਂ ਇਹ ਹੱਥ ਧੋ ਕੇ ਗੜਵਾ ਮਾਂਜ ਕੇ ਫੇਰ ਹੱਥ ਸਾਫ ਕਰਕੇ, ਕਟੋਰਾ ਆਪ ਸਾਫ ਕਰਕੇ ਨਿਰਮਲ ਜਲ ਲਿਆਇਆ ਹਾਂ। ਆਪ ਸੰਸਾ ਨਾ ਕਰੋ, ਜਲ ਨਿਰਮਲ ਹੈ, ਛਕੋ।

ਗੁਰੂ ਜੀ ਨੇ ਕਟੋਰਾ ਉਲਟ ਦਿੱਤਾ, ਪਾਣੀ ਧਰਤੀ ਵਿਚ ਲੇਟ ਗਿਆ। ਸਿੱਖ ਬੱਚਾ ਹਰਿਆਨਿਆਂ ਬਉਰਾਨਿਆਂ ਕਦੇ ਲੇਟ ਗਏ ਜਲ ਵੱਲ ਕਦੇ ਸਤਿਗੁਰਾਂ ਵੱਲ ਤੱਕੇ, ਸਮਝ ਨਾ ਪਵੇ ਕਿ ਕੀ ਅਵੱਗਿਆ ਹੋਈ ਹੈ। ਇੰਨੇ ਨੂੰ ਗੁਰੂ ਜੀ ਬੋਲੇ-"ਇਸ ਜਲ ਨੂੰ ਕੁਸਿੱਖ ਦੇ ਹੱਥ ਛੋਹੇ ਸਨ, ਪੀਣ ਦੇ ਲਾਇਕ ਨਹੀਂ ਸੀ ਰਿਹਾ।"

ਇਹ ਸੁਣ ਕੇ ਸਿੱਖ ਗੱਭਰੂ ਬਹੁਤ ਡਰਿਆ, ਉਪਰੋਂ ਸ਼ਰਮ ਭੀ ਆਈ ਕਿ ਪਾਸ ਬੈਠੇ ਹੋਰ ਸਿੱਖ ਮੈਨੂੰ ਕਿੱਡਾਕੁ ਪਾਪੀ ਸਮਝਣਗੇ, ਸੰਗਤ ਵਿਚ ਕੀਹ ਮੂੰਹ ਲੈ ਕੇ ਫਿਰਾਂਗਾ। ਫੇਰ ਕੰਬਦਾ ਕੰਬਦਾ ਬੋਲਿਆ-"ਪਾਤਸ਼ਾਹ! ਮੈਂ ਸਿੱਖ ਦਾ ਪੁਤ੍ਰ ਕਦੀਮੀ ਸਿੱਖ ਹਾਂ ਆਪ ਦਾ, ਚਰਨਾਂ ਕਮਲਾਂ ਦੀ ਪਾਹੁਲ ਮੈਂ ਆਪ ਲਈ ਹੋਈ ਹੈ, ਭੁੱਲਣਹਾਰ ਹਾਂ, ਅਸੀਂ ਜੀਵ ਸਦਾ ਭੁੱਲਦੇ ਹਾਂ, ਆਪ ਬਖਸ਼ਿੰਦ ਹੋ, ਬਖਸ਼ੋ, ਜੋ ਮੇਰੀ ਤਾ ਹੈ ਮਾਫ਼ ਕਰੋ ਤੇ ਰਸਤੇ ਪਾਓ।"

ਸ੍ਰੀ ਗੁਰੂ ਜੀ— ਸੁਣਾ ਬਰਖ਼ੁਰਦਾਰ! ਤੂੰ ਸਿੱਖ ਦਾ ਪੁੱਤ੍ਰ ਖਰਾ, ਤੂੰ ਪਾਹੁਲ ਲਈ, ਤੂੰ ਸਿੱਖੀ ਧਾਰੀ, ਪਰ ਜੇ ਸਿੱਖੀ ਅਮਲ ਵਿਚ ਨਾ ਆਈ ਤਾਂ ਸ਼ੂਮ ਦੇ ਧਨ ਵਾਕੂੰ ਹੋਈ। ਸਿੱਖੀ ਜਦ ਅਮਲ ਵਿਚ ਆਉਂਦੀ ਹੈ ਤਾਂ ਮਨ ਨੂੰ, ਸ਼ਰੀਰ ਨੂੰ ਤੇ ਏਸ ਮਨੁੱਖਾ ਜਨਮ ਨੂੰ ਸਫਲਾ ਕਰਦੀ ਹੈ। ਸਿੱਖੀ ਇੱਕ ਸਿੱਖਜਾ ਧਾਰਨ ਕਰਕੇ ਸੁਸਖਿਜਤ ਹੋ ਜਾਣ ਦਾ ਨਾਮ ਹੈ। ਸਿੱਖੀ ਆਪਾ ਸੰਵਾਰ ਕੇ ਚੰਦਨ ਵਾਕੂੰ ਖੁਸ਼ਬੂਦਾਰ ਹੋ ਕੇ ਖੁਸ਼ਬੂ ਦਾਨ ਕਰਨ ਦਾ ਨਾਮ ਹੈ। ਸਿੱਖੀ ਇੱਕ ਗਜਾਨ ਹੈ, ਇਕ ਭਗਤੀ ਭਾਵ ਹੈ। ਸਾਈਂ ਨਾਲ ਹਜ਼ੂਰੀ ਵਾਸ ਦਾ ਪ੍ਰੇਮ ਭਾਵ ਹੈ, ਪਰ ਸਿੱਖੀ ਵਿਚ ਇਹ ਸਾਰਾ ਕੁਝ ਅਮਲ ਵਿਚ ਬੀ ਆਉਂਦਾ ਹੈ-ਕਰਨੇ ਦਾ ਰੂਪ ਧਾਰਨ ਕਰਦਾ ਹੈ।

ਸਿੱਖੀ ਅਕ੍ਰੈ ਹੋ ਜਾਣ ਦਾ ਨਾਮ ਨਹੀਂ। ਗੰਗਾ ਕਿਨਾਰੇ ਪਈ ਸ਼ਿਲਾ ਵਾਙੂ ਕ੍ਰਿਯਾਹੀਨ ਹੋ ਜਾਣਾ ਸਿੱਖੀ ਨਹੀਂ; ਕ੍ਰਿਯਾ ਕਰਦੇ ਹੋਏ ਅਕ੍ਰੈ ਰਹਿਣਾ ਸਿੱਖੀ ਹੈ, ਵਾਸ਼ਨਾ ਤੇ ਫਤਹ ਪਾਉਣੀ ਸਿੱਖੀ ਦੀ ਅਕ੍ਰੈ ਅਵਸਥਾ ਹੈ। ਕ੍ਰਿਯਾ ਵਿਚ ਕ੍ਰਿਯਾਮਾਨ ਰਹਿਣਾ ਤੇ ਕ੍ਰਿਯਾ ਧਰਮ ਦੀ ਕਰਨੀ ਸਿੱਖੀ ਦੀ ਕ੍ਰਿਯਾਮਾਨ ਅਵਸਥਾ ਹੈ "ਕੇਵਲ ਕਰਮ ਭਰਮ ਸੇ ਚੀਨਹੁ ਧਰਮ ਕਰਮ ਅਨੁਰਾਗੋ॥" (ਪਾ:10)

ਸਿੱਖੀ, ਬਰਖ਼ੁਰਦਾਰ! ਸੇਵਾ ਤੋਂ ਸ਼ੁਰੂ ਹੁੰਦੀ ਹੈ, ਸੇਵਾ ਅਮਲ ਹੈ, ਕਰਨੀ ਹੈ। ਦੇਖ ਗੁਰੂ ਕੇ ਦੁਆਰੇ ਸਭ ਸੇਵਾ ਕਰ ਰਹੇ ਹਨ। ਸੇਵਾ ਨਾਲ ਸਰੀਰ ਸੂਛ ਹੁੰਦਾ ਹੈ, ਮਨ ਧੋਤਾ ਜਾਂਦਾ ਹੈ, ਹਉਂ ਦੀ ਮੈਲ ਉਤਰ ਜਾਂਦੀ ਹੈ। ਫਿਰ ਜਦ ਨਾਮ ਪ੍ਰਾਪਤ ਹੋ ਪਰਮ ਪੁਰਖ ਦੀ ਹਜ਼ੂਰੀ ਵਿਚ ਸਦਾ ਦਾ ਵਾਸਾ ਮਿਲਦਾ ਹੈ, ਚਿਤ ਦੀ ਯਾਦ ਦਾ ਮੰਡਲ ਪਰਮ ਪੁਰਖ ਨਾਲ ਭਰਪੂਰ ਰਹਿੰਦਾ ਹੈ, ਫਿਰ ਬੀ ਸਿੱਖ ਤੋਂ ਅਮਲ ਵਿਚ ਸੇਵਾ ਹੀ ਸਰ ਆਉਂਦੀ ਹੈ, ਪਰ ਹੁਣ ਸਿੱਖ ਤੋਂ ਸਹਿਜ ਭਾ ਦੀ 'ਸੇਵਾ' ਪਈ ਹੁੰਦੀ ਹੈ। ਉਪਕਾਰ ਉਸ ਤੋਂ ਆਪੇ ਹੁੰਦਾ ਹੈ, ਜਿਵੇਂ ਮੁਸ਼ਕੇ ਫੁੱਲ ਤੋਂ ਖੁਸ਼ਬੋਈ ਦਾਨ ਆਪੇ ਪਈ ਹੁੰਦੀ ਹੈ। ਜੇ ਤੂੰ ਭੀ ਸੇਵਾ ਨਾਲ ਸੂਛ ਹੋ ਕੇ ਵਾਹਿਗੁਰੂ ਨੂੰ ਯਾਦ ਕਰਦੋਂ ਤੇ ਬਾਣੀ ਪੜ੍ਹਦੋਂ, ਵਿਚਾਰਦੋਂ, ਤੇ ਸਾਈਂ ਹਜ਼ੂਰੀ ਵਿਚ ਵਸਦੋਂ, ਤਦ ਤੈਨੂੰ ਪਤਾ ਲਗਦਾ ਕਿ ਸਾਰੇ ਵਜਾਪ ਰਿਹਾ ਹੈ ਜਗਤ ਦਾ ਪ੍ਰੀਤਮ ਵਾਹਿਗੁਰੂ, "ਸਭ ਮਹਿ ਰਵਿ ਰਹਿਆ ਪ੍ਰਭੁ ਏਕੈ ਪੇਖਿ ਪੇਖਿ ਨਾਨਕ ਬਿਗਸਾਈ" ਜਦੋਂ ਤੇਰੀ ਇਹ ਦ੍ਰਿਸ਼ਟੀ ਖੁਲ੍ਹਦੀ ਤਾਂ ਤੈਥੋਂ ਸੁਤੇ ਉਪਕਾਰ ਤੇ ਸੇਵਾ ਪਏ ਹੁੰਦੇ। ਤੇਰੀ ਅੰਤ੍ਰੀਵ ਧਾਰਨਾ ਆਪੇ ਅਮਲ ਵਿਚ ਪਈ ਆਉਂਦੀ।

ਪਰ, ਕਾਕਾ! ਜੋ ਸੂੱਛਤਾ, ਉੱਜਲਤਾ ਤੇਰੇ ਮਨ ਵਿਚ ਆਈ ਤੇ ਤੈਂ ਸਰੀਰ ਵਿਚ ਧਾਰੀ ਸੀ, ਉਸ ਉੱਜਲਤਾ ਦਾ ਮਾਨ ਤੇਰੇ ਮਨ ਵਿਚ ਧਸ ਗਿਆ ਹੈ ਕਿ ਮੈਂ ਬੜਾ ਉੱਜਲ ਹਾਂ, ਜੋ ਇਉਂ ਮਨ ਨੂੰ ਮਾਨ ਦੀ ਮੈਲ ਲੱਗ ਗਈ। ਜੇ ਉਹ ਉੱਜਲਤਾ ਸੇਵਾ ਨਾਲ ਅਮਲ ਵਿਚ ਆਉਂਦੀ ਤਾਂ ਮਨ ਨੂੰ ਮਾਨ ਦੀ ਮੈਲ ਨਾ ਲਗਦੀ; ਸਗੋਂ ਨਿਰਮਾਨ ਉੱਜਲਤਾ ਦਾ ਰੰਗ ਤੇਰੇ ਮਨ ਨੂੰ ਚੜ੍ਹ ਜਾਂਦਾ। ਤੇਰੇ ਕਰਮ ਤੇਰਾ ਮਨ ਦੁਇ ਨਿਰਮਲ ਹੋ ਜਾਂਦੇ।

ਇਹ ਸੁਣ ਕੇ ਸਿੱਖ ਬੱਚਾ ਜ਼ਰਾ ਕੁ ਹੋਰ ਉਦਾਸਿਆ ਜਿਹਾ ਗਿਆ ਤਾਂ ਸਤਿਗੁਰ ਬੋਲੇ- "ਬੱਚਿਆ! ਮੈਨੂੰ ਪਤਾ ਹੈ ਕਿ ਤੇਰੇ ਆਚਰਣ ਮਾੜੇ ਨਹੀਂ, ਪਰ ਉੱਜਲਤਾ ਦੇ ਹੰਕਾਰ ਵਿਚ ਨਿਕੰਮੇ ਹੋ ਬਹਿਣਾ ਉੱਜਲਤਾ ਨੂੰ ਅਮਲ ਵਿਚ ਲਿਆਉਣਾ ਨਹੀਂ। ਕਿਸੇ ਸ਼ੈ ਨੂੰ ਅਮਲ ਵਿਚ ਨਾ ਲਿਆਉਣਾ ਮਾਨੋਂ ਉਸ ਨੂੰ ਮਾਰ ਛੱਡਣਾ ਹੈ। ਜਿਵੇਂ ਮੁਰਦੇ ਦੇ ਹਥ ਕੋਈ ਪਾਪ ਕਰਮ ਨਹੀਂ ਕਰਦੇ ਹੁੰਦੇ, ਉਹ ਨਿਕੰਮੇ ਹੁੰਦੇ ਹਨ, ਪਰ ਉਸਦੇ ਹੱਥਾਂ ਨੂੰ ਸਾਰੇ ਅਪਵਿੱਤ੍ਰ ਜਾਣਕੇ ਨਹੀਂ ਛੂਹੰਦੇ। ਸੋ ਨਿਕੰਮੇ ਹੱਥ; ਹਾਂ, ਸੇਵਾ, ਉਪਕਾਰ, ਨੇਕੀ, ਭਲਜਾਈ ਤੋਂ ਅਕ੍ਰੇ ਹੋ ਗਏ ਹੱਥ, ਅਪਾਵਨ ਹਨ, ਮੁਰਦੇ ਤੁੱਲ ਜੁ ਹੋ ਗਏ।" ਕੁਛ ਚਿਰ ਚੁਪ ਰਹਿਕੇ ਗੁਰੂ ਜੀ ਫੇਰ ਬੋਲੇ : "ਫੇਰ ਸੁਣ ਭਾਈ! ਪਹਿਲਾਂ ਸੇਵਾ ਕਰੀ ਦੀ ਹੈ ਗੁਰੂ ਦੁਆਰੇ, ਤਾਂ ਮੈਲ ਲਹਿੰਦੀ ਹੈ ਕੀਤੇ ਹੋਏ ਕਰਮਾਂ ਦੀ, ਫੇਰ ਹਿਰਦਾ ਸ਼ੁੱਧ ਹੋ ਆਉਂਦਾ ਹੈ। ਸ਼ੁੱਧ ਹਿਰਦੇ ਵਿਚ ਵਾਹਿਗੁਰੂ ਦਾ ਕੀਰਤਨ ਤੇ ਯਾਦ-ਨਾਮ ਤੇ ਸਿਫਤ ਸਲਾਹ-ਦਾ ਵਾਸਾ ਹੁੰਦਾ ਹੈ। ਜਦੋਂ ਸਿਫਤ ਸਲਾਹ ਤੇ ਨਾਮ ਨਾਲ ਆਪਾ ਹੋਰ ਨਿਰਮਲ ਹੋ ਕੇ ਸਹਿਜ ਘਰ ਆਉਂਦਾ ਹੈ ਤਾਂ ਸਾਰੇ ਕਰਤਾਰ ਦੀ ਹਜ਼ੂਰੀ ਦਿੱਸਦੀ ਹੈ। ਸਭ ਵਿਚ ਉਸਦਾ ਰੂਪ ਭਾਸਦਾ ਹੈ; ਫਿਰ ਸੇਵਾ ਸਹਿਜ ਸੁਭਾਵ ਹੁੰਦੀ ਹੈ। ਹੁਣ ਜੋ ਕੁਝ ਸਿੱਖ ਕੇ ਸਿੱਖ ਨੇ ਅਨੁਭਵ ਕੀਤਾ ਹੈ ਉਸਦੇ ਅਮਲਾਂ ਵਿਚ ਆ ਜਾਂਦਾ ਹੈ। ਸੋ ਗੁਰਮਤਿ ਦਾ ਸਾਰ ਇਹ ਹੈ ਕਿ ਹੱਥ ਪਵਿੱਤ੍ਰ ਹੁੰਦੇ ਹਨ ਟਹਿਲ ਨਾਲ, ਪੈਰ ਪਵਿੱਤ੍ਰ ਹੁੰਦੇ ਹਨ ਗੁਰ ਦਰਸ਼ਨ ਨਾਲ, ਸਾਰੇ ਅੰਗ ਪਵਿੱਤ੍ਰ ਹੁੰਦੇ ਹਨ ਸ਼ੁਭ ਕਰਮਾਂ ਦੇ ਕਰਨ ਨਾਲ ਤੇ ਮਨ ਨਾਮ ਬਾਣੀ ਨਾਲ।"

ਸਿੱਖ ਬੱਚੇ ਨੇ ਸੁਣਕੇ ਸੀਸ ਨਿਵਾਇਆ, ਭੁੱਲ ਬਖਸ਼ਵਾਈ ਤੇ ਸੇਵਾ ਕਰਨ ਲੱਗਾ। ਧਨ ਨਾਲ ਸੇਵਾ ਕਰੇ। ਗੁਰੂ ਰਸਤੇ ਦਾਨ ਦੇਵੇ ਤੇ ਗੁਰੂ ਸੰਗਤਾਂ, ਗੁਰਮੁਖਾਂ ਦੀ ਸੇਵਾ ਵਿਚ ਖਰਚ ਕਰੇ। ਤਨ ਨਾਲ ਸੇਵਾ ਕਰੇ ਗੁਰੂ ਕੀ, ਸਾਧੂ ਸੰਤ ਗੁਰਮੁਖਾਂ ਦੀ, ਗੁਰਸੰਗਤ ਦੀ। ਮਨ ਨਾਲ ਸ੍ਰੀ ਵਾਹਿਗੁਰੂ ਚਿਤ ਧਰੇ ਤੇ ਗੁਰੂ ਪਰਮੇਸ਼ਰ ਦੀ ਕੀਰਤੀ ਚਿਤਿ ਵਸਾਵੇ। ਸਤਿਗੁਰੂ ਸੁਣ ਸੁਣ ਕੇ ਪ੍ਰਸੰਨ ਹੋਣ। ਅੰਤ ਸੇਵਾ ਕਮਾਉਂਦਿਆਂ ਸਤਿਗੁਰਾਂ ਦੀ ਮੇਹਰ ਹੋਈ ਤੇ ਧੰਨ ਧੰਨ ਹੋ ਗਿਆ। ਕ੍ਰਿਆ ਕਰਦਾ ਧਰਮ ਦੇ ਕਰਮ ਕਮਾਉਂਦਾ, ਨਾਮ ਨਾਲ ਲਿਵ ਵਿਚ ਰਹਿੰਦਾ, ਸਫਲ ਸਿੱਖ, ਸਫਲ ਭਗਤ, ਸਫਲ

ਗਿਆਨੀ ਹੋ ਗਿਆ।

ਸੋ ਗੁਰੂ ਸੱਚੇ ਪਾਤਸ਼ਾਹ ਦੀਆਂ ਕਰਨੀਆਂ, ਕੌਤਕ ਤੇ ਉਪਦੇਸ਼ ਇਹੋ ਦ੍ਰਿੜ੍ਹ ਕਰਾਉਂਦੇ ਹਨ ਕਿ ਸਿੱਖ ਉਹੋ ਸਫਲ ਸਿੱਖ ਹੈ ਜਿਸ ਦਾ ਮਨ ਵਾਹਿਗੁਰੂ ਜੀ ਦੀ ਯਾਦ ਵਿਚ ਰਹਿੰਦਾ ਹੈ ਤੇ ਜੋ ਉਸ ਦੇ ਗੁਣ ਚਿੰਤਨ ਕਰਦਾ ਹੈ। ਗੁਣ ਚਿੰਤਨ ਨਾਲ ਆਪਣੇ ਅਵ-ਗੁਣੀ ਦੂਰ ਹੁੰਦੇ ਹਨ। ਇਸ ਤਰ੍ਹਾਂ ਜਿਸ ਦੇ ਆਚਰਣ ਸੁਛ ਹਨ, ਜਗਤ ਦੀ ਕਿਸੇ ਲੋੜ ਯਾ ਔਕੜ ਨੂੰ ਪਾਪ ਕਰਮ, ਮਾੜੇ ਕਰਮ, ਆਚਰਨ ਹੀਨ ਕਰਨੀਆਂ ਨਹੀਂ ਕਰਦਾ ਤੇ ਜੋ ਆਪਣੇ ਅਮਲਾਂ ਵਿਚ ਸੱਚ ਨੂੰ ਪਾਰਖੂ ਕਸਵਟੀ ਬਣਾਈ ਰੱਖਦਾ ਹੈ ਤੇ ਉਸ ਪਰ ਜਾਚ ਜਾਚ ਕੇ ਅਮਲ ਕਰਦਾ ਹੈ ਤੇ ਅਮਲ ਕਰਦਾ ਹੈ ਸੇਵਾ ਦੇ, ਉਪਕਾਰ ਦੇ ਤੇ ਭਲੇ ਦੇ, ਉਹ ਗੁਰਸਿੱਖ ਹੈ। ਸਿੱਖ ਪਹਿਲੋਂ ਸੇਵਾ ਕਮਾਉਂਦਾ ਹੈ ਮਨ ਦੀ ਨਿਰਮਲਤਾ ਲਈ, ਫਿਰ ਨਿਰਮਲ ਹੋ ਕੇ, ਸਾਈਂ ਨੂੰ ਪ੍ਰਾਪਤ ਹੋ ਕੇ ਸੇਵਾ ਐਉਂ ਕਮਾਉਂਦਾ ਹੈ-

**ਸਭ ਮਹਿ ਰਵਿ ਰਹਿਆ ਪ੍ਰਭੁ ਏਕੈ**
**ਪੇਖਿ ਪੇਖਿ ਨਾਨਕ ਬਿਗਸਾਈ॥**
(ਕਾਨ: ਮ: ੫)

2.

ਸਤਿਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ 1756 ਵਿਚ ਖਾਲਸਾ ਸਜਾ ਚੁਕੇ ਹਨ। ਸ਼ਾਂਤਿ ਰਸੀ ਸਿੱਖ ਪੰਥ ਹੁਣ ਨਾਲ ਹੀ ਬੀਰ ਰਸੀ ਖਾਲਸਾ ਬਣ ਚੁਕਾ ਹੈ। ਬੀਰ ਰਸੀਏ ਲੋਕਾਂ ਨੂੰ ਨੀਤੀ ਦੀ ਲੋੜ ਪੈਂਦੀ ਹੈ। ਨੀਤੀ ਵਾਲੇ ਝੂਠ, ਕੁਸੱਤ, ਪਾਪ ਤੇ ਇਖ਼ਲਾਕ ਤੋਂ ਵਿਰੁੱਧ ਗੱਲਾਂ ਵਰਤਦਿਆਂ ਸੰਕੋਚ ਨਹੀਂ ਕਰਦੇ। ਉਨ੍ਹਾਂ ਦਾ ਖਿਆਲ ਇਹ ਬਣ ਜਾਂਦਾ ਹੈ ਕਿ ਆਪਣੀ ਗੱਲ ਸਿਰੇ ਚਾੜ੍ਹਨੀ ਹੈ, ਆਪਣੇ ਸਾਰੇ ਹਠ ਨੂੰ ਪੁਗਾਉਣਾ ਹੈ, ਕਾਮਯਾਬੀ ਕਰਨੀ ਹੈ ਚਾਹੇ ਕਿਸੇ ਮੁੱਲੋਂ ਮਿਲੇ, ਧਰਮ, ਇਖ਼ਲਾਕ, ਅਕਲ, ਧਨ, ਸਭ ਕੁਝ ਵਾਰ ਦੇਣਾ ਹੈ। ਇਹ ਸੀ ਜਗਤ ਦਾ ਰਵੱਯਾ, ਪਰਸ੍ਰੀ ਕਲਗੀਧਰ ਮਹਾਰਾਜ ਨੇ ਬੀਰ ਰਸੀ ਸਾਮਾਨ ਕਰਕੇ ਇਹ ਗੱਲ ਨਾ ਸਿਖਾਈ। ਉਨ੍ਹਾਂ ਨੇ ਜਗਤ ਨੂੰ ਇਕ ਨਵਾਂ ਤਜਰਬਾ ਕਰਕੇ ਦੱਸਿਆ ਕਿ ਨੇਕੀ, ਧਰਮ, ਇਖ਼ਲਾਕ, ਸਦਾਚਾਰ ਨੂੰ ਹੱਥੋਂ ਨਹੀਂ ਦੇਣਾ, ਬਾਣੀ, ਨਾਮ ਦੀ ਟੇਕ ਰੱਖਣੀ ਹੈ ਤੇ

ਫੇਰ ਬੀਰ ਰਸੀ ਕਾਰਜ ਕਰਨੇ ਹਨ। ਆਪ ਨੇ ਕੀ, ਦਸਾਂ ਹੀ ਸਤਿਗੁਰਾਂ ਨੇ ਕਦੇ ਭੀ ਬਦੀ ਨਾਲ ਅੱਾਂਟਸਾਂਟ ਕੇ ਵਟਾਂਦਰਾ ਨਹੀਂ ਕੀਤਾ। ਆਨੰਦਪੁਰ ਦੇ ਆਖਰੀ ਜੰਗ ਵਿਚ ਹਮਲਾਆਵਰਾਂ ਨੇ ਝੂਠ ਤੇ ਬਦ-ਇਖ਼ਲਾਕੀ ਤੋਂ ਕੰਮ ਲਿਆ ਪਰ ਗੁਰੂ ਜੀ ਸੱਚ ਪਰ ਟਿਕੇ ਰਹੇ। ਮੈਦਾਨ ਹਮਲਾਂ ਆਵਰਾਂ ਦੇ ਹੱਥ ਆਇਆ, ਪਰ ਝੂਠ ਫ੍ਰੇਬ ਤੇ ਬਦ ਇਖ਼ਲਾਕੀ ਨਾਲ। ਗੁਰੂ ਜੀ ਇਕਰਾਰ ਪਰ ਟਿਕੇ ਰਹੇ ਤੇ ਸੱਚ ਪਰ ਤੁਲੇ ਰਹੇ। ਜੋ ਤਬਾਹੀ ਹੋਈ ਉਹ ਸਾਰੀ ਝੱਲ ਲੀਤੀ ਚਾਹੇ ਉਹ ਜਗਤ ਨੈਣਾਂ ਵਿਚ 'ਹਾਰ' ਸੀ, ਪਰ ਸ੍ਰੀ ਗੁਰੂ ਜੀ ਨੇ ਉਸ ਨੂੰ 'ਬਿਜੈ' ਕਰਕੇ ਵਰਣਨ ਕੀਤਾ। ਔਰੰਗਜ਼ੇਬ ਨੂੰ ਜੋ ਖਤ ਲਿਖਿਆ ਉਸ ਦਾ ਨਾਉਂ 'ਜ਼ਫਰਨਾਮਾ' ਧਰਿਆ। ਦੁਨੀਆਂ ਦੇ ਹਿਸਾਬ ਉਸ ਦਾ ਨਾਉਂ ਸ਼ਿਕਸਤ ਨਾਮਾ ਚਾਹੀਦਾ ਸੀ, ਪਰ ਗੁਰੂ ਜੀ ਇਖ਼ਲਾਕੀ ਨੁਕਤੇ ਤੋਂ ਬਿਜੈਮਾਨ ਸਨ। ਔਰੰਗਜ਼ੇਬ ਤੇ ਉਸ ਦੇ ਕਾਰਕੁਨ ਇਖ਼ਲਾਕੀ ਨੁਕਤੇ ਤੋਂ ਹਾਰੇ ਸਨ, ਉਨ੍ਹਾਂ ਦੀ ਕਿਸਮਤ ਸੀ। ਉਸ ਵੇਲੇ ਨਹੀਂ ਸੀ ਪਤਾ ਲੱਗਦਾ ਕਿ ਹਿੰਦ ਦੇ ਸ਼ਹਿਨਸ਼ਾਹ ਦੀ ਸ਼ਿਕਸਤ ਕਿਵੇਂ ਹੋਈ ਹੈ, ਪਰ ਉਸ ਦੀ ਹਾਰ ਦਾ ਮੁੱਢ ਬੱਝ ਗਿਆ ਸੀ ਅਰ ਉਸ ਦੇ ਮਰਦੇਸਾਰ ਕੱਟ ਹੋਈ ਗੁੱਡੀ ਵਾਂਗ ਉਹਦੀ ਸਲਤਨਤ ਥੱਲੇ ਉਤਰਦੀ ਉਤਰਦੀ ਰਸਾਤਲ ਨੂੰ ਚਲੀ ਗਈ। ਇਸ ਵਾਸਤੇ ਗੁਰੂ ਸਾਹਿਬ ਜੀ ਨੇ ਆਪਣੇ ਖਤ ਦਾ ਨਾਮ ਜ਼ਫਰਨਾਮਾ ਲਿਖਿਆ ਸੀ ਕਿ ਸ਼ਹਿਨਸ਼ਾਨ ਤੇਰੀ ਹਾਰ ਤੇ ਸਾਡੀ ਫ਼ਤਹਿ ਦਾ ਇਹ ਖ਼ਤ ਹੈ। ਇਖ਼ਲਾਕ ਗਿਰਨ ਨਾਲ ਤੇਰੀ ਹਾਰ ਦਾ ਅੱਜ ਮੁੱਢ ਬੱਝ ਗਿਆ ਹੈ। ਗੁਰੂ ਜੀ ਧਰਮ, ਨੇਕੀ, ਇਖ਼ਲਾਕ ਨੂੰ ਮੁੱਖ ਰੱਖ ਰਹੇ ਸੇ, ਨੀਤੀ ਤੇ ਬੀਰ-ਰਸੀ ਜੀਵਨ ਵਿਚ ਬੀ ਇਹੋ ਵਰਤਾਉ ਸਿੱਖਾ ਰਹੇ ਸੇ। ਉਨ੍ਹਾਂ ਨੇ ਆਪਣੀ ਕਥਨੀ ਵਿਚ ਤੇ ਆਪਣੇ ਅਮਲਾਂ ਵਿਚ ਦੀਨ ਤੇ ਦੁਨੀਆਂ ਇੱਕਠੀ ਮੁਮਕਿਨ ਕਰ ਦਰਸਾਈ ਸੀ। ਉਨ੍ਹਾਂ ਦੇ ਸਮੇਂ ਅਤੇ ਆਪ ਤੋਂ ਮਗਰੋਂ ਸਿੱਖ ਬੀ ਕਰਕੇ ਦੱਸਦੇ ਰਹੇ ਹਨ। ਕਾਜ਼ੀ ਨੂਰ ਮੁਹੰਮਦ ਦਾ ਲਿਖਜਾ ਜੰਗਨਾਮਾ ਦੱਸਦਾ ਹੈ ਕਿ ਸਿੱਖਾਂ ਨੇ ਕਦੇ ਇਖ਼ਲਾਕ ਤੇ ਧਰਮ ਨੂੰ ਹੱਥੋਂ ਨਹੀਂ ਜਾਣ ਦਿੱਤਾ, ਸੋ ਜੋ ਤਾਲੀਮ ਗੁਰੂ ਸਾਹਿਬਾਂ ਨੇ ਦਿੱਤੀ ਸੀ ਉਹ ਆਪ ਵਰਤ ਦੇ ਸਿਖਾਈ ਤੇ ਉਨ੍ਹਾਂ ਦੇ ਸਿੱਖਾਂ ਨੇ ਮਗਰੋਂ ਬੀ ਸਿਰੇ ਚਾੜ੍ਹਕੇ ਦਿਖਾਈ ਰੱਖੀ। ਜਦੋਂ ਗੁਰੂ ਜੀ ਨੇ ਜਗਤ ਦੇ ਇਖ਼ਲਾਕ-ਹੀਨ ਤੇ ਧਰਮੋਂ-ਹੀਣੇ ਹੋਇਆਂ ਨੂੰ ਆਪਣੀ ਬਾਣੀ ਵਿਚ ਕੋਸਿਆ ਤਦੋਂ

ਆਪ ਨੇ ਧਰਮ ਅਵਿਲੰਬੀ ਸਿੱਖੀ ਦੇ ਆਗੂਆਂ ਤੇ ਸਿੱਖੀ ਦੀ ਵਾਗ-ਡੋਰ ਸੰਭਾਲਣ ਵਾਲੇ ਮਸੰਦਾਂ ਦੀ ਬਦ-ਇਖ਼ਲਾਕੀ ਤੇ ਆਚਰਨ ਹੀਨਤਾ ਨੂੰ ਲੁਕਾਇਆ ਨਹੀਂ, ਉਨ੍ਹਾਂ ਨੂੰ ਭੀ ਉਸੇ ਤੋਲੇ ਤੋਲ ਕੇ ਧਰ ਦਿੱਤਾ, ਯਥਾ:-

**ਜੋ ਜੁਗਿਆਨ ਕੇ ਜਾਇ, ਕਹੈਂ, "ਸਭ ਜੋਗਿਨ ਕੋ ਗ੍ਰਿਹ ਮਾਲ ਉਠੈਦੇ।" ਜੋ ਪਰੋ ਭਾਜ ਸੰਨਜਾਸਿਨ ਕੇ, ਕਹੈਂ, "ਦੱਤ ਦੇ ਨਾਮ ਪੈ ਧਾਮ ਲੁਟੈਦੇ।" ਜੋ ਕਰ ਕੋਊ ਮਸੰਦਨ ਸੌਂ, ਕਹੈਂ "ਸਰਬ ਦਰੱਬ ਲੈ ਮੋਹਿ ਅਬੈਦੇ।" ਲੇਉ ਹੀ ਲੇਉ ਕਹੈ ਸਭ ਕੋ ਨਰ, ਕੋਊ ਨ ਬ੍ਰਹਮ ਬਤਾਇ ਹਮੈ ਦੇ॥੨੮॥** (ਤੇਤੀਸ ਸਵੈਯੇ)

ਸੋ ਗੁਰੂ ਜੀ ਨੇ ਆਪਣਾ ਖਾਲਸਾ ਨਿਰੋਲ ਸ਼ੁਭ ਆਚਰਨ ਦੇ ਸੱਚੇ ਵਿਚ ਢਾਲਿਆ ਸੀ। ਪਹਿਲੇ ਭੰਗਾਣੀ ਨਾਦੌਣ ਆਦਿ ਜੰਗ ਹੋ ਚੁਕੇ ਹਨ। ਇਹ ਸਾਰੇ ਜੰਗ ਖਾਲਸਾ ਸਾਜਣ ਤੋਂ ਪਹਿਲੇ ਦੇ ਜੰਗ ਸਨ। ਤਦੋਂ ਜੋ ਸੂਰਮੇ ਜੂਝਦੇ ਸਨ, ਉਹ ਇਸੇ ਕਾਰਜ ਲਈ ਸੈਨਾਂ ਦੇ ਰੂਪ ਵਿਚ ਰੱਖੇ ਜਾਂਦੇ ਸਨ ਤੇ ਉਨ੍ਹਾਂ ਦਾ ਕੰਮ ਲੋੜ ਸਮੇਂ ਸ਼ਸਤ੍ਰਾਂ ਨਾਲ ਸ਼ਾਂਤ-ਰਸੀ ਫੁਲਵਾੜੀ ਦੀ ਰਾਖੀ ਕਰਨਾ ਹੁੰਦਾ ਸੀ। ਪਰ ਹੁਣ ਜੋ ਅੰਮ੍ਰਿਤ ਛਕ ਕੇ ਖਾਲਸਾ ਸਾਜਿਆ ਗਿਆ ਤਾਂ ਸਾਰੇ ਪੰਥ ਦੀ ਇਕ ਕਾਂਇਆਂ ਪਲਟ ਹੋ ਗਈ। ਉਹ ਜੋ ਸਹਿਨ-ਸ਼ੀਲ ਤੇ ਜ਼ੁਲਮ-ਸਹਾਰੂ ਸਨ, ਹੁਣ ਦਯਾਸ਼ੀਲ ਤੇ ਜ਼ਾਲਮ ਨਿਵਾਰੂ ਬਣ ਗਏ ਸਨ। ਅੱਗੇ ਤਾਂ ਜੋ ਇਸ ਕਾਰਜ ਤੇ ਲਾਏ ਜਾਂਦੇ ਸਨ ਚੋਣਵੇਂ ਤੇ ਥੋੜ੍ਹੇ ਹੁੰਦੇ ਸੇ, ਪਰ ਹੁਣ ਤਾਂ ਆਮ ਸਿੱਖਾਂ ਨੂੰ ਹੁਕਮ ਅੰਮ੍ਰਿਤ ਛਕ ਕੇ ਸ਼ਸਤ੍ਰਧਾਰੀ ਹੋਣ ਦਾ ਹੋ ਗਿਆ ਸੀ। ਇਸ ਦਾ ਫਲ ਇਹ ਹੋਇਆ ਸੀ ਕਿ ਹਰ ਇਕ ਸਿੱਖ ਖੜਗ ਧਾਰਨ ਵਾਲਾ ਹੋ ਗਿਆ ਸੀ ਤੇ ਤੁਫੰਗ, ਬੰਦੂਕ ਦੇ ਨਿਸ਼ਾਨੇ ਫੁੰਡਣ ਦਾ ਅਭ੍ਯਾਸੀ ਹੋ ਗਿਆ ਸੀ। ਕਵੀ ਜੀ ਲਿਖਦੇ ਹਨ:-

**ਸੁਪਨੇ ਮਾਤ੍ਰ ਨ ਆਯੁਧ ਜਾਨਹਿ॥**
**ਸੁਨਤ ਲਰਾਈ ਜੇ ਡਰ ਮਾਨਹਿ॥**
**ਸੋ ਅੰਮ੍ਰਿਤ ਛਕ ਹੋਵਤ ਜੋਧੇ॥**
**ਸਿਖ ਅਨੀਤਿ ਸ਼ਤ੍ਰਨ ਪਰ ਕ੍ਰੋਧੇ॥**
**ਸ਼ਸਤ੍ਰਨ ਕੋ ਬਿਸਾਹ ਨਹਿ ਕਰੈਂ॥**
**ਰਾਤ ਦਿਵਸ ਅੰਗਨ ਸੰਗ ਧਰੈਂ॥**

ਅਗੇ ਆਉਂਦੀਆਂ ਸੰਗਤਾਂ ਨੂੰ ਜੇ ਕੋਈ ਰਾਹ ਖਹਿੜੇ ਦੁੱਖ ਤਸੀਹਾ ਦੇਵੇ ਤਾਂ ਝੱਲ ਗੁਜ਼ਰਦੇ ਸਨ, ਹੁਣ ਅੱਗੋਂ ਟਾਕਰਾ ਕਰਦੇ ਤੇ ਆਪਣੇ ਤੇ ਅਨੀਤੀ ਹੋਣੋਂ ਰੋਕ ਕਰਦੇ ਹਨ, ਮਰਨਾ ਪਏ ਤਾਂ ਮਰਦੇ ਹਨ, ਡਰਦੇ ਨਹੀਂ। ਆਨੰਦਪੁਰ ਦੇ ਰਾਹ ਵਿਚ ਇਕ 'ਨੋਹ' ਨਾਮੇ ਪਿੰਡ ਸੀ। ਇਕ ਸੰਗਤ ਜੋ ਇੱਥੋਂ ਲੰਘੀ ਤਾਂ ਰੰਘੜਾਂ ਮਤਾ ਪਕਾਇਆ ਕਿ ਲੁੱਟ ਪਾ ਦਿਓ, ਇਨ੍ਹਾਂ ਕੋਲ ਧਨ ਬਹੁਤ ਜਾਪਦਾ ਹੈ, ਜੋ ਗੁਰੂ ਪਾਸ ਲਿਜਾ ਰਹੇ ਹਨ। ਸੋ ਸਾਰਿਆਂ ਨੇ ਆ ਘੇਰਾ ਪਾਇਆ। ਜੋ ਵਿਚ ਸਿੰਘ ਸਨ ਤੇ ਸ਼ਸਤ੍ਰਧਾਰੀ ਸਨ ਉਨ੍ਹਾਂ ਨੇ ਤਾਂ ਟਾਕਰਾ ਕੀਤਾ। ਉਹ ਸਨ ਗਿਣਤੀ ਵਿਚ ਥੋੜ੍ਹੇ, ਲੁਟੇਰਿਆਂ ਤੇ ਕਾਬੂ ਨਾ ਪਾ ਸਕੇ, ਪਰ ਡਾਕੂ ਉਨ੍ਹਾਂ ਤੋਂ ਪਰੇ ਹਟ ਗਏ ਤੇ ਉਨ੍ਹਾਂ ਦਾ ਆਪਣਾ ਕੁਛ ਕੁ ਬਚਾਉ ਹੋ ਗਿਆ ਬਾਕੀ ਸੰਗਤ ਨੂੰ ਰੰਘੜਾਂ ਨੇ ਮੂਲੋਂ ਹੀ ਲੁੱਟ ਲਿਆ। ਸੱਖਣੀ ਹੋਈ ਸੰਗਤ ਅਤਿ ਦੁਖੀ ਤੇ ਕਈ ਜ਼ਖਮੀ ਲੈ ਕੇ ਆਨੰਦ ਪੁਰ ਪਹੁੰਚੀ। ਇਨ੍ਹਾਂ ਦੀ ਦਰਦਨਾਕ ਵਿਥਯਾ ਸੁਣ ਕੇ ਗੁਰੂ ਜੀ ਨੇ ਖਾਲਸੇ ਨੂੰ ਵੰਗਾਰਿਆ ਕਿ ਦੇਖੋ ਇਹ ਅਨਯਾਯ ਹੋਇਆ ਹੈ। ਇਸ ਦਾ ਦੰਡ ਦੇਣਾ ਚਾਹੀਦਾ ਹੈ। ਖਾਲਸਾ ਦਲ ਨਵੇਂ ਰੰਗ ਤੇ ਉੱਚੇ ਢੰਗ ਤੇ ਚੜ੍ਹਦੀਆਂ ਕਲਾਂ ਵਿਚ ਸੀ, ਝਟ ਪਟ ਤਿਆਰੀ ਹੋ ਗਈ। 'ਨੋਹ' ਗਾਉਂ ਉਤੇ ਚੜ੍ਹਾਈ ਹੋ ਗਈ, ਪਰ ਚੁਪ ਚਾਪ। ਇਸ ਪਿੰਡ ਦੇ ਵਾਸੀ ਲੁਟੇਰੇ ਰੰਘੜਾਂ ਤੇ ਗੁੱਜਰਾਂ ਨੂੰ ਕਦੇ ਆਸ ਨਹੀਂ ਸੀ ਕਿ ਸਾਡੀ ਕੀਤੀ ਦਾ ਫਲ ਐਡੀ ਛੇਤੀ ਮਿਲ ਸਕਦਾ ਹੈ। ਨਾ ਉਹ ਖਾਲਸੇ ਨੂੰ ਇੰਨਾ ਬਲੀ ਖਿਆਲਦੇ ਸਨ, ਸੋ ਅਵੇਸਲੇ ਸਨ। ਹੁਣ ਰਣਜੀਤ ਨਗਾਰਾ ਵਜ ਰਿਹਾ ਹੈ, ਖਾਲਸਾ ਜਾ ਰਿਹਾ ਹੈ ਪਿਛੇ ਪਿਛੇ, ਪਰ ਜਾਪਦਾ ਇਉਂ ਹੈ ਕਿ ਸ਼ਿਕਾਰ ਨੂੰ ਦਲ ਚੜ੍ਹਿਆ ਹੈ, ਕਿਉਂਕਿ ਗਿਣਤੀ ਬਹੁਤੀ ਨਹੀਂ ਸੀ। ਜਦੋਂ 'ਨੋਹ' ਪਹੁੰਚੇ ਤਾਂ ਲੁਟੇਰਿਆਂ ਨੇ ਡਿੱਠਾ ਕਿ ਨਵਾਂ ਸਜਿਆ ਖਾਲਸਾ ਆਇਆ ਹੈ, ਪਰ ਬੇਪ੍ਰਵਾਹ ਖੜੇ ਦੇਖਦੇ ਸਨ। ਜਦੋਂ ਸਿੰਘ ਪਿੰਡ ਵਲ ਨੂੰ ਝੁਕ ਪਏ ਤਾਂ ਸਮਝੇ ਕਿ ਇਹ ਤਾਂ ਕਟਕ ਸਾਡੇ ਤੇ ਹੀ ਆਇਆ ਹੈ। ਸਿਰ ਤੇ ਦਲ ਪਹੁੰਚਾ ਦੇਖ ਕੇ ਤਲਵਾਰਾਂ ਬੰਦੂਕਾਂ ਲੈ ਕੇ ਛੇਤੀ ਛੇਤੀ ਸਾਹਮਣੇ ਆ ਡਟੇ, ਬਿਨਾਂ ਪੁੱਛੇ ਕਿ ਕਿਧਰ ਤੇ ਕਿਉਂ ਆਏ ਹੋ, ਬਿਨਾਂ ਖਾਲਸੇ ਵਲੋਂ ਕੋਈ ਗੋਲੀ ਛੁੱਟੇ ਦੇ ਰੰਘੜਾਂ ਵੱਲੋਂ ਕੋਈ ਕੋਈ ਬੰਦੂਕ ਪਹਿਲੋਂ ਹੀ ਸਰ ਹੋਣ ਲਗ ਪਈ, ਤਦ ਸਿੰਘਾਂ ਨੇ ਜਾਤਾ ਕਿ ਇਨ੍ਹਾਂ ਦੀ ਮਰਜ਼ੀ ਸਾਲਸੀ ਦੀ ਨਹੀਂ, ਜੰਗ ਦੀ ਹੈ। ਹੁਣ ਇਧਰੋਂ ਭੀ ਗੋਲੀ ਤੀਰ ਚੱਲ ਪਏ। ਕੁਝ

ਇਧਰੋਂ ਸਿੰਘ ਤੇ ਕੁਝ ਉਧਰੋਂ ਰੰਘੜ ਮਾਰੇ ਗਏ। ਰੰਘੜ ਹੁਣ ਗੋਲ ਬੰਨ੍ਹ ਕੇ ਇਕ ਪਾਸਿਓਂ ਵਾਰ ਕਰਕੇ ਪਏ ਤੇ ਇਸੇ ਤਰ੍ਹਾਂ ਦੂਜੇ ਪਾਸਿਓਂ ਗੁੱਜਰ ਉਮਡ ਕੇ ਪਏ ਤੇ ਤੀਰਾਂ ਤੁਫੰਗਾਂ ਦੀਆਂ ਬਾੜ੍ਹਾਂ ਲਗੀਆਂ ਵੱਸਣ। ਇਸ ਵਾਰ ਫਿਰ ਜਦ ਖਾਲਸੇ ਦੇ ਕੁਝ ਸਿੰਘ ਕੰਮ ਆਏ ਤਾਂ ਤੁਫੰਗਾਂ ਦੀ ਇਕ ਮਿਲਵੀਂ ਬੁਛਾੜ ਛੋੜ ਕੇ ਖਾਲਸਾ ਜੀ ਅਤਿ ਤੇਜ਼ੀ ਦਾ ਹੱਲਾ ਕਰਕੇ ਵੈਰੀ ਉਤੇ ਜਾ ਪਏ ਤੇ ਹਥੋਂ ਹਥੀ ਲੜਾਈ ਤੇ ਉਤਰ ਪਏ। ਤਲਵਾਰਾਂ ਨਾਲ ਐਡੀ ਛੇਤੀ ਜਾ ਵਾਰ ਕੀਤਾ ਕਿ ਵੈਰੀ ਦੇ ਹੱਥ ਤੁਫੰਗਾਂ ਫੜੀਆਂ ਹੀ ਰਹਿ ਗਈਆਂ। ਇਹ ਹੱਲਾ ਇਸ ਜ਼ੋਰ ਦਾ ਤੇ ਤੁੰਦੀ ਦਾ ਸੀ ਕਿ ਰੰਘੜ ਤਾਬ ਨਾ ਲਿਆ ਸਕੇ।

ਪੰਝੀ ਕੁ ਆਦਮੀ ਜਦ ਉਨ੍ਹਾਂ ਦੇ ਕੰਮ ਆ ਗਏ ਤਾਂ "ਗੁਰੂ ਦੁਹਾਈ" ਮਚਾ ਦਿੱਤੀਓ ਨੇ। ਖ਼ਾਲਸੇ ਨੂੰ ਇਸ ਵੇਲੇ ਗੁਰੂ ਹੁਕਮ ਦਾ ਪਤਾ ਨਹੀਂ ਸੀ ਤੇ ਗੁਰੂ ਜੀ ਦੂਰ ਖੜੇ ਜੰਗ ਦਾ ਰੰਗ ਦੇਖ ਰਹੇ ਸਨ ਸੋ ਖ਼ਾਲਸੇ ਨੇ ਆਪਣੇ ਹੱਲੇ ਨੂੰ ਰੋਕਿਆ ਨਾ। ਇੰਨੇ ਨੂੰ ਦਇਆ ਸਿੰਘ ਜੀ ਆ ਗਏ, ਰੰਘੜਾਂ ਨੂੰ ਕਿਹੋ ਨੇ ਸਲਾਮਤੀ ਚਾਹੁੰਦੇ ਹੋ ਤਾਂ ਉਧਰ ਨੂੰ ਜਾਓ। ਇਹ ਇਸ਼ਾਰਾ ਗੁਰੂ ਜੀ ਵੱਲ ਸੀ, ਸੋ ਬਹੁਤੇ ਗੁੱਜਰ ਤੇ ਰੰਘੜ ਮੈਦਾਨ ਛੱਡ ਕੇ ਤੇ ਸ਼ਸਤ੍ਰ ਰਸਤੇ ਵਿਚ ਸੁੱਟ ਕੇ 'ਗੁਰੂ ਦੁਹਾਈ' 'ਰੱਖ ਲਓ' 'ਰੱਖ ਲਓ' ਕਰਦੇ ਗੁਰੂ ਜੀ ਦੀ ਸ਼ਰਨ ਜਾ ਪਏ। ਗੁਰੂ ਜੀ ਨੇ ਅੱਗੋਂ ਆਇਆਂ ਨੂੰ ਅਮਾਨ ਦਿੱਤੀ। ਇਧਰ ਸਿੰਘਾਂ ਨੇ ਲੜਨ ਵਾਲਿਆਂ ਤੋਂ ਜ਼ੋਰ ਦੇ ਕੇ ਸਾਰਾ ਮਾਲ ਲੁੱਟ ਦਾ ਕਢਾ ਲਿਆ ਤੇ ਲੁਟੇਰਿਆਂ ਦੇ ਕਈ ਘਰ ਢੁਆ ਦਿੱਤੇ। ਇਸ ਤਰ੍ਹਾਂ ਹੁਣ ਸਾਰੇ ਸ਼ਰਨੀ ਪੈ ਚੁਕੇ ਸਨ, ਸੋ ਗੁਰੂ ਕਾ ਹੁਕਮ ਮਿਲਿਆ-ਜਾਓ ਅਰਾਮ ਨਾਲ ਰਹੋ। ਜੇ ਫੇਰਸ ਕਿਸੇ ਨੂੰ ਰਾਹ ਖਹਿੜੇ ਜਾਂਦਿਆਂ ਜਾਂ ਸੰਗਤ ਨੂੰ ਲੁੱਟਿਆ ਤਾਂ ਸਾਰੇ ਮਾਰ ਦਿੱਤੇ ਜਾਓਗੇ। ਇਸ ਝਟਾ-ਪਟੀ ਕਾਰਵਾਈ ਦਾ ਸਾਰੇ ਇਲਾਕੇ ਤੇ ਅਸਰ ਪਿਆ ਤੇ ਖ਼ਾਲਸੇ ਦਾ ਰੋਹਬ ਦਾਬ ਛਾਉਣ ਲਗ ਪਿਆ, ਐਸੇ ਐਸੇ ਜ਼ਾਲਮ ਜੋ ਹਾਕਮਾਂ ਨਾਲ ਮਿਲ ਕੇ ਉਪੱਦਰ ਕਰਦੇ ਰਹਿੰਦੇ ਸਨ, ਡਰਨ ਲੱਗ ਪਏ।

4.

ਇਸੀ ਤਰ੍ਹਾਂ ਸਤਿਲੁਜ ਤੋਂ ਪਾਰ ਇਕ ਬਜਰੂੜ ਪਿੰਡ ਸੀ ਇਸ ਦੇ ਅੰਦਰ ਇਕ ਛੋਟੀ ਜਿਹੀ ਗੜ੍ਹੀ ਬੀ ਸੀ। ਇਸ ਪਿੰਡ ਵਿੱਚ ਬੀ ਗੁੱਜਰ ਰੰਘੜ

ਵੱਸਦੇ ਸੇ ਤੇ ਜ਼ੋਰ ਜ਼ੁਲਮ ਲੁੱਟ-ਮਾਰ ਕਰਿਆ ਕਰਦੇ ਸੇ। ਇਹ ਗੜ੍ਹੀ ਇਨ੍ਹਾਂ ਨੂੰ ਬੜਾ ਕੰਮ ਦੇਂਦੀ ਸੀ। ਜਦ ਕਦੇ ਕੋਈ ਇਕ ਅੱਧਾ ਪਿੰਡ ਰਲ ਕੇ ਇਨ੍ਹਾਂ ਤੋਂ ਬਦਲਾ ਲੈਣ ਆ ਪਵੇ ਤਦ ਗੜ੍ਹੀ ਵਿਚ ਆਕੀ ਹੋ ਕੇ ਜੰਗ ਮਚਾਇਆ ਕਰਦੇ ਸੀ ਤੇ ਗੜ੍ਹੀ ਦੇ ਉਤੋਂ ਦੂਰ ਦੂਰ ਤਕ ਤੁਫੰਗਾਂ ਦੀ ਮਾਰ ਕਰਿਆ ਕਰਦੇ ਸੀ। ਇਨਾਂ ਨੇ ਬੀ ਇਕ ਸੰਗਤ ਲੁੱਟੀ। ਜਦੋਂ ਸੰਗਤ ਲੁਟੀਜ ਕੇ ਆਨੰਦਪੁਰ ਅੱਪੜੀ ਤੇ ਸਾਹਿਬਾਂ ਨੂੰ ਖਬਰ ਮਿਲੀ ਤਦ ਦੋ ਤ੍ਰੈ ਦਿਨ ਆਪ ਨੇ ਕੁਝ ਨਾ ਕਿਹਾ। ਫਿਰ ਅਚਾਨਕ ਚੜ੍ਹਾਈ ਕਰ ਦਿੱਤੀ। ਪਰ ਐਤਕੀਂ ਨਾਲ ਪੈਦਲ ਖ਼ਾਲਸੇ ਨੂੰ ਲਿਆ। ਨੋਹ ਉਤੇ ਤਾਂ ਘੋੜ-ਚੜ੍ਹੀ ਸੈਨਾ ਗਈ ਸੀ ਪਰ ਬਜਰੂੜ ਤੇ ਪੈਦਲ, ਮਾਨੋ ਪੈਦਲ ਖ਼ਾਲਸੇ ਦੀ ਸੂਰਮਗਤੀ ਦੀ ਇਹ ਪ੍ਰੀਖਿਆ ਸੀ। ਜਦੋਂ ਦਰਿਆ ਪਾਰ ਜਾ ਉਤਰੇ ਤਾਂ ਸਫ਼ ਬੰਨ੍ਹ ਕੇ ਬਜਰੂੜ ਵਲ ਝੁਕੇ। ਲੁਟੇਰਿਆਂ ਨੇ ਡਿੱਠਾ ਕਿ ਖ਼ਾਲਸਾ ਆ ਗਿਆ ਹੈ ਤੇ ਸਾਨੂੰ ਦੰਡਣ ਲਈ ਆਇਆ ਹੈ। ਜਿੰਨੀ ਛੇਤੀ ਹੋ ਸਕਿਆ ਤੁਫੰਗਾਂ ਲੈ ਕੇ ਘਰਾਂ ਉਪਰ ਚੜ੍ਹ ਗਏ ਤੇ ਉਪਰੋਂ ਹੀ ਮਾਰ ਕਰਨ ਲਗ ਪਏ, ਜੋ ਸਿੰਘ ਪਿੰਡ ਦੇ ਨੇੜੇ ਅੱਪੜ ਨਾ ਸਕਣ। ਕੁਝ ਜੁਆਨ ਗੜ੍ਹੀ ਤੇ ਜਾ ਚੜ੍ਹੇ ਤੇ ਉਸ ਦੀ ਹੋਰ ਉਚਾਈ ਤੋਂ ਗੋਲੀਆਂ ਚਲਾਉਣ ਲੱਗ ਪਏ। ਇਨ੍ਹਾਂ ਦੀ ਗੋਲੀ ਦੂਰ ਦੂਰ ਤਕ ਅੱਪੜਦੀ ਸੀ। ਇਸੀ ਤਰ੍ਹਾਂ ਕੁਝ ਦਿਲਚਲੇ ਰੰਘੜ ਅੱਗਾ ਰੋਕਣ ਨੂੰ ਪਿੰਡ ਦੇ ਦਰਵਾਜ਼ੇ ਦੇ ਬਾਹਰ ਹੋ ਖੜੋਤੇ ਤੇ ਤੁਫੰਗਾਂ ਸਰ ਕਰਨ ਲਗ ਪਏ। ਰੰਘੜਾਂ ਦੀ ਇਹ ਤਰਕੀਬ ਜੰਗ ਦੀ ਬੜੀ ਚਤੁਰਾਈ ਦੀ ਸੀ, ਪਰ ਖ਼ਾਲਸਾ ਅੱਗੋਂ ਕਿਹੜਾ ਘੱਟ ਸੀ, ਗੜ੍ਹੀ ਤੋਂ ਆ ਰਹੀ ਗੋਲੀ ਤੋਂ ਜਿਨਾ ਹੋ ਸਕੇ ਬਚਾਉ ਕਰਦੇ ਪਰ ਜੇ ਲਗ ਜਾਵੇ ਤਾਂ ਭੈ ਮੰਨਣ ਦੀ ਥਾਵੇਂ ਰੋਹ ਭਰ ਕੇ ਹੋਰ ਵਧੇਰੇ ਸ਼ਲਕਾਂ ਛੋੜਦੇ। (ਉਸ ਸਮੇਂ ਤੁਫੰਗ ਯਾ ਬੰਦੂਕ ਇੱਡੀ ਛੇਤੀ ਨਹੀ. ਸੀ ਚਲਾਈ ਜਾ ਸਕਦੀ, ਜਿੱਡੀ ਛੇਤੀ ਹੁਣ ਚਲਦੀ ਹੈ। ਭਰਦਿਆਂ ਭਰਦਿਆਂ ਤੇ ਅੱਗ ਦੇਂਦਿਆਂ ਦੇਰ ਲੱਗਦੀ ਸੀ) ਅੱਗਾ ਰੋਕਣ ਵਾਲੇ ਰੰਘੜਾਂ ਤੇ ਠੀਕ ਨਿਸ਼ਾਨੇ ਬੈਠਦੇ, ਪ੍ਰ ਉਹ ਬੀ ਡਟੇ ਖੜੇ ਸਨ। ਇਸ ਤੁਲਵੇਂ ਜੁੱਧ ਵਿਚ ਆਪਣੇ ਸੈਨਾਪਤੀ ਦਾ ਇਸ਼ਾਰਾ ਪਾ ਕੇ ਅਚਾਨਕ ਖ਼ਾਲਸੇ ਨੇ ਹੱਲਾ ਬੋਲ ਦਿੱਤਾ ਤੇ ਗੜ੍ਹੀ ਤੋਂ ਆ ਰਹੀ ਗੋਲੀ ਦੀ ਕੱਖ ਪ੍ਰਵਾਹ ਨਾ ਕੀਤੀ, ਜਿਹਨੂੰ ਲੱਗੀ ਉਹ ਢੱਠਾ, ਬਾਕੀ ਦੇ ਅੱਗੇ ਹੀ ਅੱਗੇ ਵੱਧਦੇ ਗਏ ਤੇ ਐਉਂ ਵੈਰੀ ਦੇ ਸਿਰ ਤੇ ਅੱਪੜਕੇ

ਹੱਥੋ ਹੱਥੀ ਜੰਗ ਦਾ ਘਮਸਾਨ ਮਚਾ ਦਿੱਤਾ, ਜਿਸ ਦੀ ਤਾਬ ਨਾ ਲਿਆ ਕੇ ਰੰਘੜ ਗੁੱਜਰ ਘਰਾਂ ਵਿਚ ਜਾ ਵੜੇ। ਹੁਣ ਸਿੰਘਾਂ ਨੇ ਜਿੱਥੇ ਕਿਸੇ ਦਾ ਹੱਥ, ਪੈਰ, ਸਿਰ ਕੁਝ ਕੋਠਿਆਂ ਤੇ ਦਿੱਸਿਆ, ਨਿਸ਼ਾਨੇ ਫੁੰਡੇ ਤੇ ਗੜ੍ਹੀ ਦੇ ਨੇੜੇ ਢੁਕਾ ਕੀਤਾ। ਇਸ ਤਰ੍ਹਾਂ ਚਾਰ ਘੜੀ ਰਣ ਜੰਗ ਮਚਿਆ ਰਿਹਾ ਸੀ। ਸਿੰਘ ਜਦ ਗੜ੍ਹੀ ਦੇ ਦਰਵਾਜ਼ੇ ਤੇ ਜਾ ਅੱਪੜੇ ਤੇ ਲੱਗੇ ਦਰਵਾਜ਼ੇ ਨੂੰ ਉਡਾਉਣ, ਤਾਂ ਗੜ੍ਹੀ ਵਾਲਿਆਂ ਜਾਤਾ ਕਿ ਇਨ੍ਹਾਂ ਗੜ੍ਹੀ ਦਾ ਦਰਵਾਜ਼ਾ ਤੋੜ ਕੇ ਅੰਦਰ ਆ ਵੜਨਾ ਹੈ ਤੇ ਸਭ ਨੂੰ ਕਤਲ ਕਰ ਦੇਣਾ ਹੈ, ਤਦ ਉਤੋਂ ਹੀ ਸੁਲ੍ਹਾ ਦਾ ਪੱਲੂ ਫੇਰਿਆ ਤੇ ਸ਼ਲਕ ਛੋੜਨੀ ਬੰਦ ਕਰ ਦਿਤੀਓਨੇ। ਖ਼ਾਲਸੇ ਨੇ ਬੀ ਹੁਣ ਬਾੜ੍ਹ ਬੰਦ ਕਰ ਦਿੱਤੀ। ਫੇਰ ਗੜ੍ਹੀ ਵਿਚੋਂ ਸਭ ਨੂੰ ਕੱਢ ਕੇ ਹਜ਼ੂਰੀ ਵਿਚ ਹਾਜ਼ਰ ਕੀਤਾ। ਹੁਕਮ ਹੋਇਆ ਕਿ ਸ਼ਸਤ੍ਰ ਸਭ ਢੇਰੀ ਕਰ ਦਿਓ ਤੇ ਆਪਣੇ ਹੱਥੀਂ ਆਪਣੀ ਗੜ੍ਹੀ ਢਾਹ ਦਿਓ, ਲੁੱਟ ਦਾ ਮਾਲ ਵਾਪਸ ਕਰੋ ਤੇ ਅੱਗੋਂ ਨੂੰ ਕੰਨਾਂ ਨੂੰ ਹੱਥ ਲਾਓ। ਜੇ ਫੇਰ ਐਸਾ ਕਰੋਗੇ ਤਾਂ ਐਸਾ ਹੀ ਫਲ ਪਾਓਗੇ। ਰੰਘੜਾਂ ਨੇ ਸਭ ਕੁਛ ਮੰਨ ਲਿਆ। ਸੋ ਐਉਂ ਜ਼ਾਲਮ ਲੁਟੇਰਿਆਂ ਦੇ ਗਿਰਾਂ ਤੇ ਫਤਹ ਪਾ ਕੇ ਖਾਲਸੇ ਦਾ ਪੈਦਲ ਦਲ ਆਨੰਦਪੁਰ ਵਾਪਸ ਆਇਆ।

ਇਸ ਤਰ੍ਹਾਂ ਖਾਲਸੇ ਦੀਆਂ ਮੱਲਾਂ ਮਾਰਨ ਨਾਲ ਸਾਰੇ ਹੀ ਰੋਅਬ ਛਾ ਰਿਹਾ ਸੀ, ਸੰਗਤਾਂ ਸੁਖੀ ਆਉਣ ਜਾਣ ਲਗ ਪਈਆਂ ਸਨ। ਆਲੇ ਦੁਆਲੇ ਦੀ ਕਮਜ਼ੋਰ ਪਰਜਾ ਸੁਖੀ ਵੱਸਣ ਲਗ ਪਈ ਸੀ। ਇਸ ਤਰ੍ਹਾਂ ਦੇ ਜੁੱਧ ਸਨ ਜੋ ਧਰਮ ਲਈ, ਨਜਾਯ ਲਈ ਤੇ ਪਰਜਾ ਦੇ ਸੁਖ ਲਈ, ਖਾਲਸਾ ਨਵਾਂ ਨਵਾਂ ਜਨਮ ਨੂੰ ਧਾਰ ਕੇ ਕਰ ਰਿਹਾ ਸੀ।

5.

ਇਸ ਪ੍ਰਕਾਰ ਬੀਰ ਰਸੀ ਜੰਗ ਹੋ ਰਹੇ ਸੇ। ਦੂਜੇ ਪਾਸੇ ਧਰਮ ਪ੍ਰਚਾਰ ਹੋ ਰਿਹਾ ਸੀ, ਦੁਹਾਂ ਰੰਗਾਂ ਦੀ ਨੀਂਹ ਇਖ਼ਲਾਕ ਯਾ ਸਦਾਚਾਰ ਤੇ ਰੱਖੀ ਹੋਈ ਸੀ। ਝੂਠ, ਕੁਸੱਤ, ਫਰੇਬ, ਕੁਸੰਗ, ਜਬਰ, ਹਰ ਆਚਰਣ ਹੀਨਤਾ ਵਾਲੀ ਗਲ ਤੋਂ ਉਚਿਆਂ ਰੱਖ ਕੇ ਸੁੱਚੇ ਸਦਾਚਾਰ ਵਿਚ ਖਾਲਸੇ ਦੀਆਂ ਨੀਹਾਂ ਗੱਡੀਆਂ ਜਾ ਰਹੀਆਂ ਸਨ, ਜਿਨ੍ਹਾਂ ਦੀ ਵੰਨਗੀ ਐਉਂ ਦਿੱਸ ਪੈਂਦੀ ਹੈ:-

ਭਾਦੋਂ ਦੀ ਰੁਤ ਸੀ। ਰਾਤ ਨੂੰ ਠੰਢੀ ਹਵਾ ਚਲ ਪਈ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਛਤ ਪਰ ਬਿਰਾਜ ਰਹੇ ਸੀ ਤਾਂ ਨਾਲ ਲਗਦੇ

ਘਰ ਦੀ ਛਤ ਤੋਂ ਕੁਝ ਝਗੜੇ ਦੀ ਆਵਾਜ਼ ਆਈ। ਏਥੇ ਇਕ ਸਿੰਘ ਦਾ ਘਰ ਸੀ, ਜਿਸ ਦਾ ਨਾਉਂ ਲਾਹੌਰਾ ਸਿੰਘ ਸੀ, ਇਹ ਗੁਰੂ ਜੀ ਦੇ ਸਾਹਿਬਜ਼ਾਦਿਆਂ ਦਾ ਖਿਡਾਵਾ ਸੀ। ਇਸ ਦੇ ਨੇੜੇ ਹੀ ਘਰ ਸੀ ਮਾਲਾ ਸਿੰਘ ਦਾ। ਮਾਲਾ ਸਿੰਘ ਵਪਾਰੀ ਸੀ ਤੇ ਸ਼ਾਹੂਕਾਰਾ ਕੰਮ ਬੀ ਕਰਦਾ ਸੀ। ਲੋੜ ਪਈ ਤੇ ਲਾਹੌਰਾ ਸਿੰਘ ਨੇ ਮਾਲਾ ਸਿੰਘ ਤੋਂ ਕਰਜ਼ਾ ਲਿਆ, ਪਰ ਫੇਰ ਦੇਣ ਦਾ ਨਾਉਂ ਨਾ ਲੀਤਾ। ਮਾਲਾ ਸਿੰਘ ਸਹਿਨਸ਼ੀਲ ਤੇ ਨੇਕ ਸੁਭਾ ਦਾ ਬੰਦਾ ਸੀ। ਉਸ ਨੇ ਸਖਤੀ ਨਾ ਕੀਤੀ, ਸਮਾਂ ਪਾ ਕੇ ਮਾਲਾ ਸਿੰਘ ਨੂੰ ਵਿਹਾਰ ਵਿਚ ਟੋਟਾ ਆ ਗਿਆ। ਹੌਲੇ ਹੌਲੇ ਖਾਣ ਪੀਣ ਦੀ ਤੰਗੀ ਹੋ ਗਈ। ਤਦ ਉਸ ਨੇ ਲਾਹੌਰਾ ਸਿੰਘ ਤੋਂ ਆਪਣੇ ਰੁਪੈ ਮੰਗੇ, ਪਰ ਉਹ ਮਖੌਲ ਨਾਲ ਟਾਲ ਛਡਿਆ ਕਰੇ। ਅੱਜ ਰਾਤ ਮਾਲਾ ਸਿੰਘ ਉਸ ਦੇ ਘਰ ਗਿਆ ਤੇ ਮੰਗ ਕਰਨ ਲਗਾ, ਪਰ ਲਾਹੌਰਾ ਸਿੰਘ ਨੇ ਨਾ ਦੇਣੇ ਤੇ ਚਿੜਾਉਣੇ ਲਈ ਆਖਿਆ-'ਸਿਖ ਸਿਖ ਦਾ ਖਾਇ ਕਰਿ ਚਿੰਤਾ ਕਰੀਅਹਿ ਦੂਰ'। ਫੇਰ ਠਹਿਰ ਕੇ ਬੋਲਿਆ-'ਖਾਣਾ ਪੀਣਾ ਹੱਸਣਾ ਗੁਰੂ ਦੀਆ ਭੁਗਤਾਇ।' ਜਦ ਮਾਲਾ ਸਿੰਘ ਨੇ ਆਪਣੀ ਗਰੀਬ ਦਸ਼ਾ ਦੱਸੀ ਤਾਂ ਲਾਹੌਰਾ ਸਿੰਘ ਬੋਲਿਆ-'ਜੈਸਾ ਜਿਸ ਕਾ ਲੇਖ ਹੈ ਤੈਸੀ ਬਿਧਿ ਬਨਿ ਆਇ।' ਮਾਲਾ ਸਿੰਘ ਨੇ ਕਿਹਾ ਭਾਈ "ਦਰਗਹਿ ਹੋਨ ਸਜਾਈਆਂ ਝੂਠੇ ਅਮਲ ਜਿਨਾਹ। ਜਮ ਮਾਰਾ ਗਹਿ ਮਾਰੀਐ ਰੋਇ ਰੋਇ ਪਛੋਤਾਇ।" ਇਹ ਸੁਣ ਕੇ ਲਾਹੌਰਾ ਸਿੰਘ ਬੋਲਿਆ-'ਲੇਖਾ ਕੋਇ ਨ ਪੁਛਈ ਜਾ ਗੁਰ ਬਖਸੰਦਾ', (ਪਹਿਲੀਆਂ ਤੁਕਾਂ ਬਾਹਰ ਦੀਆਂ ਹਨ ਪਰ ਇਹ ਤੁਕ ਗੁਰਬਾਣੀ ਦੀ ਹੈ ਤੇ ਸੁਧ ਪਾਠ ਐਉਂ ਹੈ:-ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ॥ -ਮਾਰੂ ਵਾ.ਮ. ੫)।

ਗੁਰੂ ਜੀ ਸੁਣ ਰਹੇ ਸੇ, ਜਾਂ ਆਪਣੀ ਬਦ-ਇਖ਼ਲਾਕੀ ਤੇ ਪਾਪ ਕਰਮ ਦੀ ਪ੍ਰੋੜ੍ਹਤਾ ਲਈ ਲਾਹੌਰਾ ਸਿੰਘ ਨੇ ਗੁਰਬਾਣੀ ਦੀ ਤੁਕ ਪੜ੍ਹੀ ਤਾਂ ਸਦਾਚਾਰ ਦੇ ਸਰਦਾਰ ਗੁਰੂ ਜੀ ਨੇ ਆਪਣੇ ਆਪ ਨਾਲ ਪਰ ਉੱਚੀ ਕਰਕੇ ਤੁਕ ਪੜ੍ਹੀ ਜੋ ਲਾਹੌਰਾ ਸਿੰਘ ਨੂੰ ਸਾਫ ਸੁਣਾਈ ਦਿਤੀ-'ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸ ਗਾਇ॥ ਗੁਰੂ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥' ਪਹਿਲੀ ਤੁਕ ਜੋ ਲਾਹੌਰਾ ਸਿੰਘ ਨੇ ਕਹੀ ਸੀ-ਸਿਖ ਸਿਖ ਦਾ ਖਾਇ ਕਰ ਚਿੰਤਾ ਕਰੀਐ ਦੂਰ-ਓਸ ਦੇ ਰੱਦ ਕਰਨ ਲਈ ਗੁਰੂ ਜੀ ਨੇ ਦੂਸਰੀ ਤੁਕ ਉੱਚੀ ਕਰ ਸੁਣਾਈ:-

'ਖਾਵੈ ਖੁਆਇ ਨਾ ਦ੍ਰੋਹ ਕਰਿ ਰਹੀਐ ਬੰਦ ਹਜ਼ੂਰ।' ਫਿਰ ਜੋ ਦੂਸਰੀ ਤੁਕ ਉਸ ਆਖੀਸੀ-'ਖਾਣਾ ਪੀਣਾ ਹੱਸਣਾ ਗੁਰੂ ਦੀਆ ਭੁਗਤਾਇ।' ਇਸ ਪਰ ਗੁਰੂ ਜੀ ਨੇ ਝਿੜਕਵੀਂ ਸੁਰ ਵਿਚ ਤੁਕ ਆਖੀ-'ਜੈਸਾ ਕਰਮ ਕਰਤਾ ਕਰੇ ਤੈਸਾ ਗੁਰ ਭੁਗਤਾਇ।' ਇਕ ਤੁਕ ਗੁਰੂ ਨਾਨਕ ਦੇਵ ਜੀ ਦੀ ਤੇ ਦੋ ਗੁਰੂ ਜੀ ਨੇ ਆਪਣੀਆਂ ਉਸਦੇ ਉਤਰਾਂ ਵਿਚ ਉਸੇ ਵੇਲੇ ਆਖੀਆਂ। ਸੁਣ ਕੇ ਲਾਹੌਰਾ ਸਿੰਘ ਕੰਬਿਆ ਤੇ ਨਿੰਮ੍ਰਤਾ ਧਾਰ ਕੇ ਮਾਲਾ ਸਿੰਘ ਨੂੰ ਕਹਿਣ ਲਗਾ-ਸਿੰਘ ਜੀ! ਛਿਮਾ ਕਰੋ। ਮੈਂ ਕਲ ਆਪ ਤੋਂ ਲਿਆ ਧਨ ਆਪ ਨੂੰ ਪੁਚਾ ਦਿਆਂਗਾ। ਮੈਂ ਤੁਸਾਂ ਨਾਲ ਬਿਲਾਸ ਕਰਦਾ ਸੀ। ਸਵੇਰ ਹੋਈ ਤਾਂ ਲਾਹੌਰਾ ਸਿੰਘ ਰੁਪੈ ਲੈ ਕੇ ਮਾਲਾ ਸਿੰਘ ਦੇ ਘਰ ਗਿਆ ਤੇ ਹੱਥ ਜੋੜਕੇ ਕਰਜ਼ਾਂ ਉਤਾਰਿਆ, ਫੇਰ ਤਿਆਰ-ਬਰ-ਤਿਆਰ ਹੋ ਕੇ ਗੁਰੂ ਦਰਬਾਰ ਗਿਆ। ਸ੍ਰੀ ਗੁਰੂ ਜੀ ਨੂੰ ਮੱਥ ਟੇਕ ਕੇ ਇਹ ਕਵਿਤਾ ਪੜ੍ਹੀਓਸੁ-

**ਗੁਰੁ ਤੇ ਵਿਛੁੜਿਆ ਸਿੱਖ ਲੋਭੀ ਕਾਮ ਕਹੁ,**
**ਬਖਸ਼ੈ ਗੁਰ ਬਖਸ਼ਿੰਦ ਮੇਲੈ ਛਾਡ ਰੋਹ।**
**ਔਗੁਨਹਾਰੈ ਨੀਤ, ਚਲੈਂ ਨਹੀਂ ਸਾਚ ਮਗ।**
**ਲੰਪਟ ਭਏ ਕੁਟੰਬ, ਨ ਮਿਥਿਆ ਲਖਜੋ ਜਗ।**

ਤਾਂ ਗੁਰੂ ਜੀ ਬੋਲੇ:-

**ਕਾਮ ਕ੍ਰੋਧ ਮਦ ਲੋਭ ਤੇ ਕਰਹੁ ਨਹੀਂ ਅਪ੍ਰਾਧ।**
**ਰਿਦਾ ਸਰਲ ਬਿਨ ਕਪਟ ਤੇ ਪੰਥ ਚਲਹਿ ਇਹ ਸਾਧ।**

ਫੇਰ ਗੁਰੂ ਜੀ ਨੇ ਸੰਗਤ ਵੱਲ ਤੱਕ ਕੇ ਸਰਬ ਖ਼ਾਲਸੇ ਨੂੰ ਉਪਦੇਸ਼ ਦਿੱਤਾ ਜੋ ਕਵੀ ਸੰਤੋਖ ਸਿੰਘ ਜੀ ਇਸ ਪ੍ਰਕਾਰ ਲਿਖਦੇ ਹਨ:-

**ਸਿਖ ਹੋਇ ਕਿਸ ਕਰਜ ਨਾ ਲੇਵੈ।**
**ਜੇਕਰ ਲੈਯ ਭਾਵ ਕਰ ਦੇਵੈ।**
**ਸੁਨੈ ਨ ਝੂਠ ਨ ਮੁਖ ਤੇ ਕਹੈ।**
**ਸੰਗ ਝੂਠ ਕੇ ਪ੍ਰੀਤ ਨ ਗਹੈ।**
**ਸਤਿਸੰਗੀ ਹੁਇ ਸਾਚ ਕਮਾਵੈ।**
**ਸੰਗ ਸਾਚ ਕੇ ਪ੍ਰੀਤ ਵਧਾਵੈ।**

**ਸਚ ਉਰ ਧਰੈ ਮ੍ਰਯਾਦਾ ਸਾਚੀ।**
**ਛਲ ਬਿਨ ਹੋਵੈ ਸਾਚ ਉਬਾਰੀ।**

ਇਸ ਪ੍ਰਕਾਰ ਉਪਦੇਸ਼ ਦ੍ਰਿੜ੍ਹਾ ਕੇ ਗੁਰੂ ਜੀ ਨੇ ਸਰਬ ਖ਼ਾਲਸੇ ਨੂੰ ਉੱਚ ਜੀਵਨ ਦਾ ਉਪਦੇਸ਼ ਦਿੱਤਾ। ਜਦੋਂ ਸੰਗਤਾਂ ਵਿਚ ਪਤਾ ਲੱਗਾ ਕਿ ਮਾਲਾ ਸਿੰਘ ਦਾ ਦੇਣਾ ਲਾਹੌਰਾ ਸਿੰਘ ਨੇ ਮਾਰ ਲਿਆ ਸੀ ਤਾਂ ਫੇਰ ਗੁਰਬਾਣੀ ਦੀ ਤੁਕ ਆਪਣੇ ਪਾਪ ਕਰਮ ਲਈ ਵਰਤੀ। ਜਦੋਂ ਸਤਿਗੁਰੂ ਨੇ ਲਾਹੌਰਾ ਸਿੰਘ ਵਿਚ ਸਦਾਚਾਰ ਦੀ ਇਹ ਕਮਜ਼ੋਰੀ ਭੁੱਲ ਕਰਕੇ ਗੁਰੂ ਕੇ ਮੱਥੇ ਮਲਨ ਦੀ ਦੀਦਾ ਦਲੇਰੀ ਦੇਖੀ ਤਾਂ ਉਸੇ ਵੇਲੇ ਧੁਰ ਛਤ ਤੋਂ ਪੁਕਾਰੇ ਤਾਂ ਸਾਰੇ ਸਤਿਗੁਰਾਂ ਦੀ ਗਰੀਬ-ਨਿਵਾਜੀ ਤੇ ਸਦਾਚਾਰੀ ਪਿਆਰ ਨੂੰ ਦੇਖ ਕੇ ਗਦਗਦ ਹੋ ਗਏ। ਆਖਣ ਧੰਨ ਹਨ ਐਤਨੇ ਭਾਰੇ ਕੰਮਾਂ ਵਿਚ ਰੁੱਝੇ ਸਤਿਗੁਰ, ਜੋ ਆਪਣੇ ਸਿੱਖਾਂ ਦੇ ਨਿੱਜ ਦੇ ਮਾਮਲਿਆਂ ਦੀਆਂ ਇਖ਼ਲਾਕੀ ਕਮਜ਼ੋਰੀਆਂ ਦੀ ਦਰੁਸਤੀ ਦਾ ਭੀ ਫ਼ਿਕਰ ਰੱਖਦੇ ਹਨ।

6.

ਇਸ ਪ੍ਰਕਾਰ ਗੁਰੂ ਕਾ ਉਪਦੇਸ਼ ਉੱਚੇ ਆਚਰਦ ਦਾ ਗੁਰਸਿਖੀ ਵਿਚ ਤਕੜੇ ਰਹਿਣ ਦਾ ਤੇ ਬੀਰਰਸੀ ਠਾਠ ਵਿਚ ਤਿਆਰ ਬਰ ਤਿਆਰ ਰਹਿਣ ਦਾ ਦਿਨ ਦੂਣਾ ਤੇ ਰਾਤ ਚੌਗੁਣਾ ਪ੍ਰਚਾਰ ਪਾ ਰਿਹਾ ਸੀ ਤੇ ਕਈ ਸਾਖੀਆਂ ਤੇ ਵਾਕੇ ਗੁਰੂ ਦੁਆਰੇ ਵਰਤਦੇ ਰਹਿੰਦੇ ਸੇ। ਇਨ੍ਹੀਂ ਦਿਨੀਂ ਸਤਿਗੁਰੂ ਜੀ ਦੇ ਹਜ਼ੂਰ ਇਕ ਵਣਜਾਰਾ ਸਿੰਘ ਆਇਆ ਤੇ ਉਸ ਨੇ ਦੋ ਹਜ਼ਾਰ ਰੁਪਏ ਭੇਟਾ ਧਰੀ, ਤਾਂ ਗੁਰੂ ਜੀ ਬੋਲੇ: 'ਭਾਈ! ਇਹ ਧਨ ਕੇਹਾ ਹੈ?' ਉਸ ਨੇ ਹੱਥ ਜੋੜ ਕੇ ਕਿਹਾ: 'ਹੇ ਸੱਚੇ ਗੁਰੂ! ਮੈਂ ਮੁਲਤਾਨ ਦਾ ਵਾਸੀ ਹਾਂ, ਵਣਜਾਰਾ ਹਾਂ, ਨਗਾਹੇ ਵਾਲੇ ਦਾ ਮੈਂ ਮੁਰੀਦ ਸਾਂ, ਘਰੋਂ ਮਾਲ ਲੈ ਨਿਕਲਿਆ ਸਾਂ, ਪਰ ਮਾਲ ਨਾ ਵਿਕਿਆ। ਆਪਣੇ ਪੀਰ ਨੂੰ ਬਹੁਤ ਅਰਾਧਿਆ, ਪਰ ਕਾਜ ਨਾ ਸਰਿਆ; ਹਾਰ ਕੇ ਮੈਂ ਪੁਛ ਗਿੱਛ ਕੀਤੀ ਕਿ ਇਸ ਸਮੇਂ ਕੋਈ ਜ਼ਾਹਰਾ ਪੀਰ ਗੁਰੂ ਹੋਵੇ, ਬਹੁਤ ਪੁਛ ਗਿੱਛ ਮਗਰੋਂ ਆਪ ਜੀ ਦਾ ਪਤਾ ਮਿਲਿਆ। ਮੈਂ ਨਗਾਹੇ ਵਾਲੇ ਨੂੰ ਛੱਡਕੇ ਆਪ ਦੀ ਸ਼ਰਣ ਲਈ ਤੇ ਅਰਦਾਸ ਕੀਤੀ, ਮੇਰਾ ਮਾਲ ਤਤ ਫਟ ਵਿਕ ਗਿਆ। ਗੁਰੂ ਘਰ ਦੀ ਰਹੁ-ਰੀਤੀ ਅਨੁਸਾਰ ਨਫੇ ਵਿਚੋਂ ਦਸਵੰਧ ਦਾ ਦੋ ਹਜ਼ਾਰ ਲੈ ਕੇ ਹਾਜ਼ਰ ਹੋਇਆ ਹਾਂ। ਗੁਰੂ ਜੀ ਬੋਲੇ: "ਭਾਈ! ਜੋ ਤੇਰਾ ਪੀਰ ਹੈ ਆਪਣੀ ਮੰਨਤ ਉਸ ਨੂੰ

ਦੇਹ। ਗੁਰੂ ਕੇ ਕਿਸੇ ਦਾ ਰਾਹ ਨਹੀਂ ਮਾਰਦੇ।" ਯਥਾ:-

**ਜਿਹ ਮੁਰੀਦ ਦਿਹੁ ਭੇਟ ਸੁ ਤਾਹੂੰ॥**
**ਗੁਰ ਕੇ ਰਾਹ ਨ ਮਾਰਤ ਕਾਹੂੰ॥**

ਵਣਜਾਰਾ— "ਪਰ ਪਾਤਸ਼ਾਹ! ਮੇਰਾ ਕਾਰਜ ਗੁਰੂ ਕਿਆਂ ਸੰਵਾਰਿਆ ਹੈ, ਭੇਟ ਉਨ੍ਹਾਂ ਦੀ ਹੈ।" ਗੁਰੂ ਜੀ ਬੋਲੇ: "ਜੇ ਕਿਸੇ ਦੇ ਖੇਤ ਵਿਚ ਉਜਾੜਾ ਕਰ ਰਹੇ ਪਸ਼ੂ ਨੂੰ ਕੋਈ ਉਪਕਾਰੀ ਕੱਢ ਦੇਵੇ ਤਾਂ ਕੀ ਉਹ ਖੇਤ ਦਾ ਮਾਲਕ ਹੋ ਜਾਂਦਾ ਹੈ? ਤੇਰਾ ਅਰਿਸ਼ਟ ਗੁਰੂ ਨਾਨਕ ਦੇਵ ਜੀ ਨੇ ਕੱਟ ਦਿੱਤਾ ਹੈ ਪਰ ਮੁਰੀਦ ਤਾਂ ਤੂੰ ਨਗਾਹੇ ਵਾਲੇ ਦਾ ਹੀ ਹੈਂ ਨਾ!" ਵਣਜਾਰੇ ਆਖਿਆ-"ਪਾਤਸ਼ਾਹ! ਮੈਂ ਤਾਂ ਪਿਛਲੀ ਮੁਰੀਦੀ ਦੱਸੀ ਸੀ। ਜਦੋਂ ਮੈਂ ਗੁਰੂ ਮੋਹਰੇ ਅਰਦਾਸ ਕੀਤੀ ਤਾਂ ਆਪਣਾ ਗੁਰੂ ਮੰਨ ਕੇ ਸਿਦਕ ਨਾਲ ਕੀਤੀ ਸੀ। ਉਸ ਵੇਲੇ ਤੋਂ ਮੈਂ ਨਗਾਹੇ ਵਾਲੇ ਦਾ ਮੁਰੀਦ ਨਾ ਰਿਹਾ, ਮੈਂ ਆਪ ਦਾ ਹੋ ਗਿਆ ਹਾਂ। ਹੁਣ ਆਪ ਦਾ ਸਿੱਖ ਹਾਂ, ਆਪ ਦੇ ਚਰਨਾਂ ਦਾ ਸਿਦਕ ਭਰੋਸਾ ਹੈ।" ਗੁਰੂ ਜੀ ਬੋਲੇ-ਜੇ ਸਿਦਕ ਵਾਲੀ ਸਿੱਖੀ ਹੈ ਤਾਂ ਠੀਕ ਹੈ, ਪਰ ਸਿੱਖੀ ਕਠਨ ਹੈ ਸਿੱਖਾ! ਧਨ ਦੇਣਾ ਔਖਾ ਹੈ, ਪਰ ਫਿਰ ਬੀ ਦੇ ਸਕੀਦਾ ਹੈ, ਸਿਦਕ ਔਖਾ ਹੈ। ਸਿਦਕ ਧਾਰਨ ਵੇਲੇ ਦੇਈਦਾ ਕੁਝ ਨਹੀਂ, ਪਰ ਜਦ ਸਿਦਕ ਦਾ ਪਰਤਾਵਾ ਆਉਂਦਾ ਹੈ ਤਾਂ ਆਪਣਾ ਸਭ ਕੁਝ ਵਾਰਿਆ ਜਾਂਦਾ ਹੈ, ਸਗੋਂ ਸਿਦਕ ਵਿਚ ਆਪਾ ਬੀ ਵਾਰਨ ਹੋ ਜਾਂਦਾ ਹੈ। "ਸਿਕ ਬਲਾਵਾਂ ਨੂੰ ਛੈ ਕਰਦਾ ਹੈ। ਬੇਦਿਸਕੀ ਘਰ ਉਜਾੜਦੀ ਹੈ। ਬੇਸਿਦਕ ਆਦਮੀ ਐਉਂ ਹੈ ਜਿਵੇਂ ਵਾੜ ਤੋਂ ਬਿਨਾਂ ਖੇਤ। ਗੁਰੂ ਨਾਨਕ ਦਾ ਘਰ ਸਿਦਕ ਵਾਲੇ ਸਾਦਕਾਂ ਦਾ ਹੈ।" ਤਦ ਸਿੱਖ ਨੇ ਨੈਣ ਭਰ ਕੇ ਕਿਹਾ-ਸਿਦਕ ਆਪ ਦੀ ਦਾਤ ਹੈ, ਮੈਨੂੰ ਜਿਵੇਂ ਚਾਹੋ ਲਾ ਲਓ ਤੇ ਸਿਦਕ ਬਖ਼ਸ਼ੋ। ਮੈਂ ਆਪ ਦਾ ਹਾਂ, ਜਿਹੋ ਜਿਹਾ ਹਾਂ, ਆਪ ਦਾ ਹੋ ਚੁਕਾ ਹਾਂ। ਗੁਰੂ ਜੀ ਬੋਲੇ-ਠੀਕ ਅਰਦਾਸਾ ਸੋਧਣ ਵੇਲੇ ਪਹਿਲੇ ਪੀਰ ਨੂੰ ਛੱਡ ਚੁੱਕਾ ਸੈਂ? ਹੁਣ ਅੰਮ੍ਰਿਤ ਛਕੇਂਗਾ? ਰਹਿਤ ਰੱਖੇਂਗਾ, ਖਾਲਸੇ ਦਾ ਹੋ ਰਹੇਂਗਾ? ਵਣਜਾਰੇ ਕਿਹਾ-ਜੀ ਹਾਂ, ਸਭ ਕੁਝ ਆਪ ਦੀ ਦਾਤ ਹੈ, ਬਖ਼ਸ਼ੋ। ਤਦ ਵਣਜਾਰਾ ਸਿੰਘ ਸਜਿਆ, ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਸੋਹਣਾ "ਦੂਲਾ ਸਿੰਘ" ਬਣ ਗਿਆ ਤੇ ਗੁਰੂ ਘਰ ਦੀ ਸੇਵਾ ਪ੍ਰੇਮ ਕੇ ਕਰਦਾ ਰਿਹਾ।

ਇਸ ਸਾਖੀ ਵਿਚ ਜੋ ਭਾਈ ਰਾਮ ਕੌਰ ਜੀ ਨੇ ਵਰਤਦੀ ਦੇਖ ਕੇ ਲਿਖੀ ਹੈ, ਇਖ਼ਲਾਕ ਦੀ ਨਜ਼ਰ ਕੇਡੀ ਬ੍ਰੀਕ ਸਤਿਗੁਰੂ ਜੀ ਦੀ ਦਿੱਸ ਪੈਂਦੀ ਹੈ। ਜੇ ਵਣਜਾਰਾ ਨਗਾਹੇ ਦਾ ਮੁਰੀਦ ਹੈ ਤੇ ਐਵੇਂ ਸੰਸਾਰਕ ਇਕ ਲੋੜ ਨੂੰ ਗੁਰੂ ਕੀ ਸਹਾਇਤਾ ਮੰਗੀ ਹੈ ਤਾਂ ਗੁਰੂ ਜੀ ਉਸ ਦੇ ਦਸਵੰਧ ਦੇ ਆਪਣੇ ਆਪ ਨੂੰ ਹੱਕਦਾਰ ਨਹੀਂ ਸਮਝਦੇ, ਚਾਹੇ ਉਹ ਧਨ ਉਸ ਵੇਲੇ ਖ਼ਾਲਸਾ ਜੀ ਨੂੰ ਸੀਤ ਕਾਲ ਦੇ ਬਸਤਰ ਰਜ਼ਾਈਆਂ ਤੁਲਾਈਆਂ ਲਈ ਬਖ਼ਸ਼ ਦਿੱਤਾ ਸੀ ਤਦ ਭੀ ਉਸ ਧਨ ਤੋਂ ਉਪਰਾਮਤਾ ਰੱਖੀ। ਜਦੋਂ ਸਿੱਖ ਨੇ ਕਿਹਾ ਕਿ ਮੈਂ ਨਗਾਹੇ ਵਾਲੇ ਨੂੰ ਛੱਡ ਕੇ ਆਪ ਦਾ ਹੋ ਕੇ ਅਰਦਾਸ ਕੀਤੀ ਸੀ ਤੇ ਹੁਣ ਆਪ ਦਾ ਹਾਂ ਤਾਂ ਆਪ ਮੰਨੇ ਪਰ ਅਜੇ ਬੀ ਹੋਰ ਤਸੱਲੀ ਕਰਦੇ ਹਨ ਕਿ ਮਤਾਂ ਧਨ ਦੇ ਮਤਲਬ ਲਈ ਹੀ ਆਖਦਾ ਹੋਵੇ ਤੇ ਸਿੱਖੀ ਧਾਰਦਾ ਹੋਵੇ ਤਾਂ ਆਪ ਨੇ ਖ਼ਾਲਸਾ ਸਜਣ ਲਈ ਕਿਹਾ ਤੇ ਖ਼ਾਲਸਾ ਸਜ ਕੇ ਆਪੇ ਤਕ ਵਾਰ ਦੇਣ ਦੇ ਸਮੇਂ ਆ ਪੈਣ ਦੀ ਕੁਰਬਾਨੀ ਕਰਨ ਦੀ ਕਸਵੱਟੀ ਬੀ ਦਿਖਾ ਦਿੱਤੀ। ਹੁਣ ਜਦ ਸਿੱਖ ਨੇ ਸਭ ਕੁਝ ਮੰਨਿਆਂ ਤੇ ਅੰਮ੍ਰਿਤ ਛਕਿਆ ਤਾਂ ਸਦਾਚਾਰ ਦੇ ਸਰਦਾਰ ਨੇ ਮੰਨਿਆਂ ਕਿ ਨਿਰੋਲ ਗੁਰੂ ਕਾ ਸਿੱਖ ਹੈ ਤਾਂ ਉਸ ਦਸਵੰਧ ਆਪਣਾ ਜਾਣ ਕੇ ਅੰਗੀਕਾਰ ਕੀਤਾ ਤੇ ਉਹ ਧਨ ਖ਼ਾਲਸੇ ਨੂੰ ਗਰਮ ਕੱਪੜਿਆਂ ਲਈ ਬਖ਼ਸ਼ਿਆ।

ਇਨ੍ਹਾਂ ਦਿਨਾਂ ਵਿਚ ਇੱਥੇ ਕੁ ਵਾਰ ਹੀ ਇਹ ਸਾਖੀ ਵਰਤੀ ਸੀ, ਜੋ ਇਸ ਗੁਟਕੇ ਦੇ ਆਦਿ ਵਿਚ ਲਿਖੀ ਹੈ, ਕੋਮਲ ਹੱਥਾਂ ਵਾਲੇ ਲੜਕੇ ਦੀ ਜਿਸ ਨੂੰ ਸੇਵਾ ਕਰਨ ਦਾ ਉਪਦੇਸ਼ ਹੋਇਆ ਸੀ।

7.

ਇਧਰ ਇਹ ਧਰਮ ਪ੍ਰਚਾਰ ਓਧਰ ਜੰਗ ਦੇ ਸਾਮਾਨ ਅਚਰਜ ਸੰਮੇਲਨ ਸੀ, ਸ਼ਾਂਤਿ ਰਸ ਤੇ ਬੀਰਤਾ ਦਾ। ਇਸੇ ਹੀ ਸਮੇਂ ਇਕ ਦਿਨ ਕਿਸੇ ਨੇ ਆਪ ਕੇ ਦੱਸਿਆ ਕਿ ਰਾਜਿਆਂ ਨੇ ਬਨਾਂ ਵਿਚ ਕੋਈ 'ਲੁਕਥਾਉਂ' ਬਣਾਏ ਹਨ, ਜਿੱਥੇ ਉਨ੍ਹਾਂ ਦੀ ਸੈਨਾਂ ਤੇ ਕਈ ਸਰਦਾਰ ਛਿਪੇ ਰਹਿੰਦੇ ਹਨ ਕਿ ਜੇ ਕਦੇ ਗੁਰੂ ਜੀ ਸ਼ਿਕਾਰ ਕਰਦੇ ਥੋੜੇ ਸਾਥੀਆਂ ਸਣੇਂ ਕਿਸੇ ਐਸੇ ਟਿਕਾਣੇ ਦੇ ਨੇੜੇ ਆ ਨਿਕਲੇ ਤਾਂ ਅਚਾਨਕ ਹਮਲਾ ਕਰਕੇ ਮਾਰ ਲਵਾਂਗੇ ਤੇ ਰੋਜ਼ ਰੋਜ਼ ਦੀ ਲੜਾਈ ਮੁਕ ਜਾਵੇਗੀ। ਗੁਰੂ ਜੀ ਸੁਣ ਕੇ ਚੁਪ ਕਰ ਰਹੇ, ਪਰ ਦੂਜੇ ਦਿਨ ਸਵੇਰੇ ਰਣਜੀਤ ਨਗਾਰਾ ਵੱਜ ਪਿਆ, ਜਿਸ ਦੀ ਸੱਦ ਸੁਣ ਕੇ ਖਾਲਸਾ

ਤਿਆਰ ਬਰ ਤਿਆਰ ਹੋ ਗਿਆ। ਗੁਰੂ ਸਾਹਿਬ ਆਪ ਬੀ ਕਮਰ ਕਸੇ ਕਰਕੇ, ਬਲੀ ਘੋੜੇ ਤੇ ਚੜ੍ਹਕੇ ਆ ਗਏ। ਨਾਲ ਦਲ ਲੈ ਲਿਆ ਤੇ ਓਸ ਰਾਹ ਤੁਰ ਪਏ, ਜਿਸ ਰਾਹੇ ਕਿ ਗਹਿਬਰ ਬਨਾਂ ਵਿੱਚ ਜਾ ਪਹੁੰਚਣ। ਨਗਾਰੇ ਵੱਜਦੇ ਤੇ ਸ਼ਲਕਾਂ ਹੁੰਦੀਆਂ, ਸ਼ਿਕਾਰ ਮਾਰਦੇ ਇਕ ਉੱਚੇ ਟਿੱਲੇ ਤੇ ਜਾ ਪਹੁੰਚੇ, ਚਾਰ ਚੁਫੇਰੇ ਪਹਾੜਾਂ ਦੇ ਬਨ ਵੇਖੇ। ਇੱਥੇ ਸਤਿਗੁਰੂ ਜੀ ਨੇ ਖੜੇ ਹੋ ਕੇ ਇਕ ਤੀਰ ਸੰਧਿਆ। (ਖਾ. ਤ੍ਵਾ. ਵਿਚ ਲਿੱਖਿਆ ਹੈ ਕਿ 1758 ਦੇ ਹੋਲੇ ਮਹੱਲੇ ਦੇ ਮਗਰੋਂ ਇਹ ਵਾਰਤਾ ਹੋਈ ਸੀ।)

ਕਵੀ ਸੰਤੋਖ ਸਿੰਘ ਜੀ ਇਸ ਦੀ ਉਪਮਾ ਲਿਖਦੇ ਹਨ:-

**ਗਰਜਿਓ ਗਗਨ ਭਈ ਧੁਨਿ ਭਾਰੀ।**
**ਇਮ ਸਭ ਸਬਲ ਅਵਾਜ਼ ਉਚਾਰੀ:-**
**'ਰਾਖ ਲੇਹੁ ਗੁਰ ਜੀ! ਰਖ ਲੇਹੂ!**
**'ਤੁਮ ਸਮਾਨਤਾ ਬਨਹਿ ਨ ਕੇਹੂ।**
**'ਤਜਹੁ ਛੋਭ ਉਰ ਕਰੁਨਾ ਕੀਜੈ।**
**'ਅਪਨੇ ਜਾਨਹੁ ਰਾਖੁ ਲਈਜੈ'।**

ਫਿਰ ਗੁਰੂ ਜੀ ਨੀਲੇ ਘੋੜੇ ਚੜ੍ਹੇ ਹੋਏ ਟਿੱਲੇ ਤੋਂ ਹੇਠਾਂ ਉਤਰੇ ਤੇ ਇਧਰ ਉਧਰ ਸ਼ਿਕਾਰਾਂ ਮਗਰ ਲੱਗ ਪਏ। ਇਸ ਤਰ੍ਹਾਂ ਖੇਡਦੇ ਮੱਲ੍ਹ ਦੇ ਘੋੜੇ ਸ਼ਿਕਾਰਾਂ ਮਗਰ ਸੱਟਦੇ ਬਹੁਤ ਦੂਰ ਨਿਕਲ ਗਏ। ਇੱਥੋਂ ਤਾਂਈਂ ਚਲੇ ਗਏ ਕਿ ਰਾਜਿਆਂ ਦੇ ਲੁਕ-ਥਾਂ ਮਾਰ ਹੇਠ ਜਾ ਪਹੁੰਚੇ।

ਰਾਜਿਆਂ ਦਾ ਵੱਡਾ ਡੇਰਾ ਹੁਣ ਨੇੜੇ ਸੀ। ਉਥੇ ਦੋ ਸਰਦਾਰ ਬਲੀਆ ਚੰਦ ਤੇ ਆਲਮ ਚੰਦ ਫੌਜ ਸਮੇਤ ਟਿਕੇ ਰਹਿੰਦੇ ਸਨ। ਇਹ ਸਹੀ ਕਰਕੇ ਕਿ ਗੁਰੂ ਜੀ ਅੱਜ ਸ਼ਿਕਾਰ ਚੜ੍ਹੇ ਹਨ ਤੇ ਇਸ ਪਾਸੇ ਨਿਕਲ ਆਏ ਹਨ ਓਹ ਤਿਆਰ ਹੋ ਰਹੇ ਸਨ, ਤੇ ਹੁਣ ਇਹ ਸੋ ਪਾ ਕੇ ਕਿ ਅੱਗੇ ਵਧ ਆਏ ਹਨ ਤੇ ਸਾਡੀ ਜ਼ੱਦ ਹੇਠਾਂ ਪਹੁੰਚ ਪਏ ਹਨ, ਓਹ ਬੜੇ ਹੀ ਖੁਸ਼ ਹੋਏ। ਹੁਕਮ ਹੋ ਗਿਆ ਅਸਵਾਰਾਂ ਨੂੰ ਸਵਾਰ ਹੋ ਜਾਓ, ਤੋੜੇ ਸੁਲਗਾ ਲਓ। ਹੁਕਮ ਹੋ ਗਿਆ ਰਾਖੀ ਦੇ ਪਿਆਦਿਆਂ ਨੂੰ ਕਿ ਤਿਆਰ ਹੋ ਜਾਓ ਧਾਵੇ ਲਈ। ਹੁਕਮ ਹੁੰਦੇ ਸਾਰ ਤਿਆਰ ਹੋ ਗਏ ਸਵਾਰ ਬੀ ਤੇ ਪੈਦਲ ਬੀ। ਦੋਏ ਹੁਣ ਜਿਧਰੋਂ ਸਿੱਖਾਂ ਦੀ ਬਿੜਕ ਆ ਰਹੀ ਸੀ, ਉਧਰ ਨੂੰ ਟੁਰ ਪਏ। ਤਾਹੀਓਂ ਪਤਾ ਲਗਾ ਕਿ ਖਾਲਸਾ ਜੀ ਨੂੰ ਆਪਣੇ ਬਹੁਤ ਨੇੜਿਓਂ

ਗੋਲੀ ਦੀ ਅਵਾਜ਼ ਆਈ ਤੇ ਪਲ ਕੁ ਮਗਰੋਂ ਸਵਾਰਾਂ ਦੇ ਸਿਰ ਦਿੱਸਣ ਲੱਗੇ ਤੇ ਸ਼ਲਕਾਂ ਹੋਣ ਲਗੀਆਂ। ਇਧਰ ਸਿੰਘ ਥੋੜੇ ਸਨ, ਕਿਉਂਕਿ ਗੁਰੂ ਜੀ ਅੱਗੇ ਵੱਧ ਆਏ ਸਨ, ਓਧਰ ਫੌਜ ਬਹੁਤ ਸੀ। ਜੋ ਸਿੰਘ ਨਾਲ ਸਨ, ਸਨ ਤਾਂ ਬਲਕਾਰੀ, ਪਰ ਕੁਛ ਕਿਸੇ ਵੇਲੇ ਕਿਸੇ ਗਰਬ ਦੀ ਗੱਲ ਕੀਤੀ ਸਾਨੇ ਕਿ ਖਾਲਸਾ ਹੁਣ ਬਹੁਤ ਬਲੀ ਹੋ ਗਿਆ ਹੈ, ਗੁਰੂ ਜੀ ਛੁੱਟੀ ਦੇ ਦੇਣ ਤਾਂ ਦਿੱਲੀ ਮਾਰ ਲਈਏ। ਹੁਣ ਵੇਲਾ ਆ ਗਿਆ ਇਨ੍ਹਾਂ ਦੇ ਪਰਤਾਵੇ ਦਾ। ਦੁਇ ਦਲ ਆਹਮੋ ਸਾਹਮਦੇ ਹੋ ਗਏ ਤੇ ਜਦ ਜੁੱਧ ਮਚ ਪਿਆ ਤਾਂ ਸ੍ਰੀ ਗੁਰੂ ਜੀ ਪੂਰਬ ਰੁਖ ਨੂੰ ਹੋ ਕੇ ਖਾਲਿਸੇ ਤੋਂ ਜ਼ਰਾ ਉਹਲੇ ਪਰ ਉਚੇਰੇ ਥਾਂ ਜਾ ਖੜੇ ਹੋਏ ਤੇ ਜੰਗ ਦਾ ਰੰਗ ਤੱਕਣ ਲੱਗੇ। ਜੁੱਧ ਖੂਬ ਛਿੜਿਆ ਤੇ ਖਾਲਸਾ ਖੂਬ ਲੜਿਆ, ਪਰ ਥੋੜੇ ਬਹੁਤਿਆਂ ਦੇ ਸਾਹਮਣੇ ਸਾਰੇ ਦਾਵਾਂ ਘਾਵਾਂ ਨੂੰ ਨਹੀਂ ਸਨ ਬਚਾ ਸਕਦੇ। ਲੜੇ, ਡਾਢੇ ਲੜੇ, ਵਧ ਵਧ ਕੇ ਲੜੇ ਪਰ ਬਹੁਤ ਜ਼ੋਰ ਪੈਣ ਤੇ ਪੈਰ ਪਿੱਛੇ ਨੂੰ ਹਟੇ। ਹੁਣ ਸ਼ਿਕਾਰ ਵਿਚ ਇਧਰ ਉਧਰ ਗਏ ਦਸਤੇ ਬੀ ਗੋਲੀ ਦੀ ਸ਼ੁੰਕਾਟ ਸੁਣ ਕੇ ਆ ਪਹੁੰਚੇ, ਲੜਦੇ ਸਿੰਘਾਂ ਵਿਚ ਫੇਰ ਸਾਹਸ ਭਰ ਗਿਆ ਤੇ ਸੰਗ੍ਰਾਮ ਘੋਰ ਮਚ ਪਿਆ। ਕੁਛ ਚਿਰ ਸੰਗ੍ਰਾਮ ਹੋ ਕੇ ਸਿੱਖਾਂ ਦੇ ਮਨ ਫੇਰ ਘਬਰਾ ਵਿਚ ਆ ਗਏ, ਵਧੇਰੇ ਵੁਸ ਵੇਲੇ ਜਦ ਡਿੱਠੋ ਨੇ ਕਿ ਸ੍ਰੀ ਕਲਗੀਧਰ ਜੀ ਵਿੱਚ ਨਹੀਂ ਹਨ। ਵਿਚਾਰਨ ਲਗੇ:-

**'ਹਮਕੋ ਛੋਰਿ ਗਏ ਕਰ ਭਾਣਾ।**
**'ਕੋ ਜਾਣਹਿ ਮਨ ਮਹਿਂ ਕਜਾ ਆਣਾ।'** (ਸੂ. ਪ੍ਰ.)

ਐਉਂ ਸੋਚਕੇ ਜਦ ਬਚਾਵੇਂ ਦਾਉ ਪੈਰ ਪਿੱਛੇ ਖਿਸਕਾਇਆ ਤਾਂ ਪਹਾੜੀਏ ਜ਼ੋਰ ਪਾ ਕੇ ਮਗਰ ਵਧੇ। ਚਾਹੋ ਫਿਰ ਫਿਰ ਕੇ ਪਹਾੜੀਆਂ ਨਾਲ ਸੁਹਣਾ ਮੁਕਾਬਲਾ ਕਰਦੇ ਰਹੇ ਪਰ ਪੈਰ ਨਾਂ ਇਕ ਥਾਂ ਬਝਦੇ। ਪੈਂਤੜਾ ਪਿੱਛੇ ਸੱਟੀ ਜਾਣਾ ਤੇ ਸਫ ਨਾਂ ਉਖੜਨ ਦੇਣੀ ਤੇ ਲੜਦੇ ਚੱਲਣਾ ਇਉਂ ਜਿਵੇਂ ਵੱਧ ਕੇ ਲੜ ਰਹੇ ਹਨ, ਇਹ ਗੁਣ ਜਾਪਦਾ ਹੈ ਖਾਲਸੇ ਨੇ ਮੁੱਢ ਤੋਂ ਸਿੱਖਣਾ ਸ਼ੁਰੂ ਕੀਤਾ ਹੋਯਾ ਸੀ। ਇਸ ਅਕਲ ਨਾਲ ਪਿਛੇ ਹਟਦਿਆਂ ਤੇ ਤਕੜਾਈ ਨਾਲ ਲੜਦਿਆਂ ਬਹੁਤ ਸਿੱਖ ਕੱਟ ਗਏ ਤੇ ਕੋਈ ਆਸ ਬਚਣੇ ਦੀ ਨਾਂ ਰਹੀ। ਤਦੋਂ ਨੂੰ ਹੋਸ਼ ਆਈ ਕਿ ਬਲਾਂ ਦੇ ਦਾਤੇ ਸ੍ਰੀ ਕਲਗੀਧਰ ਜੀ ਬਿਨਾਂ ਅਸੀਂ ਕੁਛ ਨਾਂ ਸਾਰ ਸਕੇ, ਸਾਰਾ ਬਲ ਪਾਇਆ ਪਰ ਫਤੇ ਨਾਂ ਆਈ।

ਓਹ ਵਾਹਿਗੁਰੂ ਜੀ ਦੇ ਹਨ, ਫਤੇ ਉਨ੍ਹਾਂ ਦੇ ਹੱਥ ਹੈ। ਸਾਡੇ ਵਿਚ ਸਤਿਗੁਰ ਨੇ ਆਪਣੇ ਆਪ ਤੇ ਭਰੋਸਾ ਭਰ ਦਿੱਤਾ ਹੈ। ਅਸੀਂ ਸ੍ਵੈ ਟੇਕ ਵਾਲੇ ਬੰਦੇ ਬਣਾਏ ਗਏ ਹਾਂ, ਪਰ ਏਹੋ ਸ੍ਵੈ ਟੇਕ ਕਿਸੇ ਵੇਲੇ ਵਧਕੇ ਹੰਕਾਰ ਬਣ ਜਾਂਦੀ ਹੈ। ਸਤਿਗੁਰ ਨੂੰ ਚੜ੍ਹਦੀਆਂ ਕਲਾਂ ਤਾਂ ਪਜਾਰੀਆਂ ਹਨ ਪਰ ਹੰਕਾਰ ਨਹੀਂ ਭਾਉਂਦਾ, ਖਬਰੇ ਇਸੇ ਕਰਕੇ ਲੋਪ ਹੋ ਰਹੇ ਹਨ। ਇਹ ਕੁਛ ਵਿਚਾਰਾਂ ਕਰਦੇ ਕੁਝ ਸਿੰਘ ਘੋੜੇ ਦੁੜਾ ਕੇ ਪੂਰਬਲੀ ਦਿਸ਼ਾ ਨੂੰ ਦੌੜੇ ਤੇ ਸੱਚੇ ਪਾਤਸ਼ਾਹ ਨੂੰ ਲੱਭਿਆ। ਆਪ ਪੂਰਬ ਦਿਸ਼ਾ ਵੱਲ ਨੂੰ ਇਕ ਡਾਢੇ ਸੁਹਣੇ ਉੱਚੇ ਨਜ਼ਾਰੇ ਵਾਲੇ ਥਾਂ ਘੋੜੇ ਤੇ ਸਨ ਤੇ ਜੰਗ ਦਾ ਰੰਗ ਤੱਕ ਰਹੇ ਸਨ ਕਿ ਸਿੰਘ ਅੱਪੜ ਪਏ ਤੇ ਬਿਰਦ ਦਾ ਵਾਸਤਾ ਪਾ ਕੇ ਪੁਕਾਰੇ "ਸੱਚੇ ਪਾਤਸ਼ਾਹ ਜੀ ਰੱਖ ਲਓ, ਤੇਰੇ ਹਾਂ ਤੇਰੇ, ਮਾੜੇ ਚੰਗੇ ਤੇਰੇ ਹਾਂ। ਸਾਡੇ ਅਵਗੁਣ ਨਾਂ ਤੱਕੋ, ਅਪਣੇ ਬਿਰਦ ਵਲ ਤੱਕੋ। ਹੇ ਦਾਤਾ! ਬਿਰਦ ਬਾਣੇ ਦੀ ਲਾਜ ਰੱਖੋ। ਆਪਣੇ ਖਾਲਸੇ ਨੂੰ ਆਪ ਬਚਾਓ। ਆਪ ਦਾ ਬਿਰਦ ਹੈ ਖਾਲਸੇ ਦੀ ਹਰ ਬਾਬ ਰੱਖਿਆ ਕਰਨੀ, ਸਭ ਥਾਈਂ ਸਹਾਈ ਹੋਣਾ, ਪਾਤਸ਼ਾਹ ਇਸ ਵੇਲੇ ਬਾਹੁੜੀ ਕਰੋ ਤੇ ਖਾਲਸੇ ਦੀ ਹਾਰ ਨਾਂ ਹੋਵੇ"। ਇਹ ਪੁਕਾਰ ਸੁਣਕੇ ਗੁਰੂ ਜੀ ਤੱਕੇ, ਮੁਸਕ੍ਰਾਏ ਤੇ ਭੱਥੇ ਵਿੱਚੋਂ ਤੀਰ ਲਿਆ, ਤੇ ਸਿੰਘਾਂ ਵੱਲ ਤੱਕਕੇ ਬੋਲੇ:-

**ਸਿਦਕ ਪੁਕਾਰੇ ਖਾਲਸਾ ਗੁਰ ਕੀ ਬਾਣੀ ਪਾਠ॥**
**ਆਪ ਸਿੰਘ ਆਪੇ ਬਿਪਨ ਬਿਰਦ ਬਿਹਾਰੀ ਰਾਠ॥**

ਇਸ ਦਾ ਅਰਥ ਭਾਵ ਹੈ:- 'ਤੁਸੀਂ ਆਖਦੇ ਸਾਓ ਕਿ ਬਨ ਅਸੀਂ ਹਾਂ ਆਪ, ਬਨਾਂ ਦੇ ਸ਼ੇਰ ਅਸੀਂ ਹਾਂ ਆਪ, ਬਾਣੀ ਦਾ ਪਾਠ ਕਰਦੇ ਹੋਏ ਸਿਦਕ ਕੂਕਦੇ ਸਾਓ ਪਾਵ ਅਭਿਮਾਨ ਵਿਚ ਸਾਓ ਤੇ ਆਖਦੇ ਸਾਓ: ਅਸੀਂ ਰਾਠ ਹੋ ਗਏ ਹਾਂ, ਹੁਣ ਬਿਹਾਰੀ ਪਾਵ ਸਾਨੂੰ ਬਿਰਦ ਦਾ ਵਾਸਤਾ ਕਿਉਂ ਪਾਉਂਦੇ ਹੋ?' ਇਹ ਵਾਕ ਖਾਲਸੇ ਨੂੰ ਹਉਂ ਤੋਂ ਖਾਲੀ ਪਰ ਸਿਦਕ ਵਿਚ ਪਰਪੱਕ ਕਰਨੇ ਲਈ ਆਖੇ ਜਾਪਦੇ ਹਨ। (ਸੂ. ਪ੍ਰ. ਸੌ. ਸਾ.)

ਜਿਸ ਟਿਕਾਣੇ ਗੁਰੂ ਜੀ ਖੜੇ ਸੇ, ਸੋ ਬੜੇ ਲਾਭ ਦਾ ਟਿਕਾਣਾ ਸੀ। ਜੰਗ ਭੂਮੀ ਤੇ ਸਾਰੀ ਨਿਗਾਹ ਪੈਂਦੀ ਸੀ ਤੇ ਉਚੇਰਾ ਥਾਂ ਸੀ। ਇੱਥੋਂ ਹੁਣ ਸਤਿਗੁਰੂ ਜੀ ਨੇ ਤਾਕ ਕੇ ਇਕ ਤੀਰ ਚਲਾਇਆ ਜੋ ਸ਼ੂਕਦਾ ਗਿਆ ਤੇ ਵਧੇ ਆ ਰਹੇ ਦੁਸ਼ਮਨ ਵਿਚ ਵੱਜਾ। ਐਉਂ ਪੰਜ ਤੀਰ ਉਪਰੋਥਲੀ ਚਲਾਏ

ਜੋ ਐਨ ਟਿਕਾਣੇ ਪਹੁੰਚ ਕੇ ਜਾਪਦਾ ਹੈ ਕਿ ਵੈਰੀ ਦੇ ਜ਼ਰੂਰੀ ਬੰਦਿਆਂ ਨੂੰ ਲੱਗੇ ਕਿ ਉਨ੍ਹਾਂ ਪਰ ਅਚਾਨਕ ਮਾਰ ਪੈਣ ਨਾਲ ਤੇ ਜ਼ਰੂਰੀ ਆਦਮੀਆਂ ਦੇ ਡਿੱਗਣ ਨਾਲ ਵਧਣ ਦਾ ਚਾਉ ਥੰਮ੍ਹ ਗਿਆ ਤੇ ਝਿਜਕ ਕੇ ਖੜੋ ਗਏ। ਇਸ ਵੇਲੇ ਲਿਖਿਆ ਹੈ ਕਿ ਐਉਂ ਜਾਪੇ ਜਿਵੇਂ ਅਕਾਸ਼ ਵਿਚ ਦਲਾਂ ਦੇ ਦਲ ਛਾ ਗਏ। ਆਏ ਸਿੰਘਾਂ ਨੂੰ ਗੁਰੂ ਜੀ ਨੇ ਦਿਖਾਇਆ ਤੇ ਆਗਜਾ ਕੀਤੀ ਕਿ ਜਾਓ ਲੜੋ, ਅਸੀਂ ਐਥੋਂ ਮੈਦਾਨ ਸੰਭਾਲਾਂਗੇ। ਇਹ ਰੰਗ ਵੇਖ ਕੇ ਗੁਰੂ ਜੀ ਦੇ ਪੰਜਾਂ ਤੀਰਾਂ ਦੀ ਬਰਕਤ ਨਾਲ ਦੁਸ਼ਮਨ ਦੇ ਪੈਰ ਅਟਕਦੇ ਤੱਕ ਕੇ ਏਹ ਸਿੰਘ ਜੋ ਵਾਸਤਾ ਪਾਉਣ ਆਏ ਸੇ ਮੁੜ ਪਏ ਤੇ ਲੜ ਰਹੇ ਖਾਲਸੇ ਨੂੰ ਪੁਕਾਰ ਕੇ ਦੱਸ ਦਿੱਤਾ ਕਿ ਗੁਰੂ ਜੀ ਰਿੜੀਏ ਖੜੇ ਤੀਰ ਚਲਾ ਰਹੇ ਹਨ, ਦੇਖੋ ਦੁਸ਼ਮਨ ਰੁਕ ਗਿਆ ਹੈ। ਔਹ ਤੱਕੋ ਕਿੰਨੇ ਪਹਾੜੀਏ ਆਗੂ ਤੀਰ ਪ੍ਰੋਤੇ ਡਿੱਗੇ ਹਨ, ਅਸਮਾਨਾਂ ਵਲ ਵੇਖੋ ਕਿ ਅਗੰਮੀ ਫੌਜਾਂ ਦੇ ਕਿਵੇਂ ਝਾਂਵਲੇ ਪੈ ਰਹੇ ਹਨ। ਨੱਠੇ ਜਾਂਦੇ ਤੇ ਮਾਰ ਦੀ ਜ਼ਦ ਹੇਠਾਂ ਮਾਰ ਖਾ ਰਹੇ ਖਾਲਸੇ ਵਿਚ ਨਵੀਂ ਜਾਨ ਆ ਗਈ, ਸਾਰੇ ਰੁਕ ਗਏ ਤਾਂ ਪੈਰ ਜਮਾ ਕੇ ਅੜ ਖੜੋਤੇ। ਹੁਣ ਜੁੱਧ ਹੋਰ ਸ਼ਕਲ ਪਕੜ ਗਿਆ। ਸਿੱਖਾਂ ਪਰ ਵਧੇ ਆਉਣਾ ਪਹਾੜੀਆਂ ਦਾ ਠੱਸਾ ਖਾ ਗਿਆ ਤੇ ਉਨ੍ਹਾਂ ਨੂੰ ਆਪਣੇ ਵਿੱਚੋਂ ਡਿਗਦੇ ਸਰਦਾਰ ਵੇਖ ਕੇ ਘਬਰਾ ਹੋਣ ਲੱਗਾ ਕਿ ਇਹ ਤੀਰ ਨਿਸ਼ਾਨਿਓਂ ਨਾ ਉਕਣ ਵਾਲੇ ਕਿੱਥੋਂ ਪੈ ਰਹੇ ਹਨ। ਸੋ ਬਚਾਉ ਦੀ ਵਿਚਾਰ ਕਰਕੇ ਓਹ ਰੁਕੇ। ਖਾਲਸੇ ਨੇ ਹੁਦ ਤੁਮਲ ਜੁੱਧ ਮਚਾ ਦਿੱਤਾ।

**ਤੁਮਲ ਜੁੱਧ ਤਬ ਹੋਵਨ ਲਾਗਾ।**
**ਮਨਹ ਰੁਦ੍ਰ ਰਸ ਸੋਵਤ ਜਾਗਾ।**
**ਭਿੜੇ ਭੇੜ ਭਟ ਮੁੜ ਮੁੜ ਲਰੇ।**
**ਜੇ ਭਾਜਤਿ ਧਰਿ ਧੀਰਜ ਖਰੇ।**
**ਹਤੀ ਸ਼ਲਖ ਗੁਲਕਨਿ ਕੀ ਐਸੇ**
**ਹਟਯੋ ਜਲਦ ਮੁਚਿ ਬਰਖਾ ਜੈਸੇ।** (ਸੂ. ਪ੍ਰ.)

ਪਹਾੜੀਆਂ ਦੇ ਦਿਲ ਵਧੇ ਹੋਏ ਸਨ। ਅਚਾਨਕ ਖਾਲਸੇ ਦੇ ਪੈਰ ਜਮਾ ਕੇ ਲੜਨ ਤੇ ਸਗੋਂ ਹੱਲਾ ਕਰਕੇ ਆਉਣ ਨੇ ਉਨ੍ਹਾਂ ਦੇ ਕ੍ਰੋਧ ਨੂੰ ਬੀ ਸਾਨ ਚਾੜ੍ਹਿਆ। ਦੁਵੱਲੀ ਸੰਗ੍ਰਾਮ ਖੂਬ ਜ਼ੋਰ ਦਾ ਹੋਇਆ। ਦੁਵੱਲੀ

ਸ਼ਸਤ੍ਰ ਚਲ ਰਹੇ ਹਨ, ਲਹੂ ਵਹਿ ਰਹੇ ਹਨ, ਬਸਤ੍ਰ ਭਿੱਜ ਰਹੇ ਹਨ, ਕ੍ਰੋਧ ਵਧ ਰਹੇ ਹਨ। ਜਿੱਥੇ ਗੁਰੂ ਜੀ ਖੜੇ ਸਨ ਕਰੌਂਦੇ ਦਾ ਬੂਟਾ ਸੀ। ਆਪ ਓਥੇ ਖੜੇ ਹਨ। 'ਸਭ ਥਾਈਂ ਹੋਹਿ ਸਹਾਇ' ਹੋਣ ਵਾਲੇ ਸਹਾਈ ਹੋ ਰਹੇ ਹਨ। ਆਪ ਦੇ ਅਚੁੱਕ ਤੀਰ ਆ ਰਹੇ ਹਨ। ਖਾਲਸਾ ਥੋੜਾ ਹੈ, ਪਹਾੜੀਏ ਬਹੁਤ ਹੀ ਵਧੀਕ ਹਨ, ਪਰ ਥੋੜੇ ਸ਼ੇਰ ਹੁਣ ਪਤਾ ਨਹੀਂ ਕਿਸ ਸਾਹਸ ਵਿਚ ਆਏ ਹਨ ਕਿ ਮਾਨੋਂ ਹੱਲਾ ਕਰਨੇ ਵਾਲੇ ਇਹੋ ਹਨ। ਸਤਿਗੁਰ ਦੇ ਤੀਰ ਨਿਸ਼ਾਨੇ ਬੰਨ੍ਹ ਬੰਨ੍ਹ ਕੇ ਪੈਂਦੇ ਤੇ ਵੈਰੀ ਦਲ ਵਿਚ ਓਹ ਪਤੇ ਦੇ ਨਿਸ਼ਾਨੇ ਫੁੰਡਦੇ ਹਨ ਕਿ ਉਨ੍ਹਾਂ ਦੇ ਸਾਹਸ ਨੂੰ ਤੋੜਦੇ ਹਨ ਤੇ ਹੈਰਾਨੀ ਤੇ ਘਬਰਾ ਪਾਉਂਦੇ ਹਨ। ਖਾਲਸਾ ਜੀ ਆਪਣੇ ਸਦਾ ਸਹਾਈ ਮਾਲਕ ਦੇ ਕਰਤੱਵ ਨੂੰ ਵੇਖਦੇ ਹਨ ਤੇ ਪ੍ਰਤੀਤ ਕਰ ਰਹੇ ਹਨ ਕਿ ਅਸੀਂ ਥੋੜੇ ਸੀ, ਗੁਰੂ ਕਾ ਉੱਚਾ ਹੱਥ ਦੁਸ਼ਮਨ ਤੇ ਕਹਿਰ ਕਰ ਰਿਹਾ ਹੈ, ਗ਼ੈਬੀ ਫੌਜਾਂ ਸਾਡੀ ਮਦਦ ਕਰ ਰਹੀਆਂ ਹਨ, ਲਿਖਿਆ ਹੈ:-

**"ਪਰੀ ਅਕਾਸ਼ੀ ਫੌਜਾਂ ਆਇ।**
**ਜਿਤ ਕਿਤ ਦੇਖ ਰਹੇ ਬਿਸਮਾਇ।"** (ਸੂ. ਪ੍ਰ.)

ਵਧੇ ਹੌਸਲੇ ਵਿਚ, ਵਧੇ ਸ੍ਵੈ-ਭਰੋਸੇ ਵਿਚ ਖਾਲਸਾ ਡਾਹਢਾ ਅੜਕੇ ਲੜਿਆ। ਖਾਲਸੇ ਦੇ ਬੀਰ ਰਸ ਦਾ ਨਕਸ਼ਾ ਇਸ ਵੇਲੇ ਦੇ ਜੁੱਧ ਵਿਚ ਕਵੀ ਜੀ ਨੇ ਇਉਂ ਬੱਧਾ ਹੈ:-

**"ਪਰ੍ਹਾ ਬੰਧ ਜਨੁ ਘਨ ਘਟ ਆਈ।**
**ਗਨ ਗੁਲਕਾਂ ਬਰਖਾ ਬਰਖਾਈ।**
**ਤੁਪਕਨਿ ਕੜਕ ਗਾਜ ਜਨੁ ਪਰੈ।**
**ਛੁਟੇ ਪਲੀਤੇ ਧੁਖ ਧੁਖ ਟਰੈਂ।**
**ਦੁੰਦਭਿ ਢੋਲਨਿ ਸ਼ਬਦ ਮਹਾਨਾ।**
**ਜਨੁ ਬਰਖਤਿ ਘਨ ਧੁਨਿ ਗਰਜਾਨਾ।**
**ਕ੍ਰਿਖਿ ਪਾਕੀ ਸਮ ਪਰਮ ਪਹਾਰੀ।**
**ਤੋਰ ਫੋਰ ਦੂਰਨ ਕਰਿ ਡਾਰੀ।**
**ਹੋਲਾ ਘਾਲ ਖਾਲਸਾ ਲਰਿਓ।**
**ਭਾਗਜੇ ਪ੍ਰਥਮ ਲਾਜ ਕਰਿ ਮੁਰਿਓ।"** (ਸੂ. ਪ੍ਰ.)

ਇਹ ਹਾਲ ਵੇਖੇਕੇ ਬਲੀਆ ਚੰਦ ਨੂੰ ਬੜੀ ਸ਼ਰਮ ਆਈ ਕਿ ਇਤਨੇ ਥੋੜਿਆਂ ਨਾਲ ਲੜ ਕੇ ਉਨ੍ਹਾਂ ਨੂੰ ਮੈਦਾਨੋਂ ਨਸਾ ਕੇ ਕਟਾ ਵੱਢ ਕਰਦਿਆਂ ਇਹ ਪੈਂਤੜਾ ਖਾਲਸੇ ਨੇ ਕੈਸਾ ਬਦਲਿਆ ਹੈ ਕਿ ਸਾਨੂੰ ਲੈਣੇ ਦੇ ਦੇਣੇ ਪੈ ਗਏ ਹਨ। ਕ੍ਰੋਧ ਖਾ ਕੇ ਨਜ਼ਰ ਪਾ ਕੇ ਤੱਕਿਓਸੁ ਤਾਂ ਆਪਣੀ ਸੈਨਾ ਕਿਤੇ ਵਧੀਕ ਖਾਲਸੇ ਤੋਂ ਪਈ ਦਿੱਸੇ; ਤਾਂ ਹੁਣ ਆਪ ਅੱਗੇ ਵਧਿਆ ਕਿ ਫੌਜ ਦਾ ਹੌਂਸਲਾ ਵਧਾਕੇ ਟੁੱਟ ਕੇ ਪਵੇ ਤੇ ਖ਼ਾਲਸੇ ਦੇ ਪੈਰ ਉਖੇੜ ਦੇਵੇ। ਉਸ ਨੂੰ ਇਕ ਹੜ੍ਹ ਵਾਂਗ ਵਧਿਆ ਆਉਂਦਾ ਦੇਖ ਕੇ ਉਦੈ ਸਿੰਘ ਸ਼ੇਰ ਵਾਂਙੂ ਗਰਜ ਕੇ ਅੱਗੇ ਵਧਿਆ ਤੇ ਕੁਛ ਸਿੰਘ ਉਸ ਦੇ ਨਾਲ ਗੱਜ ਵੱਜ ਕੇ ਵਧੇ। ਦੂਜੇ ਪਾਸੇ ਆਲਮ ਚੰਦ ਨੇ ਡਿੱਠਾ ਕਿ ਸਾਥੀ ਸੂਰਮਾ ਵਧ ਕੇ ਪਿਆ ਹੈ, ਉਹ ਬੀ ਕ੍ਰੋਧ ਭਰ ਕੇ ਤੇ ਸੈਨਾ ਨੂੰ ਲਲਕਾਰ ਕੇ ਦੂਏ ਪਾਸੇ ਤੇ ਆ ਪਿਆ ਕਿ ਬਲੀਆ ਚੰਦ ਦੇ ਹੱਲੇ ਨੂੰ ਦੂਜੇ ਪਾਸਿਓਂ ਦੂਮਰਦਾ ਲਗ ਕੇ ਬਿਜਲੀ ਸੱਟ ਵਾਂਙੂ ਵੈਰੀ ਦਾ ਕ਼ਲਅ਼ ਕ਼ਮਅ਼ ਹੋ ਜਾਵੇ। ਪਰ ਇਸ ਦੀ ਇਸ ਚੜ੍ਹਾਈ ਨੂੰ ਤੱਕ ਕੇ ਇਧਰੋਂ ਆਲਮ ਸਿੰਘ ਨੇ ਸਿੰਘਾਂ ਨੂੰ ਲਲਕਾਰਿਆ ਤੇ ਆਪ ਅੱਗੇ ਹੋ ਕੇ ਵਧਿਆ। ਵੈਰੀ ਸਿਰ ਤੇ ਆ ਪੁੱਜਾ ਸੀ ਤੇ ਹੁਣ ਤਲਵਾਰ ਦੇ ਜੁੱਧ ਦਾ ਹੀ ਸਮਾਂ ਸੀ, ਸੋ ਦੁਇ ਸੂਰਮੇ ਜੁੱਟ ਪਏ। ਐਨ ਆਹਮੋ ਸਾਹਮਣੇ ਆ ਵੱਜੇ ਤੇ ਦਾਉ ਘਾਉ ਤੋਂ ਪਹਿਲਾਂ ਹੀ ਆਲਮ ਚੰਦ ਦਾ ਵਾਰ ਡਾਢੇ ਜ਼ੋਰ ਦਾ ਪਿਆ, ਜੋ ਆਲਮ ਸਿੰਘ ਨੇ ਢਾਲ ਤੇ ਬੜੇ ਬਲ ਨਾਲ ਰੋਕਿਆ। ਹੁਣ ਦਾਉ ਘਾਉ ਤਲਵਾਰ ਦੇ ਲੱਗੇ ਹੋਣ। ਦੁਏ ਸੂਰਮੇ ਸਨ ਤੇ ਦੁਏ ਤਲਵਰੀਏ ਸਨ, ਦੁਹਾਂ ਦੇ ਜਤਨਾਂ ਦਾ ਫਲ ਇਹ ਹੋਇਆ ਕਿ ਆਲਮ ਸਿੰਘ ਦਾ ਵਾਰ ਕਾਰੀ ਪਿਆ। ਆਲਮ ਚੰਦ ਦਾ ਸੱਜਾ ਹੱਥ ਤਲਵਾਰ ਸਣੇ ਕੱਟ ਗਿਆ। ਇਹ ਰਣਤੱਤੇ ਵਿਚ, ਜਿਸ ਵੇਲੇ ਕਿ ਆਲਮ ਚੰਦ ਦਾ ਵਾਰ ਦੱਸਦਾ ਸੀ ਕਿ ਆਲਮ ਸਿੰਘ ਦਾ ਸੀਸ ਹੈ ਨਹੀਂ, ਆਲਮ ਸਿੰਘ ਦਾ ਵਾਰ ਐਸਾ ਪਿਆ ਕਿ ਉਸ ਦਾ ਕੱਟਿਆ ਹੱਥ ਤੇ ਤਲਵਾਰ ਥੱਲੇ ਆ ਪਏ, ਤਾਂ ਪਹਾੜੀਆਂ ਨੇ ਛੇਤੀ ਨਾਲ ਅੱਗੇ ਵਧ ਕੇ ਆਲਮ ਚੰਦ ਨੂੰ ਬਚਾਇਆ ਤੇ ਉਹ ਪਿਛਲੇ ਪੈਰੀਂ ਆਪਣੀ ਸੈਨਾਂ ਵਿਚ ਗੁੰਮ ਹੋ ਗਿਆ। ਸਾਥੀਆਂ ਦਾ ਜੋਸ਼ ਫੁੱਟ ਗਿਆ ਤੇ ਪੈਰ ਪਿੱਛੇ ਹਟੇ। ਦੂਜੇ ਪਾਸੇ ਬਲੀਆ ਚੰਦ ਬੰਦੂਕਾਂ ਦੀ ਸ਼ਲਕ ਕਰਦਾ ਸੈਨਾਂ ਸਣੇ ਵਧਿਆ ਆ ਰਿਹਾ ਸੀ, ਉਸ ਦੀ ਸੈਨਾ ਦੇ ਢੋਲ ਵੱਜ ਰਹੇ ਬੀਰਾਂ ਵਿਚ ਉਤਸ਼ਾਹ ਭਰ ਰਹੇ ਸਨ ਤੇ ਸੂਰਮੇ ਤੀਰ

ਤੁਫੰਗ ਚਲਾਉਂਦੇ ਆ ਰਹੇ ਸਨ। ਉਦੇ ਸਿੰਘ ਇਧਰੋਂ ਡਟ ਕੇ ਪੈਰ ਜਮਾ ਕੇ ਵਧ ਰਿਹਾ ਸੀ ਕਿ ਸਿੰਘਾਂ ਵਲ ਤੱਕ ਕੇ ਬੋਲਿਆ: ਬੰਦੂਕਾਂ ਦੀ ਸ਼ਲਕ ਕਰੋ। ਗੱਲ ਕੀ ਦੁਵੱਲੀ ਐਉਂ ਤੀਰਾਂ ਤੇ ਬੰਦੂਕਾਂ ਦੇ ਵਾਰ ਚੱਲੇ ਕਿ ਮਾਨੋਂ ਗੜਿਆਂ ਦੀ ਬਰਖ਼ਾ ਹੋ ਰਹੀ ਹੈ। ਦੁਇ ਦਲ ਅਜੇ ਇੰਨੀ ਨੇੜੇ ਆਏ ਹੀ ਸਨ ਕਿ ਹੁਣ ਸ਼ਮਸ਼ੇਰਾਂ ਦਾ ਜੰਗ ਹੱਥੋ ਹੱਥੀ ਹੋ ਪਏ ਕਿ ਬਲੀਆ ਚੰਦ ਦੀ ਜੰਘ ਵਿਚ ਇਕ ਸ਼ੂਕਦੀ ਗੋਲੀ ਲਗ ਪਈ। ਗੋਲੀ ਜ਼ਰਾ ਕਰਾਰੀ ਲੱਗੀ ਤੇ ਉਹ ਬੇਤਾਬ ਹੋਕੇ ਪਿੱਛੇ ਮੁੜਿਆ। ਸਰਦਾਰ ਦਾ ਪਿੱਠ ਦਿਖਾਉਣਾ ਸੀ ਕਿ ਫੌਜ ਹਿਰਾਸ ਹੋ ਗਈ ਤੇ ਉਹ ਬੀ ਮਾਨੋਂ ਪੈਰ ਸਿਰ ਤੇ ਧਰਕੇ ਪਿੱਛੇ ਮੁੜੀ। ਇਹ ਮੁੜਨਾ ਐਸਾ ਸੀ ਕਿ ਸਾਰੀ ਪਹਾੜੀ ਸੈਨਾ ਧੀਰਜ ਛੋੜ ਕੇ ਭੱਜ ਗਈ। ਭਜਦਿਆਂ ਮਗਰ ਕੁਛ ਦੂਰ ਖਾਲਸੇ ਨੇ ਪਿੱਛਾ ਕੀਤਾ ਜੋ ਤ੍ਰਾਸੇ ਹੋਏ ਭੱਜ ਹੀ ਜਾਣ, ਕਿਤੇ ਸਾਨੂੰ ਅਟਕ ਗਏ ਸਮਝ ਕੇ ਫਿਰ ਨਾ ਸਾਡੇ ਵਾਂਙੂ ਡਟ ਖੜੋਨ। ਜਦੋਂ ਨੂੰ ਸਾਰੇ ਭੱਜ ਗਏ ਤੇ ਦੂਰ ਨਿਕਲ ਗਏ ਤਾਂ ਖਾਲਸੇ ਜੀ ਨੇ ਡਿੱਠਾ ਕਿ ਅਸਮਾਨ ਸਾਫ਼ ਹੈ, ਜੋ ਗੁਪਤ ਸੈਨਾਂ ਦਾ ਪ੍ਰਭਾਵ ਪੈਂਦਾ ਸੀ, ਹੁਣ ਹੈ ਨਹੀਂ। ਠੰਢੀ ਹਵਾ ਟੁਰ ਰਹੀ ਹੈ, ਸਾਫ਼ੀ ਧੁੱਪ ਚਮਕ ਰਹੀ ਹੈ, ਤਾਂ ਗੁਰੂ ਜੀ ਵੱਲ ਨੂੰ ਮੁੜੇ। ਇਸ ਜੰਗ ਦੇ ਸਾਖੀ ਭਾਈ ਰਾਮ ਕੌਰ ਜੀ ਲਿਖਦੇ ਹਨ ਤੇ ਦੱਸਦੇ ਹਨ ਕਿ ਗੁਰੂ ਜੀ ਦੀ ਹਜ਼ੂਰੀ ਵਿਚ ਮੈਂ ਤਾਂ ਜੰਗ ਦੀ ਘਣਘੋਰਤਾ ਦੇਖਕੇ ਕੰਬ ਗਿਆ। ਮੈਨੂੰ ਸ਼ੋਕਾਤੁਰ ਵੇਖਕੇ ਗੁਰੂ ਜੀ ਨੇ ਧੀਰਜ ਦਿੱਤਾ ਤੇ ਸਮਝਾਇਆ ਕਿ ਮੈਦਾਨੇ ਜੰਗ ਵਿਚ ਮਰਿਆਂ ਨੂੰ ਵੇਖਕੇ ਸ਼ੋਕ ਨਹੀਂ ਕਰੀਦਾ। ਰਾਮ ਕੁਇਰ ਜੀ ਲਿਖਦੇ ਹਨ ਕਿ ਇਸ ਵੇਲੇ ਗੁਰੂ ਜੀ ਨੇ ਇਕ ਭਵਿੱਖਤ ਆਖੀ ਕਿ ਰਾਮ ਕੁਇਰ ਨੂੰ ਸਾਥੋਂ ਮਗਰੋਂ ਚਿਰਕਾਲ ਸੰਸਾਰ ਪਰ ਰਹੇਂਗਾ। ਫਿਰ ਖਾਲਸੇ ਨੂੰ ਧੀਰਜ ਦਿੱਤਾ ਤੇ ਕਿਹਾ ਡਰੋ ਨਾ ਇਨ੍ਹਾਂ ਪਹਾੜੀਆਂ ਤੋਂ, ਤਕੜੇ ਹੋਵੋ। ਇਹ ਲੋਕ ਸਾਰੇ ਇਕ ਦਿਨ ਖਾਲਸੇ ਤੋਂ ਭੈ ਖਾਣਗੇ ਤੇ ਈਨਾਂ ਮੰਨਣਗੇ। ਫਿਰ ਸਤਿਗੁਰੂ ਜੀ ਨੇ ਮਹਾਂ ਸਿੰਘ ਤੋਂ ਜੰਗ ਦਾ ਵੇਰਵਾ ਸੁਣਿਆ, ਫਿਰ ਸ਼ਹੀਦ ਹੋਏ ਸਿੰਘਾਂ ਦੇ ਸਰੀਰ ਇਕੱਠੇ ਕਰਵਾ ਕੇ ਸਸਕਾਰੇ। ਘਾਇਲਾਂ ਨੂੰ ਨਾਲ ਲੈ ਚੱਲਣ ਦਾ ਪ੍ਰਬੰਧ ਕੀਤਾ ਤੇ ਸ਼ਾਮਾਂ ਵੇਲੇ ਫਤਹਿ ਦਾ ਨਗਾਰਾ ਵਜਾਉਂਦੇ ਅਨੰਦਪੁਰ ਆਏ, ਇਸ ਅਚਾਨਕ ਫਸ ਗਿਆਂ ਦੀ ਹਾਲਤ ਵਿਚ ਫਤਹਿ ਪਾਕੇ ਆਉਣ ਪਰ ਸਾਰੀ ਨਗਰੀ ਵਿਚ ਖੁਸ਼ੀ ਤੇ ਉਤਸ਼ਾਹ ਹੋਇਆ।

## 8

ਇਸ ਜੰਗ ਮਗਰੋਂ ਇਨ੍ਹਾਂ ਹੀ ਦਿਨਾਂ ਵਿਚ ਇਕ ਦਿਨ ਜਦ ਧਰਮ ਪ੍ਰਚਾਰ ਹੋ ਰਿਹਾ ਸੀ ਤਾਂ ਦੀਵਾਨ ਵਿਚ ਇਕ ਕਾਜ਼ੀ, ਜਿਸ ਦਾ ਨਾਉਂ ਸਾਲਾਰ ਦੀਨ ਸੀ, ਦਰਸ਼ਨਾਂ ਨੂੰ ਆਇਆ, ਇਹ ਭਲਾ ਪੁਰਖ ਸੀ, ਨੇਕ ਸੀ ਤੇ ਇਨਸਾਫ਼ ਕਰਦਾ ਸੀ, ਤਅੱਸਬ ਤੋਂ ਸੱਖਣਾ, ਮਰਦੇ-ਖ਼ੁਦਾ ਦੀ ਤਲਾਸ਼ ਵਾਲਾ ਸੀ, ਗੁਰੂ ਕੇ ਹਜ਼ੂਰ ਇਕ ਸਿੱਖ ਦੇ ਨਾਲ ਆਇਆ ਸੀ ਤੇ ਦੀਵਾਨ ਦੇ ਵਿਚ ਹਾਜ਼ਰ ਹੋਇਆ ਤਾਂ ਸਾਖੀਆਂ ਵਿਚ ਲਿਖਿਆ ਹੈ ਕਿ ਉਸ ਨੇ ਗੁਰੂ ਜੀ ਵਿਚ ਖ਼ੁਦਾ ਦੇ ਦਰਸ਼ਨ ਵਾਲਾ ਅਨੰਦ ਪਾਇਆ। ਬੈਠਾ ਰਿਹਾ ਤੇ ਸੁਖੀ ਹੁੰਦਾ ਰਿਹਾ, ਜਦੋਂ ਵਿਹਲ ਹੋਈ ਤਾਂ ਹਥ ਜੋੜ ਕੇ ਪੁੱਛਣ ਲੱਗਾ ਜੀ ਮੇਰਾ ਇਕ ਸੰਸਾ ਨਿਵਿਰਤ ਕਰੋ। ਗੁਰੂ ਜੀ ਨੇ ਕਿਹਾ, ਕਹੋ ਕਾਜ਼ੀ ਸਾਹਿਬ! ਕਾਜ਼ੀ ਬੋਲਿਆ-ਬਿਅਦਬੀ ਮਾਫ਼, ਮੈਂ ਆਪਨੂੰ ਵਰ ਦਾਨ ਦੇਂਦਿਆਂ ਦੇਖਕੇ ਸੋਚਦਾ ਰਿਹਾ ਹਾਂ ਕਿ ਜੇ ਰੱਬ ਨੇ ਅਜ਼ਲ ਤੋਂ ਸਭ ਦੀ ਕਿਸਮਤ ਲਿਖ ਰਖੀ ਹੈ, ਤਾਂ ਇਹ ਕੌਣ ਹਨ ਦੇਣਹਾਰੇ, ਤੇ ਜੇ ਸਭ ਨੇ ਆਪਣੇ ਕੀਤਿਆਂ ਦਾ ਫਲ ਭੁਗਤਦਾ ਹੈ ਤਾਂ ਇਹ ਕੌਣ ਹਨ ਮੇਟਣ ਵਾਲੇ। ਫਿਰ, ਮੈਨੂੰ ਮਾਫ ਕਰਨਾ, ਮੈਂ ਸੋਚਦਾ ਹਾਂ ਕਿ ਆਪ ਕਿਉਂ ਐਸਾ ਕਰ ਰਹੇ ਹੋ। ਗੁਰੂ ਜੀ ਸੁਣ ਕੇ ਮੁਸਕ੍ਰਾਏ ਤੇ ਹੱਥੋਂ ਮੁਹਰ ਉਤਾਰਕੇ ਕਹਿਣ ਲੱਗੇ, ਦੇਖੋ, ਦਿਖਾਕੇ ਫਿਰ ਮੁਹਰ ਤੇ ਸ਼ਾਹੀ ਲਾ ਕੇ ਕਾਗਤ ਪੁਰ ਲਾ ਕੇ ਦਿਖਾਈ ਤੇ ਕਿਹਾ ਦੇਖੋ ਅੱਖਰ ਓਹੋ ਹੀ ਹਨ, ਪਰ ਪੁੱਠਿਆਂ ਤੋਂ ਸਿੱਧੇ ਹੋ ਗਏ ਹਨ। ਕਾਜ਼ੀ ਸਾਹਿਬ! ਜਦੋਂ ਸਰਕਾਰੀ ਮੁਹਰ ਤੁਹਾਡੇ ਹਥ ਵਿਚ ਹੁੰਦੀ ਹੈ, ਕੀਹ ਸਾਰਦੀ ਹੈ? ਜਦੋਂ ਤੁਸੀਂ ਲਾ ਦਿੰਦੇ ਹੋ ਤਾਂ ਪਾਤਸ਼ਾਹੀ ਹੁਕਮ ਦਾ ਮੁੱਲ ਰੱਖਦੀ ਹੈ।

**ਕਾਜ਼ੀ ਸੁਣ ਮਨ ਭਇਓ ਅਨੰਦ।**
**ਠਾਂਢਾ ਭਇਓ ਹਾਥ ਦ੍ਵੈ ਬੰਦਿ।**
**ਝੁਕ ਝੁਕ ਕਰੈ ਸਲਾਮ ਅਗਾਰੀ।**
**ਗੁਰ ਤਾਰੀਫ ਬੁਲੰਦ ਉਚਾਰੀ।**

ਸਾਹਿਬ ਰਾਮ ਕੌਰ ਜੀ ਲਿਖਦੇ ਹਨ, ਕਾਜ਼ੀ ਨੇ ਆਖਿਆ:-

**ਐਨ ਖੁਦਾਇ ਅਬਲ ਗੁਰ ਆਮਦਹ।**
**ਕਦਮ ਮਿਸ਼ੂਤ ਬੰਦਹ ਜਹਾਨ ਪਾਰ ਕਰਦਮਹ।**

ਲਿਖਾਰੀਆਂ ਤੋਂ ਉਤਾਰੇ ਵਿਚ ਇਹ ਫਾਰਸੀ ਇਬਾਰਤ ਵਿਗੜ ਗਈ ਹੈ, ਮਤਲਬ ਇਹ ਹੈ, ਪਹਿਲੋਂ (ਦੇਖਦੇ ਹੀ) ਗੁਰੂ ਮੈਨੂੰ ਖੁਦਾ ਹੋ ਦਿੱਸਿਆ, ਆਪ ਦੇ ਚਰਨ ਦਾਸਾਂ ਨੂੰ ਵਡਿਆਈ ਦੇਣ ਵਾਲੇ ਹਨ, ਜਿਨ੍ਹਾਂ ਨੇ ਮੈਨੂੰ ਬੀ ਪਾਰ ਕਰ ਦਿੱਤਾ ਹੈ।

9.

ਦਿੱਲੀ ਨਗਰ ਹੈ। ਪਾਤਸ਼ਾਹੀ ਦਰਬਾਰ ਹੈ, ਦਿਲੀ ਦਾ ਸੂਬਾ ਇਕ ਫੌਜੀ ਸਰਦਾਰ ਨੂੰ ਆਖਦਾ ਹੈ-

ਸੂਬਾ ਦਿੱਲੀ— ਭਾਈ ਅਦੀਨਾ ਬੇਗ!

**ਕਾਹਿਲੂਰ ਕੀ ਦੂਣ ਸਿਧਾਰੋ। ਤਹਿ ਰਾਜਨ ਕੋ ਕਾਜ ਸੁਧਾਰੋ।**
**ਕੁਝਕ ਸੈਨ ਸ੍ਰੀ ਗੁਰੂ ਹਜ਼ੂਰ। ਪਾਇ ਰਖਜੋ ਤਿਸ ਦੇਸ ਫਤੂਰ।**
**ਹਜ਼ਰਤ ਕੋ ਆਯਹੁ ਪਰਵਾਨਾ। ਕਰਹੁ ਪ੍ਰਾਤਿ ਕਵੂ ਤਹਿੰ ਪ੍ਰਸਥਾਨਾ।**
(ਸੂ. ਪ੍ਰ.)

ਇਹ ਹੁਕਮ ਸੁਣ ਕੇ ਆਦੀਨਾਂ ਬੇਗ-ਪ੍ਰਸਿੱਧ ਨਾਮ ਦੀਨਾਂ ਬੇਗ-ਤਿਆਰ ਹੋ ਗਿਆ। ਆਦੀਨਾ ਬੇਗ ਇਕ ਮੁਗ਼ਲ ਸੈਨਾਪਤ ਸੀ, ਇਸਦਾ ਮਨਸਬ ਪੰਜ ਹਜ਼ਾਰੀ ਸੀ ਤੇ ਜੰਗ ਵਿਦਜਾ ਵਿਚ ਬੜਾ ਮੰਨਿਆਂ ਪ੍ਰਮੰਨਿਆਂ ਅਹੁਦੇਦਾਰ ਸੀ। ਦੂਜਾ ਸਰਦਾਰ ਜੋ ਇਸ ਮੁਹਿੰਮ ਲਈ ਚੁਣਿਆਂ ਗਿਆ, ਉਸ ਦਾ ਨਾਉਂ ਪੈਂਦਾ ਖਾਂ ਯਾ ਪ੍ਰਸਿੱਧ ਪੈਂਡੇ ਖਾਨ ਸੀ। ਇਹ ਬੀ ਪੰਜ ਹਜ਼ਾਰੀ ਮਨਸਬ ਰੱਖਦਾ ਸੀ ਅਤੇ ਮੰਨਿਆ ਪ੍ਰਮੰਨਿਆਂ ਜੋਧਾ ਸੀ। ਇਨ੍ਹਾਂ ਦੋਹਾਂ ਦੇ ਮਾਤਹਿਤ ਲਿਖਿਆ ਹੈ ਕਿ ਦਸ ਕੁ ਹਜ਼ਾਰ ਫੌਜ ਕਰ ਦਿਤੀ ਗਈ ਤੇ ਇਹ ਅਨੰਦਪੁਰ ਦੇ ਰਾਹੇ ਪੈ ਗਈ।

ਜਦੋਂ ਰਾਜਿਆਂ ਨੂੰ ਗੁਪਤ ਖਬਰ ਪਹੁੰਚ ਗਈ ਕਿ ਦੋ ਮਨਸਬਦਾਰ ਚੋਖੀ ਤੁਰਕਾਨੀ ਫੌਜ ਲੈ ਕੇ ਦਿੱਲੀ ਤੋਂ ਟੁਰ ਪਏ ਹਨ, ਤਾਂ ਇਹ ਭੀ ਗੁੰਦੀ ਗੌਂਦ ਅਨੁਸਾਰ ਅਗਲਵਾਂਢੀ ਜਾ ਕੇ ਮਿਲਣ ਲਈ ਅਨੰਦਪੁਰ ਤੋਂ ਉੱਪਰਲੇ ਰਾਹ ਟੁਰ ਪਏ ਤੇ ਚੋਖੀ ਦੂਰ ਅਗੇਰੇ ਜਾ ਮਿਲੇ। ਮੁਖੀ ਇਨ੍ਹਾਂ ਰਾਜਿਆਂ ਵਿਚ ਭੀਮ ਚੰਦ ਕਹਿਲੂਰੀਆ ਤੇ ਬੀਰਸਿੰਹ ਜਸਪਾਲ ਸੇ, ਇਨ੍ਹਾਂ

ਨੇ ਸਾਰੇ ਥਹੁ ਪਤੇ ਦਾਉ ਘਾਉ ਤੇ ਗੁਰੂ ਕੇ ਹਾਲ ਤੇ ਅਨੰਦਪੁਰ ਦੇ ਭੇਤ ਦੇ ਦੱਸ ਦਿੱਤੇ।

ਓਧਰ ਗੁਰੂ ਜੀ ਨੂੰ ਭੀ ਖਬਰ ਪਹੁੰਚ ਗਈ ਕਿ ਦਿੱਲੀ ਤੋਂ ਤੁਰਕਾਨੀ ਦਲ ਹਮਲਾ ਕਰਨ ਲਈ ਆ ਰਿਹਾ ਹੈ "ਆਨੇ ਚਢਾਇ ਹਯ ਦਸ ਹਜ਼ਾਰ –ਸੂ. ਪ੍ਰ.। ਦਸ ਹਜਾਰ ਤੁਰਕ ਕਾ ਅਸਵਾਰ ਆਏ –ਸੌ ਸਾਖੀ।", ਸਤਿਗੁਰੂ ਜੀ ਜੋ ਇਨ੍ਹਾਂ ਦਿਨਾਂ ਵਿਚ ਸਤ ਧਰਮ ਦੇ ਪ੍ਰਚਾਰ ਆਹਰ ਵਿਚ ਲਗ ਰਹੇ ਸੇ, ਸੁਣ ਕੇ ਮੁਸਕ੍ਰਾਏ। 'ਕਰਤਾ ਪੁਰਖ ਦੇ ਰੰਗ' ਕਹਿ ਕੇ ਹੁਣ ਬੀਰ ਰਸੀ ਠਾਠ ਵਲ ਰੁੱਝ ਪਏ, ਜਿਤਨੀ ਕੁ ਤਿਆਰੀ ਹੋ ਸਕਦੀ ਸੀ, ਕਰ ਲਈ। ਇਹ ਕਮਾਲ ਇਸ ਚੜ੍ਹਦੀਆਂ ਕਲਾਂ ਵਾਲੇ ਦਾਤੇ ਗੁਰੂ ਦਾ ਸੀ ਕਿ ਇਕ ਪਾਸੇ ਵਿਦਯਾ ਦਰਬਾਰ ਸਜਦੇ, ਕਵਿਤਾ ਹੁੰਦੀਆਂ, ਗ੍ਰੰਥ ਰਚੇ ਤੇ ਟੀਕੇ ਕੀਤੇ ਜਾਂਦੇ, ਦੂਜੇ ਪਾਸੇ ਧਰਮ ਪ੍ਰਚਾਰ ਹੁੰਦਾ, ਵਾਹਿਗੁਰੂ ਮਿਲਾਪ, ਸੰਸਾਰ ਸਾਗਰ ਤਰਨ ਦੇ ਉਪਰਾਲੇ ਹੁੰਦੇ ਤੇ ਜਗਤ ਨੂੰ ਨਿਸਤਾਰਾ ਮਿਲਦਾ। ਇਨ੍ਹਾਂ ਕਾਰਜਾਂ ਵਿਚ ਅਚਾਨਕ ਜੁੱਧਾਂ ਜੰਗਾਂ ਦੇ ਸਾਮਣੇ ਆ ਪੈਂਦੇ, ਆਪ ਨਿਰਹਿੱਲ ਅਡੋਲ ਆਪਣੇ ਰੰਗ ਰੱਤੇ ਹਰ ਆ ਪਏ ਮਾਮਲੇ ਦੇ ਸੁਲਝਾਉ ਵਿਚ ਲਗ ਪੈਂਦੇ, ਕੋਈ ਖੋਭ ਨਾ ਮੰਨਦੇ, ਕੋਈ ਦਿਲਝਵੀਂ ਨਾ ਖਾਂਦੇ, ਮਾਨੋਂ ਹਰ ਰੰਗ ਵਿਚ ਰੁੱਝ ਜਾਣ ਦੀ ਤਿਆਰੀ ਹਰ ਵੇਲੇ ਹੈ। ਫਿਰ ਜੁੱਧਾਂ ਜੰਗਾਂ, ਬੀਰ ਰਸੀ ਕੰਮਾਂ, ਰਾਜਨੈਤਕ ਮੁਸ਼ਕਲਾਂ ਵਿਚ ਕਦੇ ਸੱਚ ਨੂੰ ਹੱਥੋਂ ਨਾ ਦਿੰਦੇ, ਕਦੇ ਝੂਠ ਯਾ ਕਿਸੇ ਨੀਵੇਂ ਤਰੀਕੇ ਤੋਂ ਕੰਮ ਨਾ ਲੈਂਦੇ। ਜਿਸ ਵੇਲੇ ਖ਼ਬਰ ਮਿਲੀ ਕਿ ਤੁਰਕਾਨੀ ਦਲ ਰੋਪੜ ਲੰਘ ਚੁਕਾ ਹੈ ਤੇ ਰਾਜੇ ਬੀ ਨਾਲ ਹਨ ਤਾਂ ਭਾਈ ਉਦੇ ਸਿੰਘ ਤੇ ਦਇਆ ਸਿੰਘ ਜੀ ਪਜਾਰੇ ਹਰਾਵਲ ਫੌਜ ਦੇ ਆਗੂ ਹੋਕੇ ਅੱਗੋਂ ਮੁੱਠਭੇੜ ਕਰਨ ਨੂੰ ਟੋਰੇ, ਤਾਂ ਜੋ ਜੰਗ ਅਨੰਦਪੁਰ ਨਗਰੀ ਤੋਂ ਜ਼ਰਾ ਪਰੇ ਹੀ ਰਹੇ। ਤੁਰਕਾਨੀ ਫੌਜ ਹੁਣ ਕੀਰਤਪੁਰ ਲੰਘ ਆਈ ਸੀ ਤੇ ਇਧਰ ਦੇ ਸੂਰਮੇਂ ਅਨੰਦਪੁਰ ਤੋਂ ਅਗੇਰੇ ਜਾ ਇਕ ਛੋਟੇ ਨਾਲੇ ਤੇ ਉਨ੍ਹਾਂ ਨੂੰ ਮਿਲ ਪਏ। ਇਸ ਨਾਲੇ ਦੇ ਪਾਰ ਹੋਕੇ ਆਉਂਦਿਆਂ ਦੀ ਸ਼ਲਕ ਬੁਛਾੜ ਦੇ ਉਤਰ ਵਿਚ ਤੀਰ ਗੋਲੀ ਦਾ ਇਕ ਮੀਂਹ ਵਰਸਾ ਦਿੱਤਾ। ਗੁਰੂ ਜੀ ਵੀ ਇਸ ਹਮਲੇ ਦੀ ਰੋਕ ਵਿਚ ਆਪ ਨਾਲ ਆਏ ਸੇ। ਜਿਤਨੇ ਜੰਗ ਆਪ ਦੇ ਹੋਏ ਹਨ ਸਭਨਾਂ ਵਿਚ ਇਹੋ ਰੰਗ ਦਿੱਸਦਾ ਹੈ ਕਿ ਆ ਪਏ ਹੱਲੇ ਦੀ ਰੋਕ ਲਈ ਆਪ ਨੇ ਜੁੱਧ ਵਿਚ ਕਦਮ ਧਰੇ ਹਨ। ਅਪਣੇ

ਆਪ ਕਦੇ ਕਿਸੇ ਤੇ ਹੱਲਾ ਨਹੀਂ ਬੋਲਿਆ, ਇਹ ਭੀ ਹੁਣ ਬੈਠੇ ਬਿਠਾਏ ਆ ਧੂਮ ਮਚੀ ਤਾਂ ਆਪ ਅਗੋਂ ਹੋ ਕੇ ਆ ਮਿਲੇ ਹਨ। ਗੁਰੂ ਜੀ ਦੀ ਇਸ ਵੇਲੇ ਦੀ ਚੜ੍ਹਾਈ ਬਾਬਤ ਲਿਖਿਆ ਹੈ:-

**ਰਿਪੂ ਜਾਨ ਢੋਏ*। ਗੁਰੂ ਤਜਾਰ ਹੋਏ।**
**ਕਰਾਚੋਲ ਪਾਯੋ। ਨਿਖੰਗੀ ਸੁਹਾਯੋ।**
**ਕੁਦੰਡੰ ਸੰਭਾਰਾ। ਕਠੋਰੰ ਉਦਾਰਾ।**
**ਮੰਗਾਯੋ ਸੁ ਨੀਲਾ। ਸਿੰਗਾਰਜੋ ਛਬੀਲਾ।**
**ਚਢਜੋ ਤਾਤਕਾਲਾ। ਰਿਪੂ ਪੁੰਜ ਕਾਲਾ।**
**ਜਿਗਾ ਸੋ ਕਲੰਗੀ। ਸੁਹਾਵੇ ਉਤੰਗੀ।**

*ਨੇੜੇ ਆ ਢੁੱਕੇ ਜਾਣਕੇ।

ਇਸ ਤਰ੍ਹਾਂ ਆਏ ਹਮਲੇ ਦੀ ਰੋਕ ਲਈ ਖਾਲਸੇ ਨੇ ਗੁਰੂ ਅਗੁਵਾਨੀ ਹੇਠ ਨਾਲਾ ਟੱਪਕੇ ਉਥੇ ਹੀ ਸ਼ਤਰੂ ਦਲ ਨੂੰ ਰੋਕ ਲਿਆ ਤੇ ਪਹਾੜ ਦੀ ਤਰ੍ਹਾਂ ਅੜਕੇ ਖੜੇ ਹੋ ਗਏ, ਦੁਵੱਲੀ ਤੁਫੰਗਾਂ ਚਲ ਰਹੀਆਂ ਹਨ ਤੇ ਸੂਰਮਿਆਂ ਨੂੰ ਲੱਗ ਰਹੀਆਂ ਹਨ, ਪਰ:-

**ਖਿਰੇ ਸਿੰਘ ਝੱਲੈਂ। ਨਹੀਂ ਪੈਰ ਹੱਲੈਂ।**
**ਤੁਫੰਗੈਂ ਚਲਾਵੈਂ। ਤੁਰੰਗੀ ਫੰਧਾਵੈਂ।**
**ਜਿਸੀ ਕੋ ਤਕਾਵੈਂ। ਤਿਸੀ ਕੋ ਗਿਰਾਵੈਂ।**
**ਦਸੀ ਬੀਰ ਗੇਰੇ। ਖਿਰੇ ਔਰ ਹੇਰੇ।**

ਇਸ ਤਰ੍ਹਾਂ ਐਸਾ ਘੋਰ ਜੁੱਧ ਮਚਾਇਆ ਕਿ ਹੱਲਾ ਕਰਨ ਵਾਲਿਆਂ ਨੂੰ ਸਟੀ ਪਟੀ ਭੁੱਲ ਗਈ। ਰਾਜਿਆਂ ਦੇ ਕਹਿਣ ਤੇ ਜਿਵੇਂ ਤੁਰਕ ਸਮਝੇ ਸਨ ਕਿ ਇਧਰ ਉਧਰ ਦੀਆਂ ਛੇੜਾਂ ਨੀਚ ਜ਼ਾਤੀ ਦੀਆਂ ਗੁਰੂ ਪਾਸ ਹੈਨ, ਤਾਂ ਤੇ ਇਹ ਹੱਲਾ ਖੀਰ ਖਾਣ ਤੁਲ ਸੁਖੱਲਾ ਹੋਵੇਗਾ, ਤਿਵੇਂ ਹੁਣ ਉਨ੍ਹਾਂ ਨੂੰ ਸਮਝ ਪਈ ਕਿ ਇਹ ਹੱਲਾ ਅਤਿ ਦਾ ਔਖਾ ਕੰਮ ਹੈ। ਜਿਸ ਵੇਲੇ ਸੰਗ੍ਰਾਮ ਦਾ ਘਮਸਾਨ ਦੇਖਿਆ ਤੇ ਇਹ ਲਖਿਆ ਕਿ ਮੁਗ਼ਲ ਫੌਜ ਕੁਛ ਬੇ ਦਿਲ ਜਿਹੀ ਹੋ ਰਹੀ ਹੈ ਤਾਂ ਪੈਂਡੇ ਖਾਨ ਅੱਗੇ ਵਧਿਆ। ਇਸ ਦੀ ਚਾਹ ਇਹ ਸੀ ਕਿ ਮੈਂ ਦੋ ਹੱਥ ਗੁਰੂ ਜੀ ਨਾਲ ਕਰਾਂ ਤਾਂ ਉਨ੍ਹਾਂ ਨੂੰ ਸੌਖਿਆਂ ਹੀ ਮਾਰ ਲਵਾਂਗਾ, ਫੇਰ ਬਾਕੀ ਹੋਰ ਜੰਗ ਦੀ ਲੋੜ ਬੀ ਨਾ ਰਹੇਗੀ।

ਆਪ ਬੜਾ ਬਲੀ ਕੱਦਾਵਰ ਸੂਰਮਾ ਤੇ ਜੁੱਧ ਵਿਦਯਾ ਦੇ ਦਾਉ ਘਾਉ ਵਿਚ ਨਿਪੁੰਨ ਸੀ, ਅੱਗੇ ਵਧ ਕੇ ਆਇਆ ਤੇ ਐਉਂ ਵੰਗਾਰ ਪਾਈਓ ਸੁ:-

**ਦੀਨ ਮਜ਼੍ਹਬ ਕੋ ਜੁਧ ਇਹ ਹਮ ਜੂਝਨ ਕੋ ਆਇ।**
**ਗੁਰੂ ਤੁਮਾਰੇ ਬਡ ਬਲੀ ਮੋਕਉ ਬਹੁਤ ਸੁਨਾਇ।**
**ਲਰੈਂ ਤਾਹਿੰ ਸੰਗਾ। ਪਿਖੇ ਮੋਹਿ ਜੰਗਾ।**
**ਅਬੈ ਆਪ ਆਵੈ। ਸੁ ਹਾਥੀ ਦਿਖਾਵੈ।**
**ਦਿਖੈ ਮੋਰ ਹਾਥਾ। ਲਰੈ ਬਾਨ ਸਾਥਾ।**
**ਅਹੈ ਚਾਹਿ ਮੋਰੀ। ਲਰੌਂ ਨਾਹਿੰ**
**ਔਰੀ। ਪਿਖੌ ਤੀਰ ਬਿਦਜਾ। ਕਰੈਂ ਬੀਰ ਭਿੱਦਜਾ।**

ਜਦ ਇਹ ਵੰਗਾਰ ਗੁਰੂ ਜੀ ਤੱਕ ਅੱਪੜੀ ਤਾਂ ਆਪ ਉਸ ਵੇਲੇ ਮੈਦਾਨ ਜੰਗ ਦੇ ਦਾਉ ਘਾਉ ਸੈਨਾਪਤ ਨੂੰ ਸਮਝਾ ਰਹੇ ਤੇ ਸਿੱਖਿਆ ਦੇ ਰਹੇ ਸੇ ਕਿ ਸੈਨਾਂ ਬਹੁਤ ਹੈ, ਅਸੀਂ ਥੋੜ੍ਹੇ ਹਾਂ ਤੇ ਐਉਂ ਬਚਾ ਕੇ ਲੜਿਆਂ ਫਤਹ ਹੋ ਸਕਦੀ ਹੈ। ਵੰਗਾਰ ਸੁਣ ਕੇ ਆਪ ਨੇ ਸਾਰੀ ਅਗੁਵਾਨੀ ਉਸ ਨੂੰ ਸੌਂਪੀ ਤੇ ਨੀਲਾ ਕੁਦਾ ਕੇ ਅੱਗੇ ਵਧੇ। ਪੈਂਡੇ ਖਾਂ ਦੇ ਸਾਹਮਣੇ ਆ ਕੇ ਕਹਿਣ ਲੱਗੇ ਸੁਣ ਹੇ ਗੁੱਸੇ ਭਰੇ ਖਾਂ! ਤੂੰ ਸ਼ੱਤਰੂ ਹੋ ਕੇ ਆਇਆ ਹੈਂ, ਬਿਨਾਂ ਸਾਡੇ ਦੁਖਾਏ ਹੱਲਾ ਕਰਕੇ ਆਇਆ ਹੈਂ, ਤੈਨੂੰ ਮਾਰਨਾ ਮਾੜਾ ਕੰਮ ਨਹੀਂ, ਪਰ ਅਸੀਂ ਸ਼ੌਰਯ ਧਰਮ ਵਾਲੇ ਹਾਂ (ਬੀਰਤਾ ਦਾ ਇਖ਼ਲਾਕ ਤੇ ਨਿਯਮ Chivalry.) ਤੈਨੂੰ ਪਿੱਛੋਂ ਅਰਮਾਨ ਨਾ ਰਹਿ ਜਾਵੇ, ਪਹਿਲਾ ਵਾਰ ਤੂੰ ਕਰ ਲੈ। ਤਦ ਪੈਂਡੇ ਖਾਂ ਬੋਲਿਆ, ਤੁਸੀਂ ਪਹਿਲਾ ਵਾਰ ਕਰੋ, ਤੁਸੀਂ ਪੀਰ ਹੋ ਹਿੰਦਵਾਇਣ ਦੇ, ਮੇਰਾ ਜੇ ਤੀਰ ਲਗ ਗਿਆ ਤਾਂ ਬਚੋਗੇ ਨਹੀਂ, ਮੇਰਾ ਖਤੰਗ (ਤੀਰ) ਬੜਾ ਜ਼ਾਲਮ ਤੀਰ ਹੈ, ਜੋ ਝਟ ਗਰਦ ਵਿਚ ਮਿਲਾ ਦਿੰਦਾ ਹੈ। ਗੁਲਾਬ ਦਾ ਫੁੱਲ ਜਿਵੇਂ ਮਲਣ ਨਾਲ ਹੀ ਕਿਸੇ ਹੋਰ ਜਤਨ ਤੋਂ ਬਿਨਾਂ ਨਾਸ਼ ਹੋ ਜਾਂਦਾ ਹੈ, ਤਿਵੇਂ ਤੁਸੀਂ ਹੋ ਜਾਣਾ ਹੈ। ਅਸਲ ਵਿਚ ਉਹ ਗੁਰੂ ਜੀ ਨੂੰ ਪਤਲੇ ਵੇਖ ਕੇ ਸੁਬਕ ਤੇ ਸੁਖ-ਰਹਿਣੇ ਖ਼ਿਆਲ ਕਰ ਰਿਹਾ ਸੀ, ਉਸ ਨੂੰ ਥਹੁ ਨਹੀਂ ਸੀ ਕਿ ਉਸ ਸਮੇਂ ਦੀ ਤੀਰੰਦਾਜ਼ੀ ਦੀ ਵਿਦਯਾ ਵਿਚ ਆਪ ਅਦੁਤੀ ਸਨ। ਭੀਮ ਚੰਦ ਵਰਗੇ ਸੂਰਮੇ ਉਨ੍ਹਾਂ ਦੀ ਤੀਰੰਦਾਜ਼ੀ ਦੇ ਕਾਇਲ ਸਨ। ਪਠਾਣ ਜੇ ਵੰਗਾਰ ਪਾਉਣ ਤੋਂ ਪਹਿਲਾਂ ਭੀਮ ਚੰਦ ਨਾਲ

ਸਲਾਹ ਕਰਦਾ ਤਾਂ ਉਹ ਵਰਜ ਦਿੰਦੋਸੁ। ਪਰ ਪਠਾਣ ਨੂੰ ਆਪਣੇ ਬਲਕਾਰ ਤੇ ਤੀਰੰਦਾਜ਼ੀ ਦਾ ਬਹੁਤ ਮਾਣ ਸੀ, ਤੇ ਗੁਰੂ ਜੀ ਨੂੰ ਆਪਣੇ ਕਿਆਸ ਵਿਚ ਲਿੱਸੇ ਪਤਲੇ ਤੇ ਸੌਖੇ ਨਿਸ਼ਾਨੇ ਜਾਣ ਵਾਲੇ ਜਚੇ ਸਨ। ਪਠਾਣ ਦਾ ਹੰਕਾਰੀ ਵਾਕ ਸੁਣ ਕੇ ਧੀਰਜ ਅਵਤਾਰ ਬੋਲੇ-ਸੁਣ ਖ਼ਾਨ! ਮੈਂ ਤੁਸਾਂ ਤੇ ਹੱਲਾ ਨਹੀਂ ਕੀਤਾ, ਤੁਸੀਂ ਪਹਿਲ ਕਰਕੇ ਬਿਨਾਂ ਛੇੜੇ ਸਾਡੇ ਤੇ ਆ ਪਏ ਹੋ, ਜਦ ਹਮਲਾ-ਆਵਰੀ ਦੀ ਪਹਿਲ ਤੁਸਾਂ ਕੀਤੀ ਹੈ ਤਾਂ ਹੁਣ ਇਸ ਸ਼ਖਸੀ ਜੁੱਧ ਵਿਚ ਭੀ ਪਹਿਲ ਤੁਸੀਂ ਕਰੋ। ਪਠਾਣ ਸੁਣ ਕੇ ਖ਼ੁਸ਼ ਹੋਇਆ, ਉਸ ਜਾਤਾ ਕਿ ਪਹਿਲਾ ਵਾਰ ਮੇਰਾ ਹੋਣ ਵਿਚ ਲਾਹਾ ਹੈ। ਮੈਂ ਇਕ ਤੀਰ ਵਿਚ ਹੀ ਜੰਗ ਸਮਾਪਤ ਕਰ ਦੇਂਦਾ ਹਾਂ, ਗੁਰੂ ਭੁੱਲ ਕਰ ਰਿਹਾ ਹੈ ਜੋ ਮੈਨੂੰ ਪਹਿਲਾ ਮੌਕਾ ਦੇ ਰਿਹਾ ਹੈ। ਇਸ ਨੇ ਤਾਂ ਅਪਣਾ ਵਾਰ ਕੀਤੇ ਬਿਨਾਂ ਇਸ ਮੇਰੇ ਖਪਰੇ ਤੀਰ ਦਾ ਨਿਸ਼ਾਨਾ ਹੋ ਜਾਣਾ ਹੈ। ਦੁਇ ਸੂਰਮੇ ਜਿਰਹ ਬਕਤਰ ਨਾਲ ਢੱਕੇ ਹੋਏ ਸਨ, ਨਿਸ਼ਾਨੇ ਦਾ ਥਾਉਂ ਲੱਭ ਸਕਣਾ ਕਠਨ ਸੀ, ਫਿਰ ਬੀ ਤਜਰਬੇਕਾਰ ਖ਼ਾਨ ਨੇ ਗੁਰੂ ਜੀ ਦੇ ਮੱਥੇ ਦੇ ਭਵਾਂ ਦੇ ਵਿਚਕਾਰਲੇ ਥਾਉਂ ਦਾ ਨਿਸ਼ਾਨਾ ਵਿਚਾਰਿਆ ਤੇ ਆਪਣੇ ਕਰਤਬੀ ਹੱਥ ਨਾਲ ਇਸ ਢੰਗ ਤੇ ਰੱਖ ਕੇ ਤੀਰ ਛੋੜਿਆ ਕਿ ਮਸਤਕ ਦੇ ਵਿਚ ਭਵਾਂ ਦੇ ਵਿਚਕਾਰ ਤ੍ਰਿਚਖਸ਼ੂ ਦੇ ਟਿਕਾਣੇ ਜਾ ਧਸੇ, ਪਰ ਨਿਸ਼ਾਨਾ ਬਣਨ ਵਾਲੇ ਬੀਰ ਬਾਂਕਰੇ ਗੁਰੂ ਨੇ ਸਾਰੀ ਕਰਤਬ ਵਿਦਜਾ ਪਠਾਣ ਦੀ ਤਾੜ ਲਈ ਸੀ। ਐਸਾ ਕਦਮ ਫਿਰਾਇਆ ਕਿ ਤੀਰ ਨਿਸ਼ਾਨੇ ਨਾ ਬੈਠਾ, ਪਰ ਕੰਨ ਦੇ ਪਾਸ ਦੀ ਨਿਕਲ ਗਿਆ। ਤਦ ਗੁਰੂ ਜੀ ਬੋਲੇ ਖਾਨ ਜੀ! ਬੜੇ ਤੀਰੰਦਾਜ਼ ਹੋ, ਕਿਸ ਪਾਸੋਂ ਵਿਦਜਾ ਸਿਖੀ ਸਾਜੇ? ਚੁਕ ਗਿਆ ਨਿਸ਼ਾਨਾ, ਪਰ ਤੁਹਾਡਾ ਜਤਨ ਸਵਿੱਦ ਸੀ, ਖੈਰ ਚੁਕ ਗਿਆ ਤਾਂ ਚੁਕ ਗਿਆ ਸਹੀ, ਇਕ ਵਾਰ ਹੋਰ ਕਰ ਲਓ, ਅਰਮਾਨ ਨਾ ਰਹਿ ਜਾਵੇ ਨੇ।

ਪਠਾਣ ਸ਼ਰਮਿੰਦਾ ਹੋ ਰਿਹਾ ਸੀ, ਗ਼ਰੂਰ ਘਟ ਰਿਹਾ ਸੀ। ਹੈਰਾਨ ਹੋ ਰਿਹਾ ਸੀ ਕਿ ਮੇਰਾ ਹੱਥ ਖਿੜਕਿਆ ਹੈ ਯਾ ਕਿ ਗੁਰੂ ਵਧੇਰੇ ਪਰਬੀਨ ਹੈ, ਕਿ ਦਾਉ ਬਚਾ ਗਿਆ ਹੈ, ਐਸਾ ਮੇਰਾ ਵਾਰ ਕਦੇ ਖਾਲੀ ਨਹੀਂ ਸੀ ਗਿਆ। ਉਧਰੋਂ ਗੁਰੂ ਜੀ ਇਕ ਵਾਰ ਹੋਰ ਕਰਨ ਨੂੰ ਕਹਿ ਰਹੇ ਹਨ। ਸੋਚੇ ਤੇ ਵਾਰ ਕਰਨਾ ਚਾਹੇ, ਪਰ ਸ਼ਰਮ ਆਗਿਆ ਨਾ ਦੇਵੇ ਕਿ ਦੂਜਾ ਵਾਰ ਕਰੇ।

ਪਾਠਕ ਹੈਰਾਨ ਹੋਣਗੇ ਕਿ ਗੁਰੂ ਜੀ ਕਿਉਂ ਉਸ ਦੀ ਵੰਗਾਰ ਤੇ ਸਾਹਮਣੇ ਆ ਜਾਣ, ਫਿਰ ਕਿਉਂ ਕਹਿਣ ਕਿ ਪਹਿਲਾਂ ਵਾਰ ਤੂੰ ਕਰ। ਜਦ ਸ਼ਤਰੂ ਦੇ ਪਹਿਲੇ ਵਾਰ ਨਾਲ ਜਾਨ ਬਚ ਰਹੇ ਤਾਂ ਫਿਰ ਕਿਉਂ ਕਹਿਣ ਕਿ ਤੂੰ ਇਕ ਹੋਰ ਕਰ ਲੈਂ? ਆਪਣੇ ਆਪ ਨੂੰ ਕਿਉਂ ਖਤਰੇ ਤੋਂ ਖਤਰੇ ਵਿਚ ਪਾਈ ਜਾਂਦੇ ਹਨ? ਅਜ ਕਲ ਦੇ ਯੂਰਪੀਨੀ ਜੰਗਾਂ ਵਿਚ ਤਾਂ ਮਾਰ ਦੇਣਾ, ਕਤਲ ਕਰ ਦੇਣਾ, ਲੱਖਾਂ ਨੂੰ ਮਾਰ ਕੇ ਖੁਸ਼ ਹੋਣਾ, ਜਿਵੇਂ ਬਣ ਪਵੇ ਉਡਾ ਦੇਣ ਦਾ ਰਿਵਾਜ ਹੈ। ਕੋਈ ਧਰਮ ਨੇਮ ਨਹੀਂ, ਕਤਲ ਮੁਖ ਹੈ। ਅਸਲ ਗੱਲ ਇਹ ਹੈ ਕਿ ਉਸ ਸਮੇਂ ਇਕ ਆਨ ਹੁੰਦੀ ਸੀ, ਬੀਰ-ਰਸੀ ਸੂਰਮਿਆਂ ਵਿਚ ਇਕ ਧਰਮ ਹੁੰਦਾ ਸੀ, ਜਿਸ ਨੂੰ ਸ਼ੌਰਯ ਧਰਮ ਯਾ ਸ਼ੌਰਯ ਕਹਿ ਲਓ। ਇਸ ਦੇ ਆਪਣੇ ਇਖਲਾਕੀ ਨਿਯਮ ਹੁੰਦੇ ਸਨ। ਜਿਵੇਂ ਜੇ ਇਕ ਦਲ ਦਾ ਕੋਈ ਵੱਡਾ ਸੂਰਮਾ ਦੂਸਰੇ ਦਲ ਦੇ ਸੂਰਮੇ ਨੂੰ ਸ਼ਖਸੀ ਜੁੱਧ ਲਈ ਵੰਗਾਰੇ ਤਾਂ ਉਸ ਦਾ ਧਰਮ ਹੁੰਦਾ ਸੀ ਆ ਕੇ ਲੜਨਾ, ਕਈ ਵੇਰ ਇਨ੍ਹਾਂ ਦੁਹਾਂ ਦੀ ਹਾਰ ਜਿੱਤ ਤੇ ਜੰਗ ਦੇ ਫੈਸਲੇ ਹੋ ਜਾਂਦੇ ਸੇ। ਅਜ ਕਲ ਦੇ ਜੁੱਧ ਜੰਗ ਚਾਲਬਾਜ਼ੀ ਦੇ ਜੰਗ ਹਨ, ਇਨ੍ਹਾਂ ਵਿਚ ਸ਼ੌਰਯ, ਯਾ ਜਿਸ ਨੂੰ ਉਹ ਆਪ ਸ਼ਿਵੈਲਰੀ ਕਹਿੰਦੇ ਹਨ, ਇਸ ਦਾ ਕੋਈ ਨਿਸ਼ਾਨ ਨਜ਼ਰੀ ਨਹੀਂ ਆ ਰਿਹਾ, ਹੁਣ ਤਾਂ ਜੀਕੂੰ ਬਣ ਪਵੇ ਮਾਰ ਦੇਣਾ, ਤਬਾਹ ਕਰ ਦੇਣਾ ਮੁੱਖ ਹੈ, ਪੁਰਾਣੇ ਸਮੇਂ ਅਸਲੀ ਸੂਰਬੀਰਤਾ ਸੀ ਤੇ ਜੰਗਾਂ ਵਿਚ ਉੱਚੇ ਆਚਰਣ ਵਰਤੇ ਜਾਂਦੇ ਸਨ। ਸੋ ਗੁਰੂ ਜੀ ਦਾ ਸ਼ੌਰਯ ਇਹੋ ਸੀ ਕਿ ਵੰਗਾਰ ਤੇ ਆ ਕੇ ਆਪ ਮੁਕਾਬਲਾ ਕਰਨ ਤੇ ਪਹਿਲਾ ਵਾਰ ਵੈਰੀ ਨੂੰ ਦੇਣ, ਪਰ ਸ਼ੌਰਯ ਦੇ ਭੀ ਮਹਾਂ ਸ਼ੌਰਯ ਦੇ ਮਾਲਕ ਗੁਰੂ ਜੀ ਨੇ ਪਹਿਲੇ ਵਾਰ ਵਿਚ ਸਹੀ ਸਲਾਮਤ ਰਹਿ ਕੇ ਫੇਰ ਆਪਣੇ ਵਾਰ ਦੀ ਥਾਂ ਵੈਰੀ ਨੂੰ ਕਿਹਾ ਕਿ ਤੂੰ ਇਕ ਵਾਰ ਹੋਰ ਕਰ ਲੈ। ਇਹ ਬੀਰਤਾ ਦਾ ਵਧਵਾਂ ਕਮਾਲ ਸੀ। ਪਠਾਨ ਨੇ ਇਕ ਦੋ ਵਾਰੀ ਨਾਂਹ ਕੀਤੀ ਤੇ ਮੰਨਿਆਂ ਕਿ ਮੈਨੂੰ ਦੂਜਾ ਵਾਰ ਐਉ ਕਰਦਿਆਂ ਸ਼ਰਮ ਆਉਂਦੀ ਹੈ, ਪਰ ਤੁਸਾਂ ਕਈ ਵਾਰ ਵੰਗਾਰਿਆ ਹੈ ਕਿ ਤੂੰ ਹੋਰ ਵਾਰ ਕਰ, ਮੈਂ ਤੁਸਾਡਾ ਬਚਨ ਨਹੀਂ ਮੋੜਨਾ, ਲਓ ਤਿਆਰ ਹੋਵੋ, ਆਇਆ ਜੇ ਮੇਰਾ ਬੇਚੂਕ ਖਤੰਗ।

ਪੂਰੇ ਬਲ ਨਾਲ ਤੇ ਪੂਰੀ ਧਨੁਸ਼ ਬਾਣ ਦੀ ਵਿਦਿਆ ਦੀ ਪ੍ਰਬੀਨਤਾਈ ਨਾਲ ਤਜਰਬੇ ਵਾਲੇ ਸਿਧੇ ਹੋਏ ਹੱਥਾਂ ਨਾਲ ਖਾਨ ਨੇ ਤੀਰ ਛਡਿਆ, ਜੋ

ਗੁਰੂ ਕੇ ਲਪੇਟੇ ਦੁਸ਼ਾਲੇ ਦੇ ਲੜ ਨੂੰ ਲਗ ਉਪਰ ਨੂੰ ਸ਼ੂਕਦਾ ਚੜ੍ਹ ਕੇ ਅਗੇ ਜਾ ਕੇ ਡਿੱਗ ਪਿਆ। ਵਾਰ ਦੂਜਾ ਵੀ ਸੂਰਮੇ ਦਾ ਖਾਲੀ ਗਿਆ, ਪਠਾਣ ਹੁਣ ਬਹੁਤ ਸ਼ਰਮਿੰਦਾ ਹੋਇਆ, ਆਪਦੇ ਦਲ ਵਿਚ ਸੁਨਸੁਨੀ ਛਾ ਗਈਓਸ। ਜੋ ਤੀਰੰਦਾਜ਼ੀ ਦੀ ਧਾਂਕ ਉਸ ਦੀ ਪਈ ਹੋਈ ਸੀ, ਅਜ ਖਾਕ ਵਿਚ ਮਿਲ ਗਈ। ਪਿਛੇ ਹੁਣ ਭੱਜ ਕੇ ਜਾ ਨਹੀਂ ਸਕਦਾ, ਸ਼ੌਰਯ ਦੀ ਆਗਿਆ ਇਹੀ ਹੈ ਕਿ ਹੁਣ ਦੋ ਵਾਰ ਗੁਰੂ ਕਿਆਂ ਨੂੰ ਦੇਵੇ, ਸੋ ਪਠਾਣ ਸ਼ੌਰਯ ਧਰਮ ਦਾ ਬੱਧਾ ਖੜਾ ਹੈ। ਗੁਰੂ ਜੀ ਨੇ ਵੰਗਾਰਿਆ: ਖਾਨਾ! ਹੁਣ ਮੇਰਾ ਵਾਰ ਹੈ, ਤਿਆਰ ਹੋ ਜਾਓ, ਤੇਰਾ ਬਲ ਮੈਂ ਦੇਖ ਲਿਆ ਹੈ, ਹੁਣ ਮੇਰਾ ਵਾਰ ਤੂੰ ਦੇਖ ਲੈ। ਪਠਾਣ ਬੋਲਿਆ-ਖਰੇ ਅਪਣੇ ਦੋ ਵਾਰ ਤੁਸੀਂ ਲਓ ਤੇ ਕਰੋ ਤੀਰੰਦਾਜ਼ੀ। ਗੁਰੂ ਜੀ ਬੋਲੇ-ਖਬਰੇ ਇਕੋ ਵਾਰ ਹੀ ਕਾਫੀ ਹੋ ਜਾਊ। ਹੁਣ ਗੁਰੂ ਜੀ ਨੇ ਨਿਸ਼ਾਨਾ ਤਕਾਇਆ, ਪਠਾਣ ਜਿਰਹ ਬਕਤਰ ਵਿਚ ਸੀ, ਕੋਈ ਥਾਂ ਨਿਸ਼ਾਨੇ ਲਈ ਖਾਲੀ ਨਹੀਂ ਸੀ, ਕੰਨ ਦੇ ਪਾਸ ਵਾਰ ਇਕ ਥੋੜਾ ਜਿਹਾ ਨੰਗਾ ਥਾਉਂ ਆਪ ਨੇ ਤੱਕ ਲਿਆ ਸੀ, ਇਸ ਥਾਵੇਂ ਨਿਸ਼ਾਨਾ ਫੁੰਡਣ ਦੀ ਠਾਣ ਕੇ ਤੀਰ ਛਡਿਆ। ਪਠਾਣ ਘੋੜੇ ਨੂੰ ਤੋੜ ਮੋੜ ਦੇ ਰਹਾ ਸੀ ਕਿ ਨਿਸ਼ਾਨਾ ਨਾ ਬੈਠੇ, ਪਰ ਆਪ ਦਾ ਖਪਰਾ ਇਸ ਪ੍ਰਬੀਨਤਾ ਨਾਲ ਉਸ ਵੇਲੇ ਛੁਟਿਆ ਕਿ ਆਪ ਦੇ ਅੰਦਾਜ਼ੇ ਸਮੇਂ ਵਿਚ ਠੀਕ ਟਿਕਾਣੇ ਬੈਠਾ ਤੇ ਕੰਨ ਦੇ ਲਾਗ ਲਗ ਦੇ ਸਰੀਰ ਵਿਚ ਧਸ ਗਿਆ ਤੇ ਤੀਰ ਦੀ ਜ਼ਦ ਨਾਲ ਪਠਾਣ ਘੋੜੇ ਤੋਂ ਥੱਲੇ ਜਾ ਪਿਆ। ਹੁਣ ਉਸ ਵੇਲੇ ਦੇ ਸ਼ੌਰਯ ਅਨੁਸਾਰ ਗੁਰੂ ਜੀ ਮਹਾਨ ਫੁਰਤੀ ਨਾਲ ਤਲਵਾਰ ਧੂਕੇ ਜਾ ਪਹੁੰਚੇ। ਇਸ ਵੇਗ ਤੇ ਪ੍ਰਾਕ੍ਰਮ ਦਾ ਇਹ ਵਕਤ ਹੁੰਦਾ ਹੈ ਕਿ ਕੌਣ ਉਸ ਵੇਲੇ ਠੱਲ੍ਹ ਸਕਦਾ ਹੈ। ਤਲਵਾਰ ਬਿਜਲੀ ਦੀ ਫੁਰਤੀ ਨਾਲ ਆ ਰਹੀ ਸੀ ਕਿ ਹਿਰਾਸੇ ਪਠਾਣ ਦੀ ਅਵਾਜ਼ ਨਿਕਲੀ-ਰਖ ਲੈਣਾ, ਪਰ ਤਲਵਾਰ ਆਪਣਾ ਕੰਮ ਕਰ ਗਈ ਤੇ ਗੁਰੂ ਜੀ ਦੀ ਅਵਾਜ਼ ਆਈ-'ਹੁਣ ਕਿਹੜਾ ਵੇਲਾ। ਜਦ ਪੈਂਡੇ ਖਾਨ ਮਾਰਿਆ ਗਿਆ ਤਾਂ ਫੌਜ ਹਿਰਾਸੀ ਗਈ। ਚਾਹੇ ਇਨ੍ਹਾਂ ਨੇ ਰੋਕ ਤੇ ਟਕਾਰਾ ਕੀਤਾ, ਪਰ ਓਧਰ ਖਾਲਸੇ ਦੇ ਦਿਲ ਵਧ ਗਏ ਸੇ। ਇਧਰ ਦਿਲ ਢਹਿ ਗਏ ਸੇ। ਇਸ ਵੇਲੇ ਕੋਈ ਧੁਰ ਸਿਰ ਨਹੀਂ ਰਹੀ, ਕਟਾਵੱਢ ਬੜੀ ਹੋਈ, ਤੁਰਕਾਨੀ ਫੌਜ ਪੈਂਤੜੇ ਬੰਨ੍ਹ ਬੰਨ੍ਹ ਲੜਦੀ ਪਿੱਛੇ ਹਟਦੀ ਸੀ, ਪਰ ਖਾਲਸਾ ਪੈਂਤੜੇ ਤੋੜ ਤੋੜ ਦੇਂਦਾ ਸੀ। ਇਸੇ ਵਿਚ ਦੀਨਾ ਬੇਗ

ਜ਼ਖਮੀ ਹੋ ਗਿਆ, ਉਸਨੂੰ ਸੰਭਾਲ ਦੇ ਤੁਰਕ ਸੈਨਾਂ ਦਾ ਇਕ ਦਸਤਾ ਤੇਜ਼ੀ ਨਾਲ ਪਿੱਛੇ ਹਟਿਆ। ਇਹ ਦੇਖ ਕੇ ਬਾਕੀ ਸੈਨਾਂ ਹਿਰਾਸਾਂ ਹੋ ਕੇ ਉੱਠ ਨੱਠੀ, ਖਾਲਸੇ ਨੇ ਹੋਰ ਦਬੱਲ ਕੇ ਅੱਗੇ ਲਾ ਲਿਆ।

ਪਹਾੜੀ ਰਾਜੇ ਭੀਮ ਚੰਦ ਆਦਿ ਇਹ ਹਾਰ ਵੇਖ ਕੇ ਬੜੇ ਦੁਖੀ ਹੋਏ। ਖਾਲ਼ਸੇ ਦੀ ਚੜ੍ਹੀ ਦਬੱਲ ਤੋਂ ਭੈ-ਭੀਤ ਹੋ ਕੇ ਰਾਹ ਖਹਿੜੇ ਵਟਾ ਕੇ ਪਹਾੜਾਂ ਨੂੰ ਨੱਸ ਗਏ। ਖਾਲਸਾ ਹੁਣ ਫਤਹ ਦੇ ਜੋਮ ਵਿਚ ਚੜ੍ਹਿਆ, ਨੱਸੇ ਜਾਂਦੇ ਸ਼ੱਤਰੂ ਨੂੰ ਦਬੱਲੀ ਜਾਂਦਾ ਹੈ, ਜਦੋਂ ਬਹੁਤ ਦੂਰ ਨਿਕਲ ਗਏ ਤਾਂ ਸ੍ਰੀ ਗੁਰੂ ਜੀ ਨੇ ਸਵਾਰ ਘੱਲੇ ਕਿ ਖਾਲਸੇ ਨੂੰ ਮੋੜ ਲਿਆਓ। ਸਾਡਾ ਹੁਕਮ ਦਿਓ ਦਿ ਮੈਦਾਨ ਛੱਡ ਗਏ ਹਾਰ ਖਾ ਕੇ ਹਿਰਾਸੇ ਭੱਜੇ ਜਾਂਦੇ ਵੈਰੀ ਦਾ ਪਿੱਛਾ ਨਾ ਕਰੋ, ਹੁਣ ਮੁੜ ਆਓ। ਹੁਕਮ ਪਾ ਕੇ ਖਾਲਸਾ ਮੁੜ ਪਿਆ ਤੇ ਗੁਰੂ ਕੇ ਹਜ਼ੂਰ ਫਤਹ ਗਜਾਈ:-

**ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤਹ॥**

'ਪਾਤਸ਼ਾਹ ਖਿਦਰਾਬਾਦ ਤਕ ਦਬੱਲਿਆ ਵੈਰੀਆਂ ਨੂੰ, ਆਪਦਾ ਹੁਕਮ ਪਾ ਕੇ ਮੁੜੇ ਹਾਂ।' ਗੁਰੂ ਜੀ ਨੇ ਬਚਨ ਕੀਤਾ-ਭੱਜੇ ਜਾਂਦੇ ਨੂੰ ਕੀਹ ਮਾਰਨਾ, ਖਾਲਸਾ ਜੀ ਸਹਿਜੇ ਸਹਿਜੇ ਤੁਰੋ।

10.

ਹੁਣ ਜ਼ਖਮੀਆਂ ਦੀ ਭਾਲ ਹੋਈ, ਸਾਰੇ ਘਾਇਲ ਮੈਦਾਨ ਜੰਗ ਤੋਂ ਸੰਭਾਲ ਕੇ ਇਲਾਜ ਵਾਲੇ ਡੇਰੇ ਪਹੁੰਚਾਏ ਗਏ, ਸ਼ਹੀਦਾਂ ਦਾ ਸਸਕਾਰ ਕੀਤਾ ਗਿਆ। ਵੈਰੀ ਦਲ ਦੇ ਮਰੇ ਤੁਰਕਾਂ ਪਠਾਣਾਂ ਦੀ ਉਨ੍ਹਾਂ ਦੇ ਮਤਿ ਅਨੁਸਾਰ ਸਦਗਤੀ ਕੀਤੀ ਗਈ। ਅਨੰਦਪੁਰ ਅੱਪੜੇ, ਨਗਰ ਵਿਚ ਵਧਾਈਆਂ ਵੱਜੀਆਂ। ਕਵੀਆਂ ਨੇ ਛੰਦ ਰਚੇ, ਹਰ ਕਵੀ ਦੇ ਛੰਦ ਐਸੇ ਸਮਿਆਂ ਦੇ ਬੜੇ ਬੀਰ-ਰਸੀ ਹੋਇਆ ਕਰਦੇ ਸੇ। ਸ੍ਰੀ ਗੁਰੂ ਜੀ ਦੇ ਦਰਬਾਰ ਵਿਚ ਉਨ੍ਹਾਂ ਨੂੰ ਤੇ ਉਨ੍ਹਾਂ ਦੇ ਕਰਤਬਾਂ, ਗੁਣਾਂ ਤੇ ਖ਼ੂਬੀਆਂ ਨੂੰ ਅੱਖੀਂ ਵੇਖਣ ਵਾਲੇ ਵਿਦਵਾਨ ਐਉਂ ਵਰਣਨ ਕਰਦੇ ਹਨ:-

ਗੁਰੂ ਜੀ ਦੀ ਤੀਰੰਦਾਜ਼ੀ ਦਾ ਕਮਾਲ-

**ਕਸ ਤਰਕਸ[1] ਧਰਕਸ[2] ਬਰਕਸ[3] ਧਰ,**
**ਐਸੇ ਸਰ[4] ਕਸ ਹਿਤ ਚਿਤ ਬਿਤ ਗਾਢੇ ਹੈ।**

**ਕੀਨੇ ਘਮਸਾਨ ਰੰਗ ਭੂਮ ਕੇ ਮੈਦਾਨ 'ਹੀਰ',**
**ਬਾਜਤ ਨਿਸ਼ਾਨ ਲੈ ਹਥਜਾਰ ਹਥ ਬਾਢੋ ਹੈ।**
**ਸ੍ਰੀ ਗੋਬਿੰਦ ਸਿੰਘ ਕੀ ਕਮਾਨ ਤੇ ਚਲੈ ਹੈਂ ਤੀਰ,**
**ਉਰਵਾਰ ਹੋਤ ਪਾਰਾਵਾਰ ਪਾਰ ਠਾਢੋ ਹੈ।**
**ਬਖ਼ਤਰ[5] ਬੇਹ, ਬਖ਼ਤਰੀ ਬੇਹ, ਬਾਂਕੇ[6] ਬੇਹ,**
**ਬਾਨਨ ਸੋ ਬੇਹ ਕੈ ਬਰਾ ਸੋ ਬੇਹ ਕਾਢੋ ਹੈ।**

1. ਭੱਥਾ। 2. 'ਧਨੁਰ ਕਸ' ਦਾ ਸੰਖੇਪ ਹੈ-ਧਨੁਖ ਕੱਸ ਕੇ।
3. ਬਰ ਅਕਸ। 4. ਤੀਰ। 5. ਸੰਜੋਅ। 6.ਬਾਂਕਾ=ਘੋੜਾ।

ਅਰਥ-1. ਇਕ ਪਾਸੇ- ਸੱਜੇ, ਭੱਥਾ ਲਾ ਕੇ, ਉਸ ਦੇ ਉਲਟ ਪਾਸੇ-ਖੱਬੇ, ਕਮਾਨ ਲਾ ਕੇ ਗੁਰੂ ਜੀ ਆਪ ਚੜ੍ਹਦੇ ਹਨ ਤੇ ਐਸੇ ਤੀਰ ਕੱਸ ਕੱਸ ਕੇ ਚਿਤ ਤੇ ਸਰੀਰ ਦੇ ਹਿਤ ਨਾਲ ਚੜ੍ਹਾਵੁੰਦੇ ਹਨ ਕਿ 2 ਜਦੋਂ ਨਗਾਰੇ ਵੱਜ ਰਹੇ ਹੁੰਦੇ ਹਨ ਤੇ ਹੱਕ ਹਥਿਆਰ ਲੈ ਕੇ ਫੌਜਾਂ ਵਧ ਕੇ ਰੰਗ-ਭੂਮੀ ਦੇ ਮੈਦਾਨ ਵਿਚ ਘੋਰ ਯੁੱਧ ਕਰਦੀਆਂ ਹੁੰਦੀਆਂ ਹਨ ਤਦੋਂ 3 ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਕਮਾਨ ਤੋਂ ਜੋ ਤੀਰ ਚਲਦੇ ਹਨ- ਓਹ ਉਰਲਿਆਂ ਤੇ ਉਨ੍ਹਾਂ ਤੋਂ ਪਰਲਿਆਂ ਵਿੱਚੋਂ ਪਾਰ ਹੋ ਕੇ ਧਰਤੀ ਵਿਚ ਜਾ ਗਡੀਂਦੇ ਹਨ। 4. ਏਹ ਤੀਰ ਸੰਜੋਅ ਨੂੰ ਵਿੰਨ੍ਹਦੇ ਹਨ, ਫੇਰ ਘੋੜੇ ਨੂੰ ਜਾ ਵਿੰਨ੍ਹਦੇ ਹਨ, (ਜਿਵੇਂ ਕੜਾਹੀ ਵਿੱਚੋਂ ਵੜੇ ਤਲਨ ਵਾਲਾ ਤਕੁੱਲੇ ਨਾਲ ਇਕ ਦੋ ਤਿੰਨ, ਇੱਕੋ ਵੇਰ ਅਸਾਨੀ ਨਾਲ ਵਿੰਨ੍ਹ ਵਿੰਨ੍ਹ ਕੇ) ਵੜੇ ਕੱਢ ਲੈਂਦਾ ਹੈ ਤਿਵੇਂ ਗੁਰੂ ਜੀ ਬਾਣਾਂ ਨਾਲ ਬਕਤਰ, ਬਕਤਰੀ ਤੇ ਘੋੜਾ ਸੁਖੱਲਾ ਹੀ ਵਿੰਨ੍ਹ ਦੇਂਦੇ ਹਨ।

ਮਹਾਂ ਦਾਨੀ ਤੇ ਪਰਪੀੜਾ ਹਰਨਹਾਰ ਕਰਤਾਰ-

**ਚਾਰੋਂ ਚੱਕ ਸੇਵੈਂ ਗੁਰੂ ਗੋਬਿੰਦ ਤਿਹਾਰੇ ਪਾਇ,**
**ਮੇਰੈ ਜਾਨੈ ਆਜ ਤੂਹੀ ਦੂਜੋ ਕਰਤਾਰ ਹੈਂ।**
**ਪ੍ਰਬਲ ਪ੍ਰਚੰਡ ਖੰਡ ਖੰਡ ਮਹਿ ਮੰਡਲ ਮੈਂ,**
**ਸਾਚੋ ਪਾਤਸ਼ਾਹ ਜਾਂਕੋ ਸਾਚੋ ਸਿਰ ਭਾਰ ਹੈ।**
**ਕਾਮਨਾ ਕੇ ਦਾਨ ਬਾਨ ਜਾਂਕੀ 'ਹੰਸਰਾਮ' ਕਹੈ,**
**ਪਰਮ ਧਰਮ ਦੇਖੇ ਬਿਬਿਧ ਬਿਚਾਰ ਹੈ।**

**ਪਰਮ ਉਦਾਰ ਪਰ ਪੀਰ ਕੋ ਹਰਨਹਾਰ,**
**ਕੌਨ ਜਾਨੈ ਕੌਨੈ ਭਾਂਤ ਲੀਨੋ ਅਵਤਾਰ ਹੈ।**

ਸਰਬ ਗੁਣ ਸੰਪੰਨਤਾ-

**ਕਰਨ ਸੇ ਦਾਤਾ ਹੋ, ਬਿਧਾਤਾ ਮਹੀ ਮੰਡਲ ਕੇ,**
**ਬੈਰੀ ਕੇ ਬਿਹੰਡਨਿ ਪ੍ਰਚੰਡ ਭੂਅ ਭਾਰ ਕੋ।**
**ਪੂਰਖ ਪੁਰਾਨ ਸੇ ਪੁਰਾਨਨ ਸੇ ਗਾਈਯਤਿ**
**ਸਾਚੇ ਗੁਰ ਗੋਬਿੰਦ ਅਧਾਰ ਨਿਰਾਧਾਰ ਕੋ।**
**ਜੌਨ ਤੇਰੀ ਕੀਰਤਿ ਜਗਾਤੋ ਜੰਬੂ ਦੀਪ ਕੈ ਕੈ,**
**ਪਸਰੇ ਉਜਾਰੋ ਪਰਸਤ ਪਾਰਾਵਾਰ ਕੋ।**
**ਗੁਰਨ ਕੇ ਬੰਸ ਚਲਿ ਆਈ 'ਹੰਸਰਾਮ' ਸਦਾ,**
**ਗੁਨੀ ਸੌਂ ਉਦਾਰ, ਤੋਰਾਦਾਰ ਤਰਵਾਰ ਕੋ।**

ਮੰਗਲ ਕਵੀ ਕਿਸੇ ਹੋਰ ਮਿੱਤਰ ਕਵੀ ਨੂੰ ਅਨੰਦਪੁਰ ਸੱਦਦਾ ਹੈ ਤੇ ਗੁਰੂ ਜੀ ਦੇ ਗੁਣ ਜੋ ਉਸ ਨੇ ਆਪ ਅੱਖੀਂ ਵੇਖੇ ਸਨ ਵਰਣਨ ਕਰਦਾ ਹੈ-

**ਪੂਰਨ ਪੁਰਖ ਅਵਤਾਰ ਆਨ ਲੀਨ ਆਪ,**
**ਜਾਂਕੇ ਦਰਬਾਰ ਮਨ ਚਿਤਵੇ ਸੋ ਪਾਈਏ।**
**ਘਟਿ ਘਟਿ ਬਾਸੀ, ਅਬਿਨਾਸੀ ਨਾਮ ਜਾਂਕੋ ਜਗ,**
**ਕਰਤਾ ਕਰਨਹਾਰ ਸੋਈ ਦਿਖਰਾਈਏ[1]।**
**ਨੌਮੇ ਗੁਰ ਨੰਦ, ਜਗ ਬੰਦ ਤੇਗ ਤਜਾਗ ਪੂਰੇ[2],**
**'ਮੰਗਲ' ਸੁ ਕਬਿ ਕਹਿ ਮੰਗਲ ਸੁਥਾਈਏ[3]।**
**ਆਨੰਦ ਕੋ ਦਾਤਾਗੁਰ ਸਾਹਿਬ ਗੋਬਿੰਦ ਰਾਇ,**
**ਚਾਹੈ ਜੌ ਆਨੰਦ ਤੌ ਅਨੰਦਪੁਰ ਆਈਏਂ[4] ॥4॥**

ਸਰਬ ਗੁਣ ਸੰਪੰਨ ਗੁਰੂ ਵਜਕਤੀ-

**ਗੁਨਨ ਮੈ ਗੁਨੀ[5] ਕਹੈਂ, ਗਜਾਨ ਨਿਧਿ ਮੁਨੀ[6] ਕਹੈਂ,**
**ਦਾਤਾ ਸਭ ਦੂਨੀ ਕਹੈਂ ਦਾਦ੍ਰਿਦ ਨਸਾਈਏ।**
**ਏਕ ਕਹੈਂ ਦੱਛਨ[7] ਕੇ ਲੱਛਨ ਪ੍ਰਤੱਛ ਯਾਮੈਂ,**
**ਏਕ ਕਹੈਂ ਛਬਿ ਕੇ ਬਿਤਾਨ ਛਿਤ ਛਾਈਏ।**

**ਏਕ ਬੀਰ ਭਾਰੀ ਕਹੈਂ, ਏਕ ਉਪਕਾਰੀ ਕਹੈਂ,**
**ਏਕ ਧਰਮ ਧਾਰੀ ਕਹੈਂ, ਲੋਕਾਲੋਕ[8] ਗਾਈਏ।**
**ਲਾਜ ਕੇ ਜਹਾਜ ਗੁਰੂ ਗੋਬਿੰਦ ਬਿਰਾਜੈਂ ਆਜ,**
**ਜਗ ਕੇ ਸਮਾਜ[9] ਸਭ ਰਾਵਰੇ ਮੈਂ ਪਾਈਏ।**

ਇਹ ਛੰਦ ਉੱਲੇਖ ਅਲੰਕਾਰ ਦਾ ਉਤਮ ਨਮੂਨਾ ਹੈ। ਇਕ ਵਸਤੂ ਦਾ ਦੇਖਣ ਵਾਲਿਆਂ ਦੇ ਭਾਵਨਾ ਭੇਦ ਕਰਕੇ ਅਨੇਕ ਪ੍ਰਕਾਰ ਦਾ ਵਰਣਨ ਕਰਨਾ ਉੱਲੇਖ ਅਲੰਕਾਰ ਕਹਿਲਾਉਂਦਾ ਹੈ।

---

1. ਬ੍ਰਹਮਾ ਦਾ ਰਚਣਹਾਰ ਭਾਵ ਪਰਮਾਤਮਾ ਉਸੇ ਨੂੰ ਦੇਖੀਦਾ ਹੈ।
2. ਜੋ ਨੌਵੇਂ ਗੁਰਾਂ ਦਾ ਸਪੁੱਤ੍ਰ ਹੈ ਤੇ ਜਗਤ ਦੇ ਬੰਦਨ ਕਰਨੇ ਯੋਗ ਤੇਗ਼ (ਵਾਹੁਣ ਤੇ ਮਾਯਾ) ਤਿਆਗਣ ਵਿਚ ਪੂਰਾ ਹੈ।
3. ਮੰਗਲ ਕਵੀ ਕਹਿੰਦਾ ਹੈ ਮੰਗਲ ਤਾਂ ਏਸੇ ਥਾਂ ਤੇ ਹੈ।
4. ਉਹ ਹੈ ਅਨੰਦ ਦਾ ਦਾਤਾ ਸਾਹਿਬ ਗੁਰੂ ਗੋਬਿੰਦ ਸਿੰਘ, ਜੇ ਤੂੰ ਅਨੰਦ ਲੋਚਦਾ ਹੈਂ ਤਾਂ ਅਨੰਦਪੁਰ ਆ ਜਾ।
5. ਗੁਣੀ=ਕਲਾ ਕੌਸ਼ਲ ਵਾਲਾ, ਕੋਮਲ ਉਨਰਾਂ ਦਾ ਪ੍ਰਬੀਨ, ਗੁਣੀਆਂ ਵਿਚ ਆਪ ਦੀ ਵ੍ਯਕਤੀ ਗੁਣ ਪ੍ਰਬੀਨ ਕਹੀ ਜਾਂਦੀ ਹੈ।
6. ਮੁਨੀ=ਉਹ ਮਹਾਤਮਾ ਜੋ ਧਰਮ ਦੇ ਈਸ਼੍ਵਰ ਗਯਾਨ ਵਿਚ ਸੰਪੂਰਨ ਹੋਵੇ ਤੇ ਹਰ ਤਰ੍ਹਾਂ ਸਤਿਕਾਰ ਯੋਗ ਹੋਵੇ।
7. ਦੱਛਨ=ਦਕਸ਼=ਨਿਪੁਨਤਾ ਦੇ ਕਮਾਲ ਵਾਲਾ, ਜੋ ਥੋੜ੍ਹੇ ਚਿਰ ਵਿਚ ਸੁਤੇ ਹੀ ਬ੍ਰੀਕ ਬ੍ਰੀਕ ਵੇਰਵੇ ਹੱਲ ਕਰਦਾ ਹੋਇਆ ਆਪਣੇ ਕਾਰਜ ਜਾਂ ਉਨਰ ਨੂੰ ਸਿਰੇ ਚਾੜ੍ਹ ਨਵੇ (ਭਕਅਜਚਤ)
8. ਲੋਕਾਲੋਕ=ਪ੍ਰਲੋਕ।
9. ਸਮਾਜ=ਸਮੂਹ, ਭਾਵ ਗੁਣਾਂ ਦੇ ਸਮੂਹ।

— ਟ੍ਰੈਕਟ ਨੰਬਰ 1030, 1320,
ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ।

-0-

# 6. ਆਪਾ ਵਾਰ ਕੁਰਬਾਨੀਆਂ

## ਅੰਨੰਦ ਪੁਰ ਦਾ ਆਖਰੀ ਜੁੱਧ (ਭਾਗ 1)

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਸਿਖੀ ਦਾ ਪ੍ਰਚਾਰ ਇਤਨਾ ਜ਼ਬਰਦਸਤ ਹੋਇਆ ਕਿ ਸਿਖੀ ਸੰਗਲਾਦੀਪ ਤੋਂ ਬੁਖਾਰਾ ਤੇ ਇਸ ਤੋਂ ਬੀ ਪੱਛੋਂ ਵਲ ਨੂੰ ਹੋਰ ਫੈਲੀ। ਇਸੀ ਤਰ੍ਹਾਂ ਪੂਰਬ ਵਿਚ ਮਨੀ ਪੁਰ ਅਸਾਮ ਤੋਂ ਲੈ ਪੱਛੋਂ ਸਿੰਧ ਤਾਂਈਂ ਸਿਖ ਵਸੋਂ ਲੱਝਦੀ ਸੀ। ਹਿੰਦੂ ਤਾਂ ਸਿਖ ਹੁੰਦੇ ਸਨ; ਮੁਸਲਮਾਨ ਬੀ ਬਹੁਤ ਸਿਖ ਹੋਣ ਲਗ ਪਏ। ਇਸੇ ਗਲ ਦੀ ਵੈਰ ਵਿਰੋਧ ਵਾਲਿਆਂ ਨੂੰ ਖਾਰ ਸੀ ਤੇ ਉਨ੍ਹਾਂ ਨੇ ਮੁਗਲ ਪਾਤਸ਼ਾਹ ਜਹਾਂਗੀਰ ਦੇ ਦਿਲ ਵਿਚ ਵੀ ਇਹ ਕੁਛ ਦੱਸ ਦੱਸ ਕੇ ਤਅੱਸਬ ਦੀ ਅੱਗ ਭੜਕਾ ਛਡੀ ਸੀ। ਜਦੋਂ ਉਸ ਦਾ ਪੁਤ੍ਰ ਖੁਸਰੋ ਪਿਉ ਤੋਂ ਰਾਜ ਖੱਸਣ ਲਈ ਅਫ਼ਗਾਨਸਤਾਨ ਨੂੰ ਕੁਛ ਫੌਜ ਸਮੇਤ ਨੱਠਾ ਤਾਂ ਪਾਤਸ਼ਾਹ ਮਗਰੇ ਮਗਰ ਆਇਆ ਤੇ ਹਰ ਥਾਂ ਠਹਿਰਦਾ ਉਨ੍ਹਾਂ ਲੋਕਾਂ ਨੂੰ ਦੰਡ ਦੇਂਦਾ ਆਇਆ ਜਿਨ੍ਹਾਂ ਨੇ ਸ਼ਾਹਜਾਦੇ ਦੀ ਮਦਦ ਯਾ ਖ਼ਾਤਰਦਾਰੀ ਕੀਤੀ ਸੀ। ਤਦੋਂ ਸ਼ਾਹੀ ਰਸਤਾ ਸੁਲਤਾਨ ਪੁਰ, ਬਿਆਸ, ਝੁਬਾਲ ਤੋਂ ਲਾਹੌਰ ਨੂੰ ਜਾਂਦਾ ਸੀ, ਜੋ ਕੱਚੀ ਸੜਕ ਅਜੇ ਬੀ ਹੈ। ਬਿਆਸਾ ਲਾਗੇ ਸੁਲਤਾਨ ਪੁਰ ਆ ਕੇ ਸ਼ਾਹ ਠਹਿਰਿਆ ਤੇ ਫੇਰ ਉਸੇ ਦਿਨ (16 ਅਪਰੈਲ ਨੂੰ) ਗੋਇੰਦਵਾਲ ਆਇਆ, ਇਥੋਂ ਮਾਝੇ ਵਿਚ ਸਫਰ ਕਰਦਾ ਲਾਹੌਰ ਤੋਂ 7 ਕੋਹ ਉਰੇ ਪਿੰਡ ਜੈਪਾਲ ਪਹੁੰਚਦਾ ਹੈ। ਇਹ ਅਰਸਾ 12 ਦਿਨਾਂ ਦਾ ਹੈ। ਇਹ 12 ਦਿਨ ਮਾਝੇ ਵਿਚ ਪਾਤਸ਼ਾਹ ਰਹਿੰਦਾ ਹੈ। ਉਸ ਨੂੰ ਨਾ ਤਾਂ ਸੁਲਤਾਨਪੁਰ ਨਾ ਗੋਇੰਦਵਾਲ ਨਾ ਇਨ੍ਹਾਂ 12 ਦਿਨਾਂ ਵਿਚ ਕੋਈ ਖਬਰ ਦੇਂਦਾ ਹੈ ਕਿ ਗੁਰੂ ਜੀ ਖੁਸਰੋ ਨੂੰ ਮਿਲੇ ਸਨ। ਫਿਰ 28 ਅਪਰੈਲ ਨੂੰ ਪਾਤਸ਼ਾਹ ਜੈਪਾਲ ਤੋਂ ਕਾਮਰਾਨ ਦੇ ਬਾਗ਼ ਵਿਚ ਲਾਹੌਰ ਜਾਂਦਾ ਹੈ। 1 ਮਈ ਨੂੰ ਝਨਾਂ ਦੇ ਕੰਢਿਓਂ ਸ਼ਾਹਜਾਦਾ ਖੁਸਰੋ ਸਾਥੀਆਂ ਸਣੇ

ਗ੍ਰਿਫਤਾਰ ਹੋਇਆ ਤੇ ਪਾਤਸ਼ਾਹ ਦੇ ਹਾਜ਼ਰ ਕੀਤਾ ਗਿਆ। ਲਗ ਪਗ ਸਤ ਸੌ ਉਸ ਦੇ ਸਾਥੀਆਂ ਨੂੰ ਸੂਲੀ ਚੜ੍ਹਾ ਦਿਤਾ ਗਿਆ ਤੇ ਸ਼ਾਹਜ਼ਾਦੇ ਨੂੰ ਵੀ ਹਲਕਾ ਜਿਹਾ ਦੰਡ ਦਿਤਾ ਗਿਆ। 7 ਮਈ ਤਕ ਸਭ ਦੋਸ਼ੀ ਸਜ਼ਾਵਾਂ ਪਾ ਗਏ; ਜਿਨ੍ਹਾਂ ਖਿਦਮਤਾਂ ਕੀਤੀਆਂ ਸਨ ਉਹ ਇਨਾਮ ਪਾ ਗਏ ਤੇ ਮੁਕੱਦਮੇ ਮਾਮਲੇ ਖਤਮ ਹੋ ਗਏ। ਹੁਣ ਪਾਤਸ਼ਾਹ ਕਾਮਰਾਨ ਦੇ ਬਾਗ਼ ਤੋਂ ਸ਼ਹਿਰ ਲਾਹੌਰ ਵਿਚ ਦਾਖਲ ਹੋਇਆ; ਇਸ ਤੋਂ ਮਗਰੋਂ 13 ਦਿਨ ਹੋਰ ਬੀਤਦੇ ਹਨ। ਹੁਣ 20 ਮਈ ਤੋਂ ਬਾਦ ਗੁਰੂ ਜੀ ਬਾਬਤ ਸ਼ਿਕਾਇਤ ਪਹੁੰਚਦੀ ਹੈ। ਸੁਲਤਾਨ ਪੁਰੋਂ ਟੁਰਕੇ ਪਾਤਸ਼ਾਹ ਨੂੰ 13 ਅਪਰੈਲ ਤੋਂ 20 ਮਈ ਤਕ ਅਰਥਾਤ 37 ਕੁ ਦਿਨ ਬੀਤ ਚੁਕੇ ਸਨ। ਸ੍ਰੀ ਗੁਰੂ ਜੀ ਦੇ ਵੈਰੀਆਂ ਤੇ ਤਅੱਸਬੀ ਖੁਣਸੀਆਂ ਨੂੰ ਹੁਣ ਚੇਤਾ ਆਇਆ ਕਿ ਅਸਾਂ ਸੁਨਹਿਰੀ ਸਮਾਂ ਹਥੋਂ ਗੁਆ ਲਿਆ ਹੈ, ਚਲੋ ਹੁਣ ਪਾਤਸ਼ਾਹ ਨੂੰ ਚਮਕਾ ਦੇਈਏ। ਉਨ੍ਹਾਂ ਨੇ ਅਨੇਕ ਗੱਲਾਂ ਘੜਕੇ ਖੁਸਰੋ ਦੀ ਆਗਤ ਭਾਗਤ ਕਰਨ ਦੀ ਊਜ ਗੁਰੂ ਸਾਹਿਬ ਜੀ ਦੇ ਮੱਥੇ ਲਾਕੇ ਅੱਗੇ ਹੀ ਤਅੱਸਬ ਭਰੇ ਪਾਤਸ਼ਾਹ ਦੇ ਦਿਲ ਨੂੰ ਸੁਲਗਾ ਦਿਤਾ। ਬਿਨਾ ਤਹਕੀਕਾਤ ਕੀਤੇ, ਬਿਨਾ ਸੋਚੇ ਜਹਾਂਗੀਰ ਨੇ ਗੁਰੂ ਸਾਹਿਬ ਜੀ ਨੂੰ ਕਤਲ ਤੇ ਘਰ ਬਾਰ ਲੁੱਟ ਲੈਣ ਦਾ ਦੰਡ ਦੇ ਦਿਤਾ। ਏਨੀ ਨਾ ਭਲੇ ਲੋਕ ਨੇ ਸੋਚੀ ਕਿ ਉਸਦੀ ਰਾਜਧਾਨੀ ਤੋਂ ਲੈ ਕੇ ਲਾਹੌਰ ਤਕ ਜਿਸ ਜਿਸਨੇ ਖੁਸਰੋ ਨੂੰ ਮਦਦ ਦਿਤੀ ਸੀ ਮੈਨੂੰ ਉਨ੍ਹਾਂ ਬਾਬਤ ਮੁਕਾਮੀ ਇਤਲਾਹ ਤੱਤਫੱਟ ਮਿਲਦੀ ਰਹੀ ਹੈ, ਤੇ 37 ਦਿਨ ਦੇ ਅਰਸੇ ਵਿਚ ਸੁਲਤਾਨ ਪੁਰ ਗੋਇੰਦਵਾਲ ਤੋਂ ਲੈ ਸਾਰੇ ਮਾਝੇ ਵਿਚ ਕਿਆਮ ਤੇ ਸਫਰ ਕਰਦਿਆ ਕਿਸੇ ਨਹੀਂ ਦੱਸਿਆ ਕਿ ਗੁਰੂ ਜੀ ਸ਼ਾਹਜ਼ਾਦੇ ਨੂੰ ਮਿਲੇ ਹਨ। ਫਿਰ ਲਾਹੌਰ ਦੋਸ਼ੀਆਂ ਨੂੰ ਸਜ਼ਾਵਾਂ ਦੇ ਚੁਕਿਆਂ ਤਕ ਬੀ ਕੋਈ ਬਲੇਲ ਗੁਰੂ ਜੀ ਦੀ ਸ਼ਮੂਲੀਅਤ ਦੀ ਕੰਨੀਂ ਨਹੀਂ ਪਈ, ਅਜ ਅਚਾਨਕ ਮਾਮਲਾ ਨਿਪਟਾਏ ਮਗਰੋਂ ਕਿਉਂ ਇਹ ਗਲ ਖੜੀ ਹੁੰਦੀ ਹੈ? ਫਿਰ ਦੇਖੋ ਪਾਤਸ਼ਾਹ ਪਾਸ ਆਪਣਾ ਸ਼ਾਹਜ਼ਾਦਾ ਨਜ਼ਰ ਬੰਦੀ ਵਿਚ ਸੀ। ਉਸ ਨੂੰ ਹੀ ਪੁਛ ਸਕਦਾ ਸੀ ਕਿ ਦੱਸ ਬੱਚੂ, ਗੁਰੂ ਸਾਹਿਬ ਨੇ ਤੇਰੀ ਮਦਦ ਕੀਤੀ ਸੀ? ਗੋਇੰਦਵਾਲ ਅੰਮ੍ਰਿਤਸਰ ਦੇ ਚੌਧਰੀਆਂ ਤੋਂ ਪਤਾ ਕੱਢਿਆ ਜਾ ਸਕਦਾ ਸੀ, ਪਰ ਕੁਛ ਨਹੀਂ। ਖਬਰ ਮਿਲੀ ਤੇ ਹੁਕਮ ਸਾਦਰ ਹੋ ਗਿਆ। ਉਹ ਹੁਕਮ ਪਾਤਸ਼ਾਹ ਦੀ ਆਪਣੀ ਲਿਖੀ 'ਤੁਜ਼ਕ-ਏ-ਜਹਾਂਗੀਰੀ' ਵਿਚ ਮੌਜੂਦ ਹੈ ਤੇ ਉਹ ਆਪ ਲਿਖਦਾ ਹੈ:-

"ਗੋਇੰਦਵਾਲ ਵਿਚ, ਜੋ ਕਿ ਦਰਯਾਏ ਬਿਆਸ ਦੇ ਕੰਢੇ ਤੇ ਹੈ, ਅਰਜਨ ਨਾਮੀ ਇਕ ਹਿੰਦੂ ਪੀਰੀ ਤੇ ਸ਼ੇਖੀ ਦੇ ਭੇਸ ਵਿਚ ਰਹਿੰਦਾ ਸੀ, ਚੁਨਾਂਚਿ ਸਿਧੇ ਸਾਦੇ ਹਿੰਦੂਆਂ ਵਿਚੋਂ ਬਹੁਤ ਸਾਰੇ, ਬਲਕਿ ਮੂਰਖ ਤੇ ਬਿਅਕਲ ਮੁਸਲਮਾਨਾਂ ਨੂੰ ਭੀ ਆਪਣੀ ਰਹਿਤ ਬਹਿਤ ਦਾ ਧਾਰਨੀ ਬਣਾਕੇ ਆਪਣੀ ਪੀਰੀ ਤੇ ਗੁਰੂ-ਪੁਣੇ ਦਾ ਢੋਲ ਬੜੇ ਜ਼ੋਰ ਸ਼ੋਰ ਨਾਲ ਵਜਾਇਆ ਹੋਇਆ ਸਾਸੁ, ਉਸਨੂੰ ਗੁਰੂ ਕਹਿੰਦੇ ਸਨ। ਸਭਨਾਂ ਪਾਸਿਆਂ ਤੋਂ ਝੂਠ ਦੇ ਪੁਜਾਰੀਆਂ ਦੇ ਟੋਲਿਆਂ ਦੇ ਟੋਲੇ ਉਸ ਵਲ ਆਉਂਦੇ ਤੇ ਉਸ ਪਰ ਪੂਰਾ ਭਰੋਸਾ ਪ੍ਰਗਟ ਕਰਦੇ ਸਨ। ਤਿੰਨ ਚਾਰ ਪੁਸ਼ਤਾਂ ਤੋਂ ਉਨ੍ਹਾਂ ਨੇ ਇਸ ਦੁਕਾਨ ਨੂੰ ਗਰਮ ਕਰ ਰਖਿਆ ਸੀ। ਕਿਤਨੇ ਚਿਰ ਤੋਂ ਮੇਰੇ ਦਿਲ ਵਿਚ ਇਹ ਆਉਂਦਾ ਸੀ ਕਿ ਇਸ ਝੂਠੀ ਦੁਕਾਨ ਨੂੰ ਦੂਰ ਕਰ ਦਿਆਂ ਯਾ ਉਸ (ਗੁਰੂ ਅਰਜਨ ਸਾਹਿਬ) ਨੂੰ ਦੀਨ ਇਸਲਾਮ ਦੀ ਜਮਾਤ ਵਿਚ ਲੈ ਆਵਾਂ।"

ਇਸ ਤੋਂ ਸਾਫ ਵਿਦਿਤ ਹੈ ਕਿ ਪਾਤਸ਼ਾਹ ਪਹਿਲੋਂ ਹੀ ਤਅੱਸਬ ਵਿਚ ਸੀ ਤੇ ਇਹ ਊਜ ਲਗਾਣੀ ਇਕ ਬਹਾਨਾ ਮਿਲ ਗਿਆ, ਜਿਸ ਨਾਲ ਉਸ ਨੇ ਅਤਿਆਚਾਰ ਦਾ ਹੁਕਮ ਦੇ ਦਿਤਾ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਰਮ ਸ਼ਾਂਤ ਮਈ ਰਹਿਕੇ ਅਤਿ ਦੁਖਦਾਈ ਤਸੀਹਿਆਂ ਨੂੰ ਸਹਿ ਸਹਿਕੇ ਆਪਣੀ ਅਤਿ ਸ਼ਰੀਫ਼ ਜਾਨ ਦੇ ਦਿਤੀ, 'ਸੀ' ਨਹੀਂ ਕੀਤੀ। ਭਾਈ ਗੁਰਦਾਸ ਜੀ ਉਸ ਵੇਲੇ ਦੇ ਲੇਖਕ ਜੀ ਜੋ ਸਾਰੇ ਹਾਲ ਦੀ ਨਿਜੀ ਵਾਕਫ਼ੀ ਰਖਦੇ ਸਨ, ਲਿਖਦੇ ਹਨ:-

**ਰਹਿਦੇ ਗੁਰੁ ਦਰੀਆਉ ਵਿਚਿ ਮੀਨ ਕੁਲੀਨ ਹੇਤੁ ਨਿਰਬਾਣੀ।**
**ਦਰਸਨੁ ਦੇਖਿ ਪਤੰਗ ਜਿਉ ਜੋਤੀ ਅੰਦਰਿ ਜੋਤਿ ਸਮਾਣੀ।**
**ਸਬਦ ਸੁਰਤਿ ਲਿਵ ਮਿਰਗ ਜਿਉ ਭੀੜ ਪਈ ਚਿਤਿ ਅਵਰੁ ਨ ਆਣੀ।**
**ਚਰਣ ਕਵਲ ਮਿਲਿ ਭਵਰ ਜਿਉ ਸੁਖ ਸੰਪਟ ਵਿਚਿ ਰੈਣਿ ਵਿਹਾਣੀ।**
**ਗੁਰੁ ਉਪਦੇਸੁ ਨ ਵਿਸਰੈ ਬਾਬੀਹੇ ਜਿਉ ਆਖ ਵਖਾਣੀ।**
**ਗੁਰਮੁਖਿ ਸੁਖ ਫਲੁ ਪਿਰਮ ਰਸੁ ਸਹਜ ਸਮਾਧਿ ਸਾਧ ਸੰਗਿ ਜਾਣੀ।**
**ਗੁਰ ਅਰਜਨ ਵਿਟਹੁ ਕੁਰਬਾਣੀ॥੨੩॥** (ਭਾ: ਗੁ: ਵਾਰ ੨੪)

ਇਹ ਕਹਿਰ ਲੰਘ ਗਿਆ ਤੇ ਦੀਨ ਦੇ ਹਾਦੀ ਨੇ ਪਰਮ ਸ਼ਾਂਤੀ ਨਾਲ ਝੱਲ ਲਿਆ। ਉਹ ਪੂਰਨ ਪੁਰਖ ਸੀ, ਆਪਣੇ ਆਦਰਸ਼ ਦਾ ਆਪ ਨਿਬਾਹੂ

ਸੀ। ਪਰ ਸਾਰੀ ਉੱਮਤ ਇਸ ਦਰਜੇ ਦੀ ਨਹੀਂ ਹੋ ਸਕਦੀ ਕਿ ਤਸੀਹੇ ਸਹੇ ਤੇ ਅਸੂਲ ਨਾ ਹਾਰੇ। ਸੋ ਛੇਵੇਂ ਸਤਿਗੁਰੂ ਜੀ ਨੇ ਸੱਚ ਬਦਲੇ ਜਾਨ ਦੇਣ ਦੀ ਜਾਚ ਸਿਖਾਂ ਨੂੰ ਸਿਖਾਈ। ਉਨ੍ਹਾਂ ਦਾ ਆਦਰਸ਼ ਸੀ ਸਿਖਾਂ ਨੂੰ 'ਮਰਣ ਜਾਚ' ਸਿਖਾਉਣੀ। ਸਿਖ ਸ਼ਾਂਤਿ ਰਸੀਆ ਫ਼ਿਰਕਾ ਸੀ: ਸਹਿਨਸ਼ੀਲ, ਦੁਖ ਸੁਖ ਝੱਲਣ ਵਾਲਾ, ਸੁਲਹ ਕੁਲ, ਪਰਉਪਕਾਰੀ। ਫ਼ਕੀਰ ਹੋਕੇ ਗ੍ਰਿਹਸਤ ਵਿਚ ਰਹਿਣਾ, ਗ੍ਰਿਹਸਤ ਵਿਚ ਰਹਿਕੇ ਸ੍ਵਾਰਥੀ ਦੀ ਥਾਂ ਪਰਉਪਕਾਰੀ ਹੋਣਾ, ਇਹ ਆਦਰਸ਼ ਇਨਸਾਨ ਨੂੰ ਸਿਖਾਏ ਗਏ ਸੇ ਤੇ ਓਹ ਸਿਖ ਸਦਾਉਂਦੇ ਸੇ। ਹੁਣ ਉਨ੍ਹਾਂ ਨੂੰ ਬੀਰ-ਰਸ ਸਿਖਾਇਆ ਗਿਆ ਕਿ ਉਹ 'ਸ਼ਾਂਤਿ ਰਸ' ਦੀ ਰੱਖਿਆ ਕਰੇ। ਬੀਰ-ਰਸ ਕ੍ਰੋਧੀ ਹੋਣ, ਬਦਲੇ ਲੈਣ, ਕਤਲ, ਖ਼ੂਨ, ਗ਼ਾਰਤ ਗਰੀ ਦਾ ਨਾਮ ਨਹੀਂ ਹੈ; 'ਇਨ੍ਹਾਂ ਹਾਲਤਾਂ ਦਾ ਨਾਮ ਰੌਦ੍ਰ ਰਸ ਹੈ। ਬੀਰ ਰਸ ਦੀ ਨੀਂਹ ਉਤਸ਼ਾਹ ਹੈ।' ਬੀਰ-ਰਸ ਹੈ ਉਤਸ਼ਾਹ ਵਾਲੇ ਜੀਵਨ ਦਾ। ਨੇਕੀ ਲਈ, ਉਪਕਾਰ ਲਈ, ਪਰ ਦੇ ਭਲੇ ਲਈ ਉਤਸ਼ਾਹ ਤੇ ਉਭਾਰ ਵਿਚ ਆ ਜਾਣਾ। ਫੇਰ ਇਹ ਉਤਸ਼ਾਹ ਦਾਨ ਦੀ ਸੂਰਤ ਪਕੜਦਾ ਹੈ, ਦਾਨੀ ਬੀਰ ਰਸੀਆ ਕਹੀਦਾ ਹੈ। ਦਾਨ ਕਦੇ ਦਇਆ ਦੇ ਕੰਮਾਂ ਨਾਲ ਕਾਮਯਾਬ ਹੋ ਜਾਂਦਾ ਹੈ, ਪਰ ਕਦੇ ਉਸ ਵਿਚ ਆਪਾਵਾਰਨ ਦੀ ਲੋੜ ਪੈਂਦੀ ਹੈ, ਸੋ ਬੀਰ ਰਸੀਆ ਇਉਂ ਸੂਰਮਗਤੀ ਵਿਚ ਬੀ ਚਲਿਆ ਜਾਂਦਾ ਹੈ। ਇਹ ਆਦਰਸ਼ ਬੰਨ੍ਹਕੇ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਸਿਖਾਂ ਨੂੰ ਬੀਰਰਸੀਏ ਬਣਾਇਆ, ਫ਼ੌਜ ਰਖੀ, ਚਾਰ ਤੋਂ ਵਧੀਕ ਵੇਰੀ ਜਦ ਉਨ੍ਹਾਂ ਤੇ ਮੱਲੋ ਮੱਲੀ ਹਮਲੇ ਹੋਏ ਤਾਂ ਉਨ੍ਹਾਂ ਦੀ ਰੋਕ ਥਾਮ ਲਈ ਮੁਕਾਬਲੇ ਕੀਤੇ। ਅਖੀਰ ਗੁਰੂ ਸਾਹਿਬ ਕੀਰਤਪੁਰ ਜਾ ਰਹੇ ਤੇ ਓਥੇ ਹੀ ਅੰਤਮ ਸੁਆਸਾਂ ਤਕ ਰਹੇ। ਗੱਦੀ ਗੁਰੂ ਹਰਿ ਰਾਇ ਜੀ ਆਪਣੇ ਪੋਤ੍ਰੇ ਨੂੰ ਦਿਤੀ ਤੇ ਆਗਿਆ ਕੀਤੀ ਕਿ ਬਾਈ ਸੌ ਸਵਾਰ ਤਾਂ ਰਖਣੇ ਪਰ ਤੁਸਾਂ ਜੁੱਧ ਜੰਗ ਨਹੀਂ ਕਰਨੇ; ਫ਼ੌਜ ਦਾ ਰਖਣਾ ਹੀ ਆਪ ਲਈ ਕਾਫ਼ੀ ਰਹੇਗਾ। ਗੁਰੂ ਹਰਿਰਾਇ ਜੀ ਤੋਂ ਬਾਅਦ ਗੁਰੂ ਹਰਿਕ੍ਰਿਸ਼ਨ ਜੀ ਗਦੀ ਬੈਠੇ। ਫੇਰ ਗੁਰੂ ਤੇਗ਼ ਬਹਾਦਰ ਜੀ ਗਦੀ ਬੈਠੇ। ਰਿਹਾਇਸ਼ ਕੀਰਤਪੁਰ ਤੋਂ ਅਨੰਦਪੁਰ ਹੋ ਗਈ। ਤਿੰਨਾਂ ਹੀ ਗੁਰੂ ਸਾਹਿਬਾਂ ਦੇ ਸਮੇਂ ਫੌਜ ਰਹੀ ਪਰ ਜੁੱਧ ਨਹੀਂ ਕੀਤੇ। ਪਰ ਮੁਗ਼ਲ ਹੁਕਮਰਾਨਾਂ ਤੇ ਕੋਈ ਅਸਰ ਨਹੀਂ ਹੋਇਆ। ਔਰੰਗਜ਼ੇਬ ਨੇ ਤਅੱਸਬ ਦੇ ਵੇਗ ਵਿਚ ਆਪ ਜੀ ਨੂੰ ਕਤਲ ਦਾ ਹੁਕਮ ਦੇ ਦਿਤਾ। ਵੈਰਾਗ ਮੂਰਤੀ,

ਪਰ ਦੇ ਭਲੇ ਵਿਚ ਆਪਾ ਵਾਰਨ ਵਾਲੀ ਕੀਮਤੀ ਜਾਨ ਨੂੰ ਤਲਵਾਰ ਦਿਖਾਈ ਜੋ ਉਨ੍ਹਾਂ ਨੇ ਮਿਠੀ ਕਰਕੇ ਝੱਲੀ। ਉਨ੍ਹਾਂ ਨੇ ਪਿਆਰੀ ਅਮੋਲਕ ਜਾਨ ਕੀਕੂੰ ਦਿਤੀ? ਗੁਰੂ ਗੋਬਿੰਦ ਸਿੰਘ ਜੀ ਸਾਖ ਭਰਦੇ ਹਨ:-

**ਠੀਕਰ ਫੋਰ ਦਿਲੀਸ ਸਿਰ ਪ੍ਰਭ ਪੁਰ ਕੀਓ ਪਿਆਨ॥**
**ਤੇਗ ਬਹਾਦਰ ਸੀ ਕ੍ਰਿਯਾ ਕਰੀ ਨ ਕਿਨਹੂੰ ਆਨ॥**
**ਤੇਗ ਬਹਾਦਰ ਕੇ ਚਲਤ ਭਇਓ ਜਗਤ ਮੈ ਸੋਕ॥**
**ਹੈ ਹੈ ਹੈ ਸਭ ਜਗ ਕਰੈ ਜੈ ਜੈ ਜੈ ਸੁਰ ਲੋਕ॥**
(ਪਾ-੧੦)

ਸੋ ਸ੍ਰੀ ਗੁਰੂ ਤੇਗ ਬਹਾਦਰ ਜੀ ਬੀ ਪਰਮ ਸ਼ਾਂਤ ਮਈ ਰਹੇ। ਸ਼ਾਂਤ ਮਈ ਰਹਿਣੇ ਦਾ ਨਾ ਜਹਾਂਗੀਰ ਤੇ ਨਾ ਔਰੰਗਜ਼ੇਬ ਤੇ ਅਸਰ ਹੋਇਆ। ਹੁਣ ਗੱਦੀ ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਿਰਾਜੇ। ਆਪ ਜੀ ਨੇ ਆਪਣੇ ਦਾਦਾ ਗੁਰੂ ਜੀ ਵਾਲਾ ਬੀਰ-ਰਸੀ ਠਾਠ ਵਧੇਰੇ ਜ਼ੋਰਾਂ ਵਿਚ ਲੈ ਆਂਦਾ। ਕਿਉਂਕਿ ਹੁਣ ਦੀਨ ਵਿਚ ਧੱਕਾ ਇਕ ਵਧੇਰਾ ਜ਼ੁਲਮ ਜ਼ੋਰਾਂ ਤੇ ਹੋ ਗਿਆ ਸੀ। ਆਪ ਦੇ ਬੀਰ-ਰਸੀ ਠਾਠ ਨੂੰ ਸੋਲਾਂ ਸਤਾਰਾਂ ਵੇਰ ਜੁੱਧ ਜੰਗ ਦਾ ਮੌਕਿਆ ਆਇਆ। ਹਰ ਵੇਰੀ ਹੋਏ ਹਮਲਿਆਂ ਦੀ ਰੋਕਥਾਮ ਹੀ ਮਨੋਰਥ ਸੀ; ਕਿਸੇ ਤੋਂ ਕੁਛ ਖੱਸਣ ਲਈ ਆਪਣੇ ਵਲੋਂ ਹਮਲਾਆਵਰੀ ਨਹੀਂ ਹੋਈ।

ਸ਼ੁਰੂ ਸ਼ੁਰੂ ਵਿਚ ਜਦੋਂ ਖ਼ਤਰਾ ਹੋ ਗਿਆ ਸੀ ਕਿ ਅਨੰਦਪੁਰ ਉਤੇ ਬਿਲਾਸਪੁਰ ਦੇ ਰਾਜੇ ਦਾ ਹੱਲਾ ਹੋ ਜਾਣਾ ਹੈ ਤਾਂ ਗੁਰੂ ਜੀ ਸਾਰਾ ਸਾਜ਼ੋ ਸਾਮਾਨ ਚੁਕ ਕੇ ਅਨੰਦਪੁਰ ਆਪਣਾ ਜ਼ਰ ਖਰੀਦ ਘਰ ਬਾਰ ਪਿੰਡ ਇਲਾਕਾ, ਹੱਕ ਹਲਾਲ ਦੀ ਮਾਲਕੀ ਦਾ ਛੋੜ ਕੇ ਜਮਨਾ ਕਿਨਾਰੇ ਨਾਹਨ ਦੇ ਰਾਜ ਵਿਚ ਚਲੇ ਗਏ, ਇਸ ਹਦ ਤਕ ਸ਼ਾਂਤਿ ਮਈ ਦਿਖਲਾਈ। ਉਥੇ ਆਪਣੇ ਸ਼ਾਂਤਿ-ਰਸੀ ਕਾਰਜ ਕਰਦੇ ਰਹੇ, ਵਿਦਜਾ ਪ੍ਰਚਾਰਦੇ ਰਹੇ, ਬੀਰ-ਰਸ ਨੂੰ ਸ਼ਾਂਤਿ-ਰਸ ਦੀ ਰਾਖੀ ਲਈ ਸੁਰਜੀਤ ਰਖਦੇ ਰਹੇ। ਕਿਉਂਕਿ ਉਹ ਜਾਣਦੇ ਸਨ ਕਿ ਪਰਜਾ ਦੀ ਰਖਜਾ ਹਿਤ ਮਾਮਲੇ ਪੈਣੇ ਹਨ ਤੇ ਸਾਨੂੰ ਰੱਖਿਆ ਕਰਨੀ ਪੈਣੀ ਹੈ, ਜਿਵੇਂ ਕਿ ਪਿਤਾ ਜੀ ਪ੍ਰਜਾ ਦੀ ਧਰਮ ਸੁਤੰਤ੍ਰਤਾ ਲਈ ਸੀਸ ਵਾਰ ਗਏ ਹਨ। ਆਪ ਚਾਹੁੰਦੇ ਸਨ ਕਿ ਇਹ ਗਲ ਸਾਰੀ ਉੱਮਤ ਵਿਚ ਭਰ ਜਾਏ ਕਿ ਧਰਮ ਲਈ, ਉਪਕਾਰ ਲਈ ਦੁਖ ਝੱਲਣ ਨੂੰ ਹਰ ਸਿਖ ਤਿਆਰ ਹੋਵੇ। ਇਸ ਲਈ ਬੀਰ-ਰਸੀ ਠਾਠ ਵਧਾਉਂਦੇ ਰਹੇ। ਇਥੇ

ਆਪ ਦਾ ਰਾਜੇ ਨਾਹਨ ਨਾਲ ਸੁਲਹ ਪਿਆਰ ਦਾ ਸਨਬੰਧ ਸੀ। ਨਾਹਨੇਸ਼ ਦਾ ਗੜ੍ਹਵਾਲੀਏ ਰਾਜੇ ਫ਼ਤੇਸ਼ਾਹ ਨਾਲ ਵੈਰ ਸੀ, ਗੁਰੂ ਜੀ ਨੇ ਦੋਹਾਂ ਦੀ ਸੁਲਹ ਕਰਵਾ ਦਿਤੀ। ਆਪ ਜੀ ਨਾਲ ਇਉਂ ਫ਼ਤੇ ਸ਼ਾਹ ਦਾ ਬੀ ਮਿਤਰਾਨਾਂ ਸੰਬੰਧ ਸੀ।

(1) ਪਰ ਫ਼ਤੇਸ਼ਾਹ ਨੇ ਅਚਾਨਕ ਆਪ ਤੇ ਭੰਗਾਣੀ ਦੇ ਮੁਕਾਮ ਤੇ ਹਮਲਾ ਕਰ ਦਿਤਾ। ਇਸ ਵਿਚ ਫਤਹ ਗੁਰੂ ਜੀ ਦੀ ਹੋਈ। ਇਸ ਜੁੱਧ ਦਾ ਹਾਲ ਗੁਰੂ ਜੀ ਨੇ ਆਪ ਲਿਖਿਆ ਹੈ। ਇਸ ਵਿਚ ਆਪ ਦੱਸਦੇ ਹਨ ਕਿ-

**ਫ਼ਤੇਸ਼ਾਹ ਕੋਪਾ ਤਬ ਰਾਜਾ॥**
**ਲੋਹ ਪਰਾ ਹਮ ਸੌਂ ਬਿਨ ਕਾਜਾ॥**
(ਪਾ:੧੦)

ਜਿਸ ਤੋਂ ਸਾਫ਼ ਪਤਾ ਲਗਦਾ ਹੈ ਕਿ ਪਾਤਸ਼ਾਹ ਨੂੰ ਹਮਲਾ ਕਰਨੇ ਲਈ ਗੁਰੂ ਜੀ ਨੇ ਕੋਈ ਕਾਰਣ ਨਹੀਂ ਦਿਤਾ। ਉਸ ਨੇ ਫਿਰ ਬਿਨਾ ਕਾਜ ਕਿਉਂ ਜੰਗ ਰਚਾਇਆ ? ਇਕ ਪੰਜਾਬੀ ਕਵਿਤਾ ਵਿਚ ਲਿਖਤੀ ਕਿੱਸਾ ਮਿਲਦਾ ਹੈ ਜਿਸ ਦਾ ਨਾਮ ਹੈ 'ਜੰਗ ਨਾਮਹ ਗੁਰੂ ਗੋਬਿੰਦ ਸਿੰਘ'। ਇਸ ਵਿਚ ਦੱਸਿਆ ਹੈ ਕਿ ਔਰੰਗਜ਼ੇਬ ਨੇ ਪਹਾੜੀ ਰਾਜਿਆਂ ਨੂੰ ਪ੍ਰੇਰਨਾ ਕੀਤੀ ਹੈ। ਔਰੰਗਜ਼ੇਬ ਆਪਣੀ ਧੀ ਜ਼ੇਬੁੱਨਿਸਾ ਨੂੰ ਕਹਿੰਦਾ ਹੈ:-

**ਮੈਂ ਲਿਖ ਭੇਜਾਂ ਹਰੀ ਚੰਦ ਨੂੰ ਜਿਸ ਕੋਇ ਨ ਸਾਨੀ।**
**ਮੈਂ ਲਿਖ ਘੱਲਾਂ ਵਲ ਰਾਜਿਆਂ ਜਾਇ ਲੜਨ ਅਗੁਵਾਨੀ।**

ਫੇਰ ਅਮੀਰ ਵਜ਼ੀਰ ਔਰੰਗਜ਼ੇਬ ਨੂੰ ਕਹਿੰਦੇ ਹਨ:-

**ਹੁਣ ਲਿਖ ਘੱਲੋ ਵਲ ਰਾਜਿਆਂ ਜੋ ਗਿਰਦ ਨਿਵਾਰਾ।**
**ਜਾਇ ਜੰਗ ਕਰਨ ਨਾਲ ਗੁਰੂ ਦੇ ਇਕਬਾਲ ਤੁਮਾਰਾ।**

ਔਰੰਗਜ਼ੇਬ ਆਪ ਕਹਿੰਦਾ ਹੈ:-

**ਮੈਂ ਲਿਖ ਘੱਲਾਂ ਵਲ ਰਾਜਿਆਂ ਜੋ ਹੈਂ ਸਿਰਕਰਦਾ।**
**ਮੈਂ ਲਿਖਿਆ ਖਾਨ ਹਯਾਤ ਨੂੰ ਜੋ ਨੌਕਰ ਘਰ ਦਾ।**

**ਮੈਂ ਲਿਖਿਆ ਰਾਜੇ ਹਰੀ ਚੰਦ ਨੂੰ ਜੋ ਮੇਰੇ ਵਰਗਾ*।...**

* ਇਨ੍ਹਾਂ ਤੇ ਹੋਰ ਚਿੰਨ੍ਹਾਂ ਤੋਂ ਇਹ ਭੰਗਾਣੀ ਦਾ ਜੁੱਧ ਸਿੱਧ ਹੁੰਦਾ ਹੈ।

ਇਸ ਪਿਛੋਂ:-

**ਲਿਖ ਹਲਕਾਰੇ ਪਾਤਸ਼ਾਹ ਫਿਰ ਤੁਰਤ ਭਿਜਾਏ।**
**ਲਿਖਿਆ ਵੱਲ ਮੁਸਾਹਿਬਾਂ ਰਾਜੇ ਸਦਵਾਏ।**

ਸੋ ਮੂਲ ਕਾਰਨ ਜੰਗਾਂ ਦਾ ਉਹੋ ਮੁਗਲ ਰਾਜ ਦੀ ਪਾਲਿਸੀ ਸੀ ਜੋ ਤਅੱਸਬ ਤੇ ਮਬਨੀ ਸੀ। ਸਿੱਖ ਇਤਿਹਾਸਕਾਰਾਂ ਦੇ ਲਿਖੇ ਤੋਂ ਇਉਂ ਜਾਪਣ ਲਗ ਜਾਂਦਾ ਹੈ ਕਿ ਰਾਜਿਆਂ ਨਾਲ ਲੜਾਈਆਂ ਰਾਜਿਆਂ ਦੇ ਨਾਲ ਕੋਈ ਕਾਰਣ ਪੈਦਾ ਹੋਣ ਤੋਂ ਹੋਈਆਂ, ਪਰ ਗੁਰੂ ਜੀ ਆਪ ਪਹਿਲੀ ਲੜਾਈ ਵਿਚ ਦੱਸਦੇ ਹਨ ਜੋ ਉਪਰ ਵਰਣਨ ਹੋਇਆ ਹੈ।

ਭੰਗਾਣੀ ਦੇ ਇਸ ਪਹਿਲੇ ਜੁੱਧ ਵਿਚ ਫਤਹ ਗੁਰੂ ਜੀ ਦੀ ਹੋਈ। ਆਪ ਲਿਖਦੇ ਹਨ:

**ਜੁਧ ਜੀਤ ਆਏ ਜਬੈ ਟਿਕੇ ਨ ਤਿਨ ਪੁਰ ਪਾਂਉ॥**
**ਕਾਹਿਲੂਰ ਮੇਂ ਬਾਂਧਿਓ ਆਨ ਅਨੰਦਪੁਰ ਗਾਂਉ॥**

ਅਰਥਾਤ ਜਦ ਭੰਗਾਣੀ ਦਾ ਜੁੱਧ ਜਿੱਤਕੇ ਪਾਉਂਟੇ ਪੁਰ ਵਿਚ ਆਏ ਤਾਂ ਸਿਖਾਂ ਦੇ ਪੈਰ ਏਥੇ ਨਾ ਟਿਕਣ ਭਾਵ ਉਹ ਫੇਰ ਆਨੰਦਪੁਰ ਚੱਲਣ ਲਈ ਉਤਾਵਲੇ ਹੋ ਗਏ। ਇਸ ਕਰਕੇ ਅਸੀਂ ਫੇਰ ਕਾਹਿਲੂਰ ਦੀ ਦੂਣ ਅਰਥਾਤ ਅਨੰਦਪੁਰ ਦੇ ਇਲਾਕੇ ਵਿਚ ਆਕੇ ਉੱਜੜ ਗਿਆ ਨਗਰ ਆਨੰਦਪੁਰ ਦਾ ਮੁੜ ਆ ਵਸਾਇਆ। ਇਹ ਬੀ ਭੁਲੇਵਾ ਨਹੀਂ ਖਾਣਾ ਚਾਹੀਦਾ ਕਿ ਇਹ ਜੁਧ ਯਾ ਮਗਰਲੇ 'ਹਿੰਦੂ ਮੁਸਲਿਮ' ਯਾ 'ਮੁਸਲਿਮ ਸਿੱਖ' ਜੁਧ ਸਨ। ਇਹ ਜੁੱਧ ਤੁਰਕਾਂ ਦੇ 'ਜ਼ੁਲਮ' ਨਾਲ ਸਨ। ਇਸੇ ਭੰਗਾਣੀ ਦੇ ਜੁੱਧ ਵਿਚ ਗੁਰੂ ਜੀ ਪਾਸ ਪੰਜ ਸੌ ਪਠਾਣ ਸਿਪਾਹੀ ਸਨ, ਜੋ ਦੁਸ਼ਮਨਾਂ ਨਾਲ ਜਾ ਰਲੇ। ਇਸੇ ਜੁੱਧ ਵਿਚ ਪੀਰ ਬੁੱਧੂ ਸ਼ਾਹ, ਉਸ ਦੇ ਪੁੱਤਰ ਤੇ ਉਸ ਦੀ ਉੱਮਤ ਦੇ ਸੈਂਕੜੇ ਮੁਸਲਮਾਨ ਗੁਰੂ ਜੀ ਦੇ ਝੰਡੇ ਹੇਠ ਲੜੇ ਸਨ। ਵਿਸਥਾਰ ਲਮੇਰੇ ਹਨ। 'ਵਿਸਥਾਰ ਲਈ ਦੇਖੋ 'ਜੁੱਧ ਭੰਗਾਣੀ', ਕਲਗੀਧਰ ਚਮਤਕਾਰ (ਪੂਰਬਾਰਧ)'

(2) ਜਦ ਗੁਰੂ ਜੀ ਅਨੰਦਪੁਰ ਮੁੜ ਆ ਗਏ ਤਾਂ ਪਹਾੜੀ ਰਾਜੇ ਗੁਰੂ ਜੀ ਨਾਲ ਸੁਲਹ ਵਿਚ ਸਨ, ਖਾਸ ਕਰ ਬਿਲਾਸਪੁਰੀਆ। ਇਨ੍ਹਾਂ ਦਿਨਾਂ ਵਿਚ ਔਰੰਗਜ਼ੇਬ ਦਾ ਇਕ ਅਹੁਦੇਦਾਰ ਅਲਫ਼ਖਾਨ ਇਸ ਰਾਜੇ ਤੇ ਚੜ੍ਹ ਆਇਆ ਜੋ ਸਭਨਾਂ ਤੋਂ ਮਾਮਲੇ ਚੱਟੀਆਂ ਉਗ੍ਰਾਹ ਕੇ ਔਰੰਗਜ਼ੇਬ ਨੂੰ ਘੱਲੇ। ਰਾਜੇ ਨੇ ਗੁਰੂ ਜੀ ਦੀ ਕੁਮਕ ਮੰਗੀ। ਗੁਰੂ ਜੀ ਆਪ ਸਹਾਇਤਾ ਲਈ ਸਿਖ ਦਲ ਲੈਕੇ ਗਏ। ਨਦੌਣ ਦੇ ਮੁਕਾਮ ਤੇ ਜੰਗ ਹੋਇਆ। ਫਤਹ ਗੁਰੂ ਜੀ ਦੀ ਹੋਈ।

(3) ਜਦੋਂ ਗੁਰੂ ਜੀ ਨਦੌਣ ਤੋਂ ਮੁੜੇ ਤਾਂ ਰਸਤੇ ਵਿਚ ਆਲਸੂਨ ਦੇ ਲੋਕਾਂ ਨੇ ਕੋਈ ਰੋਕ ਕੀਤੀ, ਪਹਿਲੋਂ ਇਹ ਲੋਕ ਦੋ ਤ੍ਰੈ ਵੇਰ ਸੰਗਤਾਂ ਲੁੱਟ ਚੁਕੇ ਸਨ (ਤਵਾ:ਖਾ:), ਇਸ ਕਰਕੇ ਛੋਟੀ ਜਿਹੀ ਲੜਾਈ ਏਥੇ ਬੀ ਹੋਈ ਤੇ ਫਤਹ ਕਰਕੇ ਲੋਕਾਂ ਨੂੰ ਭਲਮਣਸਊ ਦੇ ਰਸਤੇ ਪਾਕੇ ਆਪ ਜੀ ਅਨੰਦਪੁਰ ਆਗਏ। 'ਵਿਸਥਾਰ ਲਈ ਦੇਖੋ 'ਨਦੌਣ ਜੁੱਧ', ਕਲਗੀਧਰ ਚਮਤਕਾਰ (ਪੂਰਬਾਰਧ)'

(4) ਕੁਛ ਸਮਾਂ ਲੰਘਿਆ ਤਾਂ ਪੰਜਾਬ ਦੇ ਇਕ ਪੰਜ ਹਜ਼ਾਰੀ (ਦੇਖੋ ਸੂਰਜ ਪ੍ਰਕਾਸ਼ ) ਅਹੁਦੇਦਾਰ ਦਿਲਾਵਰ ਖਾਂ ਨੇ ਗੁਰੂ ਜੀ ਤੇ ਉਨ੍ਹਾਂ ਵਲੋਂ ਕੋਈ ਵਧੀਕੀ ਹੋਏ ਬਿਨਾਂ ਅਕਾਰਨ ਹੱਲਾ ਬੋਲ ਦਿੱਤਾ। ਹੋ ਸਕਦਾ ਹੈ ਕਿ ਨਦੌਣ ਜੁੱਧ ਦਾ ਬਦਲਾ ਖਿਆਲ ਵਿਚ ਹੋਵੇ। ਆਪ ਤਾਂ ਪਿਛੇ ਰਿਹਾ, ਪੁੱਤਰ ਨੂੰ ਫੌਜ ਦੇਕੇ ਘੱਲਿਓਸੁ। ਇਸ ਨੇ ਬਹੁਤ ਲੁਕਵਾਂ ਦਾਉ ਪੇਚ ਰਖਕੇ ਅਚਾਨਕ ਆ ਪੈਣ ਦੀ ਠਾਣੀ ਹੋਈ ਸੀ, ਪਰ ਗੁਰੂ ਜੀ ਨੂੰ ਪਤਾ ਲਗ ਗਿਆ ਸੀ। ਸਿਖ ਅਗੋਂ ਹੋਕੇ ਮਿਲੇ, ਇਨ੍ਹਾਂ ਆਉਂਦਿਆਂ ਨੂੰ ਸਿਖਾਂ ਨਾਲ ਟਾਕਰਾ ਕਰਨਾ ਪਿਆ; ਸੋ ਹਾਰ ਖਾਕੇ ਨੱਸ ਟੁਰੇ ਤੇ ਰਾਹ ਵਿਚ ਬਰਵਾ ਪਿੰਡ ਲੁੱਟਕੇ ਦਿਲਾਵਰ ਖਾਂ ਕੋਲ ਜਾ ਪਹੁੰਚੇ।

(5) ਦਿਲਾਵਰ ਦਾ ਇਕ ਗ਼ੁਲਾਮ ਫੌਜੀ ਫ਼ਨ ਦਾ ਉਸਤਾਦ ਸੀ, ਨਾਮ ਸੀ ਹੁਸੈਨ। ਹੁਣ ਦਿਲਾਵਰ ਵਲੋਂ ਫੌਜ ਲੈਕੇ ਇਹ ਅਨੰਦਪੁਰ ਤੇ ਆ ਪਿਆ। ਇਸ ਨੇ ਰਾਹ ਵਿਚ ਡਢਵਾਲ ਤੇ ਅਵਾਨ ਨੂੰ ਲੁਟਿਆ। ਇਹ ਸੁਣਕੇ ਬਿਲਾਸਪੁਰੀਆ ਇਸ ਨਾਲ ਰਲ ਗਿਆ ਤੇ ਗੁਰੂ ਜੀ ਨਾਲ ਕੀਤੇ ਕੌਲ ਤੋੜ ਦਿਤੇ। ਸੋ ਹੁਸੈਨ, ਭੀਮਚੰਦ ਤੇ ਕਟੋਚੀਆ (ਕਾਂਗੜੇ ਦਾ) ਕ੍ਰਿਪਾਲ ਤ੍ਰੈ ਰਲਕੇ ਅਨੰਦਪੁਰ ਨੂੰ ਲੁੱਟਣ ਟੁਰੇ। ਪਰ ਰਾਹ ਵਿਚ ਰਾਜਾ

ਗੁਪਾਲ ਗੁਲੇਰ ਨਾਲ ਲੜਾਈ ਛਿੜ ਪਈ। ਹੁਸੈਨ ਨੇ ਨਗਰ ਨੂੰ ਘੇਰਾ ਪਾ ਦਿਤਾ, ਗੁਪਾਲ ਨੇ ਗੁਰੂ ਜੀ ਨੂੰ ਸੁਨੇਹਾ ਘੱਲਿਆ ਕਿ ਤੁਸੀਂ ਕੋਈ ਵਕੀਲ ਘੱਲਕੇ ਫੈਸਲਾ ਕਰਵਾ ਦਿਓ। ਗੁਰੂ ਜੀ ਨੇ ਭਾਈ ਸੰਗਤੀਏ ਨੂੰ ਸੱਤ ਹੋਰ ਜੋਧੇ ਸਵਾਰ ਦੇ ਕੇ ਟੋਰਿਆ। (ਤ੍ਵਾ:ਖਾ: ਵਿਚ ਲਿਖਿਆ ਹੈ ਕਿ ਗੁਰੂ ਜੀ ਨੇ ਤਿੰਨ ਸੌ ਸਵਾਰ, 4 ਸਰਦਾਰ, ਸੰਗਤੀਆ ਸਿੰਘ ਦੀ ਅਗੁਵਾਨੀ ਵਿਚ ਦੇਕੇ ਕੁਮਕ ਲਈ ਘੱਲੇ ਸੇ, ਇਹ ਬੀ ਲਿਖਿਆ ਹੈ ਕਿ ਸੰਗਤੀਆ ਸਿੰਘ ਆਪਣੇ ਸੱਤਾਂ ਸਵਾਰਾਂ ਸਮੇਤ ਇਸ ਜੰਗ ਵਿਚ ਸ਼ਹੀਦ ਹੋ ਗਿਆ ਸੀ।) ਸੰਗਤੀਏ ਨੇ ਜਤਨ ਕੀਤਾ ਪਰ ਹੁਸੈਨ ਨਾ ਮੰਨਿਆ ਤੇ ਫੇਰ ਜੰਗ ਹੋਇਆ। ਇਸ ਵਿਚ ਹੁਸੈਨ ਮਾਰਿਆ ਗਿਆ ਤੇ ਭੀਮ ਚੰਦ ਕ੍ਰਿਪਾਲ ਚੰਦ ਰਾਜੇ ਭੱਜ ਗਏ। ਰੁਪਾਲ ਦੀ ਜੀਤ ਹੋਈ।

ਅਸਲ ਵਿਚ ਇਹ ਹੱਲਾ ਗੁਰੂ ਜੀ ਤੇ ਸੀ। ਪਰ ਰਾਹ ਵਿਚ ਹੀ ਹੋਰ ਲੜਾਈ ਵਿਚ ਰੁੱਝਕੇ ਓਥੇ ਹੀ ਮੁੱਕ ਗਿਆ। ਕੇਵਲ ਗੁਰੂ ਜੀ ਦੇ ਕੁਛ ਸਰਦਾਰ ਤੇ ਕੁਛ ਸਿਖ ਜੋਧੇ ਸ਼ਹੀਦ ਹੋਏ (ਤਵਾ:ਖਾ:468)। ਇਸ ਜੰਗ ਦੇ ਅੰਤ ਪੁਰ ਗੁਰੂ ਜੀ ਆਪ ਲਿਖਦੇ ਹਨ:-

**ਜੀਤ ਭਈ ਰਣ ਭਯੋ ਉਝਾਰਾ॥**
**ਸਿੰਮ੍ਰਿਤ ਕਰਿ ਸਭਿ ਘਰੋ ਸਿਧਾਰਾ॥**
**ਰਾਖ ਲੀਯੋ ਹਮ ਕੋ ਜਗਰਾਈ॥**
**ਲੋਹ ਘਟਾ ਅਲਤੈ ਬਰਸਾਈ॥**
(ਬਚਿਤ੍ਰ ਨਾਟਕ)

(6) ਦਿਲਾਵਰ ਖਾਂ ਨੇ ਹੁਣ ਆਪਣੇ ਇਕ ਸੂਰਮੇਂ ਜੁਝਾਰ ਸਿੰਘ ਨੂੰ ਘੱਲਿਆ। ਇਸ ਨੇ ਬੀ ਹੱਲਾ ਤਾਂ ਗੁਰੂ ਜੀ ਤੇ ਕਰਨਾ ਸੀ, ਪਰ ਰਸਤੇ ਵਿਚ ਛੋਟੇ ਰਾਜਿਆਂ ਤੇ ਜਾ ਪਿਆ ਤੇ ਐਸੀ ਧੌਂਸ ਜਮਾਈ ਕਿ ਉਨ੍ਹਾਂ ਤੋਂ ਦੂਣੇ ਮਾਮਲੇ ਲੈ ਲੀਤੇ। ਫੇਰ ਜਸਵਾਲ ਪਹੁੰਚਾ ਕਿ ਇਥੇ ਬੀ ਧੌਂਸ ਨਾਲ ਕੰਮ ਨਿਕਲ ਪਏਗਾ, ਪਰ ਇਥੇ ਜੰਗ ਹੋ ਪਿਆ, ਇਸ ਵਿਚ ਜੁਝਾਰ ਸਿੰਘ ਵਰਗਾ ਸੂਰਮਾ ਤੇ ਚੰਦਨ ਰਾਇ ਵਰਗੇ ਜੋਧੇ ਮਾਰੇ ਗਏ ਤਾਂ ਸ਼ਾਹੀ ਸੈਨਾਂ ਪਿਛੇ ਪਰਤ ਗਈ।

ਹੁਣ ਔਰੰਗਜ਼ੇਬ ਦੇ ਹੁਕਮ ਨਾਲ ਸ਼ਾਹਜ਼ਾਦਾ ਮੁਅੱਜ਼ਮ (ਮਗਰੋਂ ਬਹਾਦਰ ਸ਼ਾਹ) ਪੰਜਾਬ ਦੇ ਇਸ ਤਰ੍ਹਾਂ ਦੇ ਵਿਗੜੇ ਪ੍ਰਬੰਧ ਨੂੰ ਸੋਧਣ ਲਈ ਆ ਗਿਆ।

ਸ਼ਾਹਜ਼ਾਦੇ ਦੀ ਆਮਦ ਸੁਣਕੇ ਸਾਰੇ ਰਾਜੇ ਡਰ ਗਏ, ਗੁਰੂ ਕੇ ਮਸੰਦ ਬੀ ਪਹਾੜਾਂ ਦੀਆਂ ਖੋਹਾਂ ਤੇ ਲੁਕਵੀਆਂ ਥਾਵਾਂ ਨੂੰ ਭੱਜ ਗਏ, ਪਰ ਗੁਰੂ ਜੀ ਅਡੋਲ ਟਿਕੇ ਰਹੇ। ਸ਼ਾਹਜ਼ਾਦੇ ਨੇ ਅਪਣਾ ਇਕ ਮਾਤਬਰ ਆਦਮੀ ਪਹਾੜਾਂ ਨੂੰ ਟੋਰਿਆ, ਜਿਸ ਦਾ ਨਾਉਂ ਮਿਰਜ਼ਾ ਜਾਫਰਬੇਗ ਸੀ (ਤਵਾ:ਖਾ: 470)। ਇਸ ਨੇ ਜੰਗ ਕਰਨ ਦੀ ਥਾਵੇਂ ਆਨੰਦਪੁਰ ਆਕੇ ਗੁਰੂ ਜੀ ਨਾਲ ਮੁਲਾਕਾਤ ਕੀਤੀ ਤੇ ਉਨ੍ਹਾਂ ਦਾ ਐਸ਼੍ਵਰਜ ਬਜ਼ੁਰਗੀ ਤੇ ਦਾਨ ਮਾਨ, ਲੰਗਰ ਦੇਖਕੇ ਪ੍ਰਸੰਨ ਹੋ ਗਿਆ। ਜਾਪਦਾ ਹੈ ਕਿ ਇਸ ਦੀ ਇੱਛਾ ਗੁਰੂ ਜੀ ਨਾਲ ਵਿਗਾੜ ਦੀ ਨਹੀਂ ਸੀ ਤੇ ਅਪਣੇ ਮਾਲਕ ਸ਼ਾਹਜ਼ਾਦੇ ਲਈ ਉਨ੍ਹਾਂ ਦੀ ਤਾਕਤ ਤੇ ਉਨ੍ਹਾਂ ਦੀ ਕਰਾਮਾਤ ਤੋਂ ਲਾਭ ਲੈਣ ਦੀ ਸੀ। ਸੋ ਇਸ ਨੇ ਗੁਰੂ ਜੀ ਨਾਲ ਪਿਆਰ ਕੀਤਾ। ਪਰ ਹੋਰ ਗਿਰਦੇ ਦਾ ਇਲਾਕਾ ਲੁੱਟਿਆ ਖੋਹਿਆ। ਇਸੇ ਲੁੱਟ ਖੋਹ ਵਿਚ ਗੁਰੂ ਸਨਮੁਖੋਂ ਭੱਜੇ ਹੋਏ ਮਸੰਦ ਆਦਿਕ ਤੇ ਹੋਰ ਲੋਕ ਜੋ ਡਰਦੇ ਪਹਾੜੀਆਂ ਵਿਚ ਦੂਰ ਨੇੜੇ ਜਾ ਵਸੇ ਸੇ ਬੀ ਲੁਟੇ ਗਏ।

(7) ਤਵਾ:ਖਾ: ਵਿਚ ਇਕ ਹੋਰ ਲੜਾਈ ਦਾ ਜ਼ਿਕਰ ਏਥੇ ਕੁ ਕੀਤਾ ਹੈ ਕਿ ਲਾਹੌਰ ਤੋਂ ਇਕ ਦਲੇਲ ਖਾਂ ਨਾਮੇ ਅਹੁਦੇਦਾਰ ਦੋ ਹਜ਼ਾਰ ਫੌਜ ਲੈਕੇ ਆ ਗਿਆ ਤੇ ਗੁਰੂ ਜੀ ਤੋਂ ਦਸ ਹਜ਼ਾਰ ਰੁਪੱਯਾ ਚੱਟੀ ਵਜੋਂ ਮੰਗ ਘੱਲਿਆ, ਮਗਰੇ ਹੀ ਆਪ ਬੀ ਮਾਰੋ ਮਾਰ ਕਰਦਾ ਅਨੰਦਪੁਰ ਲਾਗੇ ਆ ਪਹੁੰਚਾ। ਉਸ ਕਾਹਲੀ ਵਿਚ ਰੋਕ ਥਾਮ ਹੋਈ, ਪਰ ਥੋੜ੍ਹੀ। ਉਹ ਅੱਧੇ ਕੁ ਸ਼ਹਿਰ ਵਿਚ ਲੁੱਟ ਮਾਰ ਕਰਕੇ ਇੰਨੀ ਜਿੱਤ ਨੂੰ ਗ਼ਨੀਮਤ ਸਮਝਕੇ ਪਿੱਛੇ ਮੁੜ ਗਿਆ ਕਿ ਮਤੇ ਸਿੱਖਾਂ ਦੀ ਕੋਈ ਜਮਾਤ ਇਧਰੋਂ ਓਧਰੋਂ ਨਾ ਆ ਪਵੇ। ਇਉਂ ਉਹ ਮੁੜ ਕੇ ਭਲਾਨ ਪਿੰਡ ਜਾ ਪਹੁੰਚਾ, ਓਥੇ ਉਹ ਤੇ ਉਸਦੀ ਸੈਨਾਂ ਨਿਸਚਿੰਤ ਹੋਕੇ ਸੌਂ ਰਹੇ। ਪਰ ਸਦਾ ਜਾਗਦੇ ਸਿੱਖਾਂ ਦਾ ਦਲ ਤੜਕਸਾਰ ਓਥੇ ਪਹੁੰਚ ਪਿਆ। ਤਿਆਰੀ ਹੀਨ ਸੁੱਤਿਆਂ ਨੂੰ ਇਨ੍ਹਾਂ ਦੀ ਅਚਾਨਕਤਾ ਨੇ ਭਾਜੜ ਪਾ ਦਿਤੀ ਤੇ ਸਿਖ ਲੁੱਟ ਦਾ ਮਾਲ, ਜੋ ਉਹ ਲੈ ਗਏ ਸਨ, ਸਾਰਾ ਖੱਸ ਕੇ ਮੋੜ ਕੇ ਲੈ ਆਏ। ਜਦ ਹਾਰ ਦੀ ਖ਼ਬਰ

ਲਾਹੌਰ ਪਹੁੰਚੀ ਤਾਂ ਓਥੋਂ ਹੋਰ ਵਡੀ ਤਿਆਰੀ ਵਿਚਾਰੀ ਜਾਣ ਲਗ ਪਈ, ਕਿ ਅਨੰਦਪੁਰ ਨੂੰ ਪ੍ਰਾਜੈ ਕੀਤਾ ਜਾਏ। ਇੰਨੇ ਨੂੰ ਸ਼ਾਂਹਜ਼ਾਦਾ ਮੁਅੱਜ਼ਮ ਲਾਹੌਰ ਪਹੁੰਚ ਪਿਆ, ਉਸ ਨੇ ਗੁਰੂ ਜੀ ਤੇ ਹਮਲਾ ਰੋਕ ਦਿੱਤਾ। ਸਗੋਂ ਭਾਈ ਨੰਦ ਲਾਲ ਜੀ ਨੂੰ, ਜੋ ਉਸਦਾ ਮੀਰ ਮੁਨਸ਼ੀ ਸੀ, ਗੁਰੂ ਜੀ ਵਲ ਨਜ਼ਰ ਨਿਆਜ਼ ਦੇਕੇ ਟੋਰਿਆ। ਇਹ ਸਾਰੀ ਗੱਲ ਬਾਤ ਤਵਾ: ਖਾ: ਦੇ ਲੇਖਕ ਜੀ ਨੇ 1749 ਵਿਚ ਹੋਈ ਲਿਖੀ ਹੈ ਸੋ ਜਾਂ ਤਾਂ ਸੰਮਤ ਗ਼ਲਤ ਹੈ ਜਾਂ ਇਹ ਪਹਿਲੋਂ ਦੀ ਕਿਸੇ ਲੜਾਈ ਦੀ ਗਲਬਾਤ ਹੋਣੀ ਹੈ; ਕਿਉਂਕਿ ਸ਼ਾਹਜ਼ਾਦੇ ਦਾ ਪੰਜਾਬ ਵਿਚ ਆਉਣਾ ਸੰਮਤ 1753 ਵਿਚ ਢੁਕਦਾ ਹੈ ਜੋ ਸੰਨ 1696 ਈ: ਹੈ।

## 2. ਅੰਮ੍ਰਿਤ

ਗੁਰੂ ਜੀ ਨੇ 1756 ਸੰਮਤ (1699 ਈ:) ਵਿਚ ਖਾਲਸੇ ਦੀ ਸਾਜਨਾ ਸਾਜੀ, ਜ਼ਾਤ ਪਾਤ ਭੰਨ ਦਿੱਤੀ, ਅੰਮ੍ਰਿਤ ਦੀ ਮ੍ਰਿਯਾਦਾ ਟੋਰੀ, ਜਿਸ ਨਾਲ ਸਿੱਖਾਂ ਨੂੰ ਦੀਖਜਤ ਬੀ ਕੀਤਾ ਤੇ ਸਭ ਜ਼ਾਤਾਂ ਦੇ ਬੰਦਿਆਂ ਨੂੰ ਇਕ ਪੱਧਰ ਤੇ ਲੈ ਆਂਦਾ। ਖਾਲਸੇ ਦੀ ਇਹ ਸਾਜਨਾ ਨਿਰੀ ਜੰਗੀ ਨਹੀਂ ਸੀ, ਖਾਲਸੇ ਨੂੰ ਭਜਨ ਬੰਦਗੀ ਉਸੇ ਤਰ੍ਹਾਂ ਸਿਖਾਈ ਜਿਵੇਂ ਪਹਿਲੇ ਸੀ, ਫੇਰ ਬੀਰ-ਰਸੀਏ ਹੋਣ ਦੀ ਤਾਲੀਮ ਦਿੱਤੀ। ਜੈਸਾ ਕਿ ਲਿਖਤ ਹੈ:-

**ਦੇ ਖਾਂਡੇ ਕੀ ਪਾਹੁਲ ਤੇਜ ਬਢਾਇਆ॥**
**ਜ਼ੋਰਾਵਰ ਕਰ ਸਿੰਘ ਹੁਕਮ ਵਰਤਾਇਆ॥"**
(ਗੁਰ ਸ਼ੋਭਾ ੨੨)

ਪੁਨਾ:- **"ਕਲਮੇ ਕਰਨਹਾਰ ਨਿਰੰਕਾਰ ਕਲਾਧਾਰ ਜਗਤ ਕੇ**
**ਉਧਾਰਬੇ ਗੋਬਿੰਦ ਸਿੰਘ ਆਯੋ ਹੈ।**
**ਅਸੁਰ ਸਿੰਘਾਰਬੇ ਕੋ ਦੂਰਜਨ ਕੇ ਮਾਰਬੇ ਕੋ**
**ਸੰਕਟ ਨਿਵਾਰਬੇ ਕੋ ਖਾਲਸਾ ਬਨਾਯੋ ਹੈ।"**
(ਗੁਰ ਸ਼ੋਭਾ ੧੯)

**ਤਜਿ ਮਸੰਦ ਪ੍ਰਭ ਏਕ ਜਪ ਯਹ ਬਿਬੇਕ ਤਹਾ ਕੀਨ।**
**ਸਤਿਗੁਰ ਸੋਂ ਸੇਵਕ ਮਿਲੇ ਨੀਰ ਮਧ ਜਿਉਂ ਮੀਨ।**

**ਨੇਮ ਧਰਮ ਪੂਜਾ ਸਕਲ ਏਕ ਨਾਮ ਗੋਬਿੰਦ।**
**ਏਕ ਬਾਰ ਮੁਖ ਤੇ ਕਹੇ ਹੋਤ ਅਨੇਕ ਅਨੰਦ।"**
(ਗੁਰ ਸ਼ੋਭਾ ੧੮)

**"ਜਿਹ ਜਨ ਉਪਜਤ ਨਾਮ ਧੁਨਿ ਤਿਹ ਜਨ ਨਿਰਮਲ ਰੀਤ॥**
**ਭਜਿ ਗੁਬਿੰਦ ਭਏ ਖਾਲਸਾ ਜਿਨ ਅੰਤਰ ਪਰਤੀਤ॥੪੫॥"**
(ਗੁਰ ਸ਼ੋਭਾ ੨੩)

ਇਸੀ ਤਰ੍ਹਾਂ ਖਾਲਸੇ ਨੂੰ ਨਾਮ ਮਿਲਿਆ, ਬਾਣੀ ਮਿਲੀ, ਰਹਤਦਾਨ ਹੋਈ ਤੇ ਪੰਥ ਸੇਵਾ ਮਿਲੀ। ਸਾਰੇ ਇਕ ਪਾਏ ਤੇ ਆਂਦੇ ਗਏ, ਜਿਸ ਨਾਲ ਪਰਸਪਰ ਪ੍ਰੇਮ ਵਧਿਆ ਤੇ ਸੁਰਤਾਂ ਉਚੀਆਂ ਹੋ ਗਈਆਂ। ਸੂਰਤ ਇਕੋ ਜੇਹੀ ਬਣ ਗਈ, ਇਸ ਨੇ ਹੋਰ ਲਾਭਾਂ ਦੇ ਨਾਲ ਬੀ ਏਕਤਾ ਵਧਾਈ ਤੇ ਰੋਅਬ ਪੈਦਾ ਕੀਤਾ। ਹਰ ਇਕ ਸਿਖ-ਨਾਮ ਦੇ ਨਾਲ ਸਿੰਘ ਪਦ ਲਾਇਆ ਗਿਆ, ਨਾਵਾਂ ਵਿਚ ਬੀ ਇਸ ਏਕਤਾ ਨੇ ਏਕੇ ਦਾ ਸਬਕ ਸਿਖਾਇਆ ਤੇ ਬੇਮਲੂਮੇ ਸਿੰਘਾਂ ਵਿਚ ਯਗਾਨਗਤ ਪੈਦਾ ਹੋ ਗਈ। ਇਸਦੇ ਨਾਲ ਉਚੇ ਦਾਈਏ ਤੇ ਕੁਰਬਾਨੀ ਦੀ ਸੰਥਾ ਮਿਲੀ। ਅੰਮ੍ਰਿਤ ਜਾਰੀ ਕਰਨ ਤੋਂ ਪਹਿਲੇ ਜੋ ਪ੍ਰੀਖਜਾ ਕੀਤੀ ਸੀ ਉਸ ਵਿਚ ਪੰਜ ਸੀਸ ਮੰਗੇ ਸੇ, ਪੰਜ ਸਿਖ ਨਿੱਤਰੇ ਸੇ, ਇਸ ਤੋਂ ਸਾਫ਼ ਦੱਸ ਦਿੱਤਾ ਗਿਆ ਕਿ ਕੁਰਬਾਨੀ ਕਰਨੀ ਖਾਲਸੇ ਦਾ ਮੂਲ ਹੋਸੀ। ਕੁਰਬਾਨੀ ਦੇ ਮਾਦੇ ਤੋਂ ਬਿਨਾਂ ਜੋ ਗ਼ਰਜ਼ਾਂ ਲਈ ਕੱਠੇ ਹੁੰਦੇ ਹਨ, ਕਾਮਯਾਬੀ ਪਰ ਆਪੋ ਵਿਚ ਲੜ ਪੈਂਦੇ ਹਨ। ਜੋ ਸਰਬੱਤ ਦੇ ਭਲੇ ਲਈ ਆਪਾ ਵਾਰਨ ਦੀ ਤਲਵਾਰ ਦੀ ਧਾਰ ਉਤੋਂ ਲੰਘਦੇ ਹਨ ਉਹ ਸਦਾ ਮਿਲੇ ਰਹਿੰਦੇ ਹਨ।

ਇਸ ਪ੍ਰਕਾਰ ਖਾਲਸਾ ਜੋ ਤਯਾਰ ਕੀਤਾ ਦਿਲੋਂ ਵਾਹਿਗੁਰੂ ਟੇਕ ਤੇ ਮਜ਼ਬੂਤ ਆਸ ਰੱਖਣੇ ਵਾਲਾ ਤੇ ਉੱਚ ਆਚਰਣੀ, ਕੁਰਬਾਨੀ ਲਈ ਤਯਾਰ, ਮੌਤ ਨੂੰ ਮਖ਼ੌਲ ਕਰਨੇ ਵਾਲਾ ਤੇ ਏਕੇ ਦੀ ਸੰਘਠਤਾ ਵਾਲਾ ਰਚ ਲਿਆ। ਜੋ ਇਸ ਮਜ਼ਬੂਤ ਤਾਕਤ ਨਾਲ, ਚਾਹੋ ਇਹ ਥੁਹੜੀ ਹੈ, ਦੇਸ਼ ਦਾ ਜ਼ੁਲਮ ਦੂਰ ਕੀਤਾ ਜਾਵੇ, ਤੇ ਅਗੋਂ ਲਈ ਇਹ ਸ੍ਵੈ-ਸਤਿਕਾਰ ਵਾਲੀ ਪੱਕੀ, ਸੁਤੰਤ੍ਰ ਤੇ ਮਜ਼ਬੂਤ ਤਾਕਤ ਜਥੇਬੰਦੀ ਵਿਚ ਸਦਾ ਟੁਰੀ ਰਹਿਕੇ ਆਪ ਸੁਖੀ ਰਹੇ ਤੇ ਪਰਜਾ ਨੂੰ ਸੁਖ ਦੇਂਦੀ ਰਹੇ। ਇਸ ਤਰ੍ਹਾਂ ਆਮ ਜਨਤਾ ਵਿਚੋਂ ਇਹ

ਚੋਣਵਾਂ ਸਾਧਨ ਕਰਕੇ ਆਪ ਜੀ ਨੇ ਰਾਜਿਆਂ ਨੂੰ ਸਮਝਾਇਆ ਕਿ ਸਾਰੇ ਰਲ ਜਾਓ ਤੇ ਖਾਲਸਾ ਬਣ ਕੇ ਇਕ ਹੋਕੇ ਦੇਸ਼ ਵਿਚੋਂ ਜ਼ੁਲਮ ਦੂਰ ਕਰ ਦਿਓ, ਪਰ ਉਨ੍ਹਾਂ ਨੇ ਨਾਂ ਮੰਨਿਆ। ਨਾਂ ਹੀ ਜਾਪਦਾ ਹੈ ਕਿ ਸਿੱਖ ਸਮਾਜ ਤੋਂ ਬਾਹਰ ਆਮ ਹਿੰਦੂ ਜਨਤਾ ਨੇ ਇਹ ਗੱਲ ਮੰਨੀ। ਉਨ੍ਹਾਂ ਲਈ ਜਾਤ ਪਾਤ ਦੇ ਭਰਮ ਨੂੰ ਜਿੱਤ ਲੈਣਾ ਕਠਨ ਸੀ, ਪਰ ਢਾਈਕ ਸੌ ਸਾਲ ਦੁਖੜੇ ਭਰ ਭਰ ਕੇ ਹਿੰਦੂ ਜਾਤੀ ਨੇ ਹੁਣ ਸਿਖਜਾ ਹੈ ਕਿ ਸਾਨੂੰ ਜਾਤ ਪਾਤ ਨੇ ਮਾਰਿਆ ਹੈ ਤੇ ਅਜ ਗੁਰੂ ਗੋਬਿੰਦ ਸਿੰਘ ਦੇ ਆਦਰਸ਼ ਨੂੰ ਸਮਝੇ ਹਨ। ਪਰ ਸਿੱਖਾਂ ਦੇ ਪ੍ਰਚਾਰ ਨਾਲ ਆਮ ਜਨਤਾ ਵਿਚੋਂ ਸਿੱਖੀ ਵਲ ਪ੍ਰੇਰਨਾਂ ਤੇ ਚੋਖੀ ਕਾਮਯਾਬੀ ਹੁੰਦੀ ਰਹੀ ਤੇ ਖਾਲਸੇ ਦੀ ਗਿਣਤੀ ਵਧਦੀ ਰਹੀ। ਜਦੋਂ ਅੰਮ੍ਰਿਤ ਛਕਾਇਆ ਤਾਂ ਪੰਜ ਪਿਆਰੇ ਨਿੱਤਰੇ ਸੇ ਪਰ ਇਸ ਤੋਂ ਪਿਛੋਂ ਪੰਜ ਹੋਰ ਤੇ ਫੇਰ 40 ਤੇ ਫੇਰ 20 ਹਜ਼ਾਰ ਨਿੱਤਰੇ ਸੇ।

(8) ਇਸ ਤਰ੍ਹਾਂ ਸਿੱਖੀ ਵਿਚ ਖਾਲਸਾ ਆਦਰਸ਼ ਤੇ ਸਰੂਪ ਫੈਲਿਆ। ਹੁਣ ਜਦ ਸੰਗਤਾਂ ਅਨੰਦਪੁਰ ਆਉਣ ਤਾਂ ਉਨ੍ਹਾਂ ਦੇ ਤੌਰ ਬਦਲੇ ਹੋਏ ਹੋਣ। ਕਿਸੇ ਲੁਟੇਰੇ ਆਦਮੀ ਯਾ ਪਿੰਡ ਤੋਂ ਝੱਸੀ ਨਾ ਖਾਣ। ਪਹਿਲੋ ਪਹਿਲ ਜਾਪਦਾ ਹੈ ਕਿ ਬਜਰੂੜ ਤੇ ਨੂਹ ਗ੍ਰਾਮ ਦੇ ਲੁਟੇਰਿਆਂ ਨੇ ਆਈ ਸੰਗਤ ਨੂੰ ਲੁਟਿਆ ਤਾਂ ਖਾਲਸੇ ਨੇ ਅਨੰਦਪੁਰੋਂ ਜਾਕੇ ਦੋਹਾਂ ਨੂੰ ਦੰਡ ਦੇਕੇ ਸਿੱਧਾ ਕੀਤਾ। ਇਸਦੀ ਧਾਂਕ ਪੈਣ ਕਰਕੇ ਸੰਗਤਾਂ ਹੁਣ ਨਿਰਭੈ ਅਨੰਦਪੁਰ ਪਹੁੰਚਣ ਲਗ ਪਈਆਂ ਤੇ ਗੁਰੂ ਕੇ ਹੁਕਮ ਮੂਜਬ ਸੰਗਤਾਂ ਵਿਚ ਖਾਲਸੇ ਸਨੱਧ ਬੱਧ ਆਉਣ ਲਗ ਪਏ। ਖਾਲਸਾ ਜੀ ਹੁਣ ਵਕਤ ਪਏ ਤੇ ਮੁਕਾਬਲਾ ਕਰਦੇ ਤੇ ਅਪਣਾ ਤਪ ਤੇਜ ਬਿਠਾ ਲੈਂਦੇ। ਇਧਰ ਆਨੰਦਪੁਰ ਵਿਚ ਖਾਲਸੇ ਦੇ ਦਲ ਦੀ ਇਕ ਬੱਝਵੀਂ ਮ੍ਰਿਯਾਦਾ ਦੀ ਨਵੀਂ ਕਵਾਯਦ ਵਿਚ ਸਿਖਾਈ ਸੈਨਾਂ ਹੋਰ ਤਕੜੀ ਤਯਾਰ ਹੋ ਗਈ। ਇਨ੍ਹਾਂ ਨੂੰ ਘਾਹ ਪੱਠੇ ਦਾਣੇ ਦੀ ਲੋੜ ਪੈਂਦੀ, ਘਾਹ ਪੱਠੇ ਲਈ ਬਨਾਂ ਨੂੰ ਜਾਂਦੇ, ਮਾਲਕਾਂ ਨੂੰ ਰੁਪੈ ਦੇਣ ਤੇ ਬੀ ਕਈ ਵੇਰ ਉਹ ਅਗੋਂ ਇਨਕਾਰ ਕਰਦੇ ਤਾਂ ਇਹ ਫੌਜੀ ਦਸਤੂਰ ਮੂਜਬ ਆਪੇ ਲੈ ਲੈਂਦੇ ਤੇ ਮਾਯਾ ਦੇ ਦੇਂਦੇ। ਇਨ੍ਹਾਂ ਗੱਲਾਂ ਨੂੰ ਵਧਾ ਵਧਾ ਕੇ ਰਾਜਿਆਂ ਤਕ ਤੇ ਅਗੋਂ ਮੁਗਲ ਹਾਕਮਾਂ ਨੂੰ ਘੱਲੀਆਂ ਜਾਂਦੀਆਂ। ਰਾਜੇ ਬੀ ਖੁਣਸਦੇ ਰਹਿੰਦੇ ਸੇ ਤੇ ਸਰਹਿੰਦ ਤੇ ਲਹੌਰ ਦੇ ਸੂਬੇ ਵੀ ਦੁਖਦੇ ਤੇ ਦਾਉ ਤਕਾਉਂਦੇ ਰਹਿੰਦੇ।

(9) ਸਭ ਤੋਂ ਪਹਿਲਾ ਦਾਉ ਇੰਨ੍ਹਾਂ ਨੇ ਇਹ ਤਕਾਇਆ ਕਿ ਦੋ ਪਹਾੜੀ ਰਾਉ ਆਲਮ ਚੰਦ ਤੇ ਬਲੀਆ ਚੰਦ ਕਿਸੇ ਗੁਰੂ ਜੀ ਦੇ ਸ਼ਿਕਾਰ ਸਮੇਂ ਥੋੜੇ ਸਾਥੀਆਂ ਨੂੰ ਤੱਕ ਕੇ ਅਚਾਨਕ ਜਾ ਪੈਣ ਤੇ ਗੁਰੂ ਜੀ ਨੂੰ ਫੜ ਲੈਣ ਯਾ ਹਸਤੀ ਮੇਟ ਕੇ ਸਾਰਾ ਖ਼ਤਰਾ ਖ਼ਤਮ ਕਰ ਲੈਣ। ਇਕ ਦਿਨ ਐਸਾ ਦਾਉ ਫੱਬ ਗਿਆ, ਇਹ ਫੌਜ ਸਣੇਂ ਇਕ ਟਿਕਾਣੇ ਲੁਕੇ ਖੜੇ ਸੇ ਕਿ ਗੁਰੂ ਜੀ ਸ਼ਿਕਾਰ ਨੂੰ ਆ ਨਿਕਲੇ। ਨਾਲ ਸ਼ਿਕਾਰ ਵਿਚ ਥੋੜੇ ਹੀ ਸਵਾਰ ਸਨ, ਸੋ ਦੋਇ ਰਾਉ ਰਾਣੇ ਬੇ ਫ਼ਿਕਰ ਸ਼ਿਕਾਰ ਕਰਦੇ ਸਿੱਖਾਂ ਤੇ ਜਾ ਪਏ। ਸਿੱਖਾਂ ਨੂੰ ਪਿੱਛੇ ਹਟਣਾਂ ਪਿਆ। ਗੁਰੂ ਜੀ ਦੂਰ ਸਾਰੇ ਸਨ। ਜਦ ਆਪ ਅੱਪੜੇ ਤਾਂ ਹਟ ਰਹੇ ਸਿਖ ਜੰਮਕੇ ਲੜੇ। ਪਹਾੜੀ ਰਾਵਾਂ ਨੂੰ ਇਸ ਤਰ੍ਹਾਂ ਦੀ ਮਜ਼ਬੂਤੀ ਦਾ ਪਤਾ ਨਹੀਂ ਸੀ। ਦੁਵੱਲੀ ਘਮਸਾਣ ਤਕੜਾ ਪਿਆ। ਇੰਨੇ ਨੂੰ ਅਨੰਦਪੁਰ ਸੂੰਹ ਅੱਪੜ ਗਈ ਸੀ, ਉਥੋਂ ਉਦੇ ਸਿੰਘ ਸੂਰਮਾਂ ਕੁਛ ਫ਼ੌਜ ਲੈਕੇ ਕੁਮਕ ਨੂੰ ਆ ਪਹੁੰਚਾ। ਹੁਣ ਜੁੱਧ ਚੰਗਾ ਮੱਚਕੇ ਹੋਇਆ। ਆਲਮ ਚੰਦ ਵਧਕੇ ਆਲਮ ਸਿੰਘ ਤੇ ਜਾ ਪਿਆ ਤੇ ਹੱਥੋ ਹੱਥੀ ਦਾ ਜੁੱਧ ਹੋ ਪਿਆ। ਇਸ ਘੋਲ ਵਿਚ ਆਲਮ ਚੰਦ ਦਾ ਤਲਵਰੀਆ ਹੱਥ ਕਟ ਗਿਆ ਤੇ ਉਸਦਾ ਘੋੜਾ ਉਸਨੂੰ ਪਿੱਛੇ ਭਜਾਕੇ ਲੈ ਗਿਆ। ਹੁਣ ਬਲੀਆ ਚੰਦ ਖ਼ੂਬ ਲੜਿਆ; ਫ਼ੌਜ ਉਸ ਪਾਸ ਕਾਫ਼ੀ ਤੋਂ ਵੱਧ ਸੀ ਪਰ ਖਾਲਸੇ ਦੀ ਤੁੰਦੀ ਨਾ ਸਹਾਰ ਸਕਿਆ ਤੇ ਉਦੇ ਸਿੰਘ ਦੀ ਗੋਲੀ ਨਾਲ ਪੱਟ ਵਿਚ ਜ਼ਖ਼ਮੀ ਹੋਕੇ ਘੋੜਾ ਭਜਾ ਗਿਆ। ਦੋਹਾਂ ਪਹਾੜੀ ਸਰਦਾਰਾਂ ਦੇ ਜ਼ਖ਼ਮੀ ਹੋਕੇ ਭਜ ਜਾਣ ਨੇ ਪਹਾੜੀ ਸੈਨਾ ਬੀ ਭਜਾ ਦਿਤੀ ਤੇ ਖਾਲਸੇ ਦੀ ਜਿੱਤ ਹੋ ਗਈ। ਇਹ ਜੁੱਧ ਤਵਾ:ਖਾ: ਤੇ ਸੂ:ਪ੍ਰ: ਨੇ ਖਾਲਸਾ ਸਜਣ ਤੋਂ ਮਗਰੋਂ ਹੋਇਆ ਲਿਖਿਆ ਹੈ ਤੇ ਤਵਾ:ਖਾ: ਨੇ ਇਸਦਾ ਸੰਮਤ 1757 ਹੋਲੇ ਤੋਂ ਮਗਰੋਂ ਦਾ ਦਿੱਤਾ ਹੈ। ਇਸ ਜੁੱਧ ਦਾ ਹਾਲ ਸਾਹਿਬ ਰਾਮਕੌਰ ਜੀ ਨੇ ਅਪਣਾ ਅਖੀਂ ਡਿੱਠਾ ਲਿਖਿਆ ਹੈ।

(10) ਇਸ ਤੋਂ ਬਾਅਦ ਅਨੰਦਪੁਰ ਤੇ ਫੇਰ ਹੱਲਾ ਬੋਲਿਆ ਗਿਆ। ਦਿੱਲੀ ਵਾਲੇ ਤਾਂ ਗੁਰੂ ਤੇਗ ਬਹਾਦਰ ਜੀ ਦੇ ਜੋਤੀ ਜੋਤ ਮਗਰੋਂ ਇਸ ਘਰ ਨੂੰ ਮੇਟਣ ਦੇ ਫਿਕਰ ਵਿਚ ਸਨ ਹੀ ਤੇ ਭੰਗਾਣੀ ਜੁੱਧ ਹੋਇਆ ਹੀ ਉਨ੍ਹਾਂ ਦੇ ਇਸ਼ਾਰੇ ਤੇ ਸੀ ਪਰ ਹੁਣ ਉਨਾਂ ਨੂੰ ਸੋਝੀ ਪੈ ਗਈ ਜਾਪਦੀ ਹੈ ਕਿ ਗੁਰੂ ਜੀ ਦੀ ਵਧ ਰਹੀ ਤਾਕਤ ਨਿਰੇ ਪਹਾੜੀਆਂ ਤੋਂ ਠੱਲ੍ਹੀ ਨਹੀਂ

ਜਾ ਰਹੀ ਤੇ ਹੁਣ ਖੁਲ੍ਹ ਕੇ ਮਦਦ ਦੇਣੀ ਚਾਹੀਏ। ਚੁਨਾਂਚਿ ਆਲਮ ਚੰਦ ਬਲੀਆ ਚੰਦ ਦੇ ਜੁੱਧ ਦੇ ਮਗਰੋਂ ਦੀਨਾ ਬੇਗ (ਅਦੀਨਾ ਬੇਗ) ਤੇ ਪੈਂਦੇ ਖਾਂ ਦੋ ਪੰਜ ਹਜ਼ਾਰੀ ਸਰਦਾਰ ਫ਼ੌਜਾਂ ਸਣੇਂ ਘੱਲੇ ਗਏ। ਭੀਮ ਚੰਦ ਕਹਲੂਰੀਆ, ਬੀਰ ਸਿੰਘ ਜਸਵਾਲੀਏ ਦੀਆਂ ਫੌਜ਼ਾਂ ਤੇ ਰਾਜੇ ਨਾਲ ਰਲੇ। ਅਨੰਦਪੁਰ ਤੇ ਮਿਲਵਾਂ ਹੱਲਾ ਬੋਲਿਆ ਗਿਆ। ਗੁਰੂ ਜੀ ਨੇ ਅਪਣੀ ਸੈਨਾਂ ਨੂੰ ਸੱਤ ਹਿੱਸਿਆਂ ਵਿਚ ਵੰਡਿਆ। ਪੰਜ ਹਿੱਸੇ ਤਾਂ ਪੰਜਾਂ ਪਿਆਰਿਆਂ ਦੇ ਸਪੁਰਦ ਕੀਤੇ ਤੇ ਕੁਛ ਸੈਨਾਂ ਉਦੇ ਸਿੰਘ ਤੇ ਕੁਛ ਆਲਮ ਸਿੰਘ ਦੀ ਅਗੁਵਾਨੀ ਵਿਚ ਦਿਤੀ ਤੇ ਵਡੀ ਰਹਬਰੀ ਆਪ ਗੁਰੂ ਜੀ ਨੇ ਸੰਭਾਲੀ। ਪੈਂਦੇ ਖਾਂ ਨੇ ਸੋਚਿਆ ਕਿ ਗੁਰੂ ਜੀ ਬੜੇ ਸ਼ੌਰਯ ਵਾਲੇ ਸੁਣੀਂਦੇ ਹਨ, ਉਨ੍ਹਾਂ ਨੂੰ ਵੰਗਾਰ ਪਾਕੇ ਡੇਗ ਲਓ ਤਾਂ ਛੇਤੀ ਜਿੱਤ ਹੋ ਜਾਵੇਗੀ, ਸੋ ਸਾਹਮਣੇ ਆ ਖੜੋਤਾ ਤੇ ਵੰਗਾਰ ਕੇ ਵਾਰ ਕਰ ਦਿੱਤੋਸੁ। ਜਦ ਗੁਰੂ ਜੀ ਦੀ ਵਾਰੀ ਆਈ ਤਾਂ ਪੈਂਦੇ ਖਾਂ ਮਾਰਿਆ ਗਿਆ। ਪਹਾੜੀ ਰਾਜੇ ਤਾਂ ਇਹ ਵੇਖਕੇ ਕਦਮ ਪਿੱਛੇ ਸੁੱਟਕੇ ਟੁਰ ਗਏ, ਪਰ ਦੀਨਾਂ ਬੇਗ ਅੱਗੇ ਹੋਕੇ ਲੜਿਆ ਤੇ ਜਦ ਉਹ ਬੀ ਘਾਇਲ ਹੋ ਪਿੱਛੇ ਹਟ ਗਿਆ ਤਾਂ ਭਾਂਜ ਪੈ ਗਈ ਤੇ ਖਾਲਸੇ ਨੇ ਖਿਦਰਾਬਾਦ ਤਕ ਪਿੱਛਾ ਕੀਤਾ। ਹੁਣ ਖਾਲਸੇ ਦੇ ਤਾਂ ਹੌਂਸਲੇ ਵਧ ਗਏ ਤੇ ਪਹਾੜੀਆਂ ਦੀਆਂ ਚਿੰਤਾ ਵਧ ਗਈਆਂ।

(11) ਜਾਪਦਾ ਹੈ ਕਿ ਇਹ ਪਿਛਲਾ ਜੰਗ 1757 ਦੀਆਂ ਗਰਮੀਆਂ ਵਿਚ ਕਿਤੇ ਹੋਇਆ ਹੈ, ਕਿਉਂਕਿ ਤਵਾਰੀਖ ਖਾ: ਦੱਸਦੀ ਹੈ ਕਿ ਮੱਘਰ 1757 ਵਿਚ ਸਾਰੇ ਪਹਾੜੀ ਰਾਜੇ ਖਾਲਸਾ ਦਲ ਵਲੋਂ ਸਾਂਝਾ ਡਰ ਸਮਝਕੇ ਢੇਰ ਕੱਠੇ ਹੋ ਗਏ ਤੇ ਗੁਰੂ ਜੀ ਨਾਲ ਫੇਰ ਜੰਗ ਰਚਾ ਦਿਤਾ। ਪਹਾੜੀ ਰਾਜਪੂਤ ਸੂਰਮਿਆਂ ਤੋਂ ਛੁਟ ਰੰਘੜ ਬੀ ਇਸ ਜੰਗ ਵਿਚ ਆ ਰਲੇ। ਗੁੱਜਰਾਂ ਦਾ ਸਰਦਾਰ ਜਮਤੁੱਲਾ ਬੜਾ ਮਸ਼ਹੂਰ ਜੋਧਾ ਸੀ, ਇਹ ਬੀ ਅਪਣੀ ਜਮੀਅਤ ਸਣੇ ਆ ਰਲਿਆ। ਇਧਰੋਂ ਗੁਰੂ ਜੀ ਨੇ ਬੀ ਤਿਆਰੀ ਕੀਤੀ। ਕਿਲੇ ਜੋ ਗੁਰੂ ਜੀ ਨੇ ਬਨਾਏ ਸਨ, ਉਨ੍ਹਾਂ ਵਿਚ ਫੌਜਾਂ ਰਖ ਦਿਤੀਆਂ, ਨਗਰ ਤੇ ਡਕੜਾਈ ਕੀਤੀ ਤੇ ਤਿਆਰ ਹੋ ਬੈਠੇ। ਹਮਲਾਵਰਾਂ ਘੇਰਾ ਘੱਤ ਲਿਆ। ਹੱਲੇ ਹੋਣੇ ਤੇ ਅੰਦਰੋਂ ਨਿਕਲ ਨਿਕਲ ਖਾਲਸੇ ਨੇ ਮੁਕਾਬਲੇ ਕਰਨੇ ਤੇ ਹਮਲਾ ਆਵੱਰ ਆ ਪਛਾੜਨੇ। ਜਦ ਕਾਮਯਾਬੀ ਰਾਜਿਆਂ ਨੂੰ ਨਾ ਹੋਈ ਤਾਂ ਜਮਤੁੱਲਾ ਸੈਨਾਂ ਲੈਕੇ ਆ ਪਿਆ, ਘੋਰ ਸੰਗ੍ਰਾਮ ਕੀਤੋ ਸੁ ਪਰ ਸਾਹਿਬ

ਸਿੰਘ ਦੀ ਗੋਲੀ ਮੱਥੇ ਵਿਚ ਖਾਕੇ ਢੈਹ ਪਿਆ ਤੇ ਉਸਦੀ ਲੋਥ ਤੇ ਲੜਦਿਆਂ ਰਾਤ ਪੈ ਗਈ। ਅਗਲੇ ਦਿਨ ਫੇਰ, ਫੇਰ ਫੇਰ ਹੱਲੇ ਹੋਏ ਪਰ ਕੋਈ ਸਿੱਖ ਕਿਲਾ ਨਾ ਟੁੱਟਾ। ਹੁਣ ਵੈਰੀਆਂ ਨੇ ਘੇਰਾ ਪੱਕਾ ਕੀਤਾ ਕਿ ਅੰਦਰ ਕੁਛ ਜਾਵੇ ਨਾਂ। ਸਿੱਖਾਂ ਨੇ ਰਾਤ ਨੂੰ ਹੱਲੇ ਕਰਨੇ ਤੇ ਰਸਦ ਪਾਣੀ ਖੱਸ ਕੇ ਲੈ ਜਾਣੇ। ਇਸ ਤਰ੍ਹਾਂ 20 ਕੁ ਦਿਨ ਲੰਘ ਗਏ (ਗੁਰ ਬਿਲਾਸ)। ਹੁਣ ਸਲਾਹ ਠਹਿਰੀ ਕਿ ਮਸਤ ਹਾਥੀ ਜਸਵਾਰੀਆਂ ਦਾ ਕਿਲ੍ਹੇ ਦਾ ਦਰਵਾਜ਼ਾ ਜਾ ਭੰਨੇ। ਗੁਰੂ ਜੀ ਨੇ ਪਤਾ ਪਾਕੇ ਹਾਥੀ ਦੇ ਟਾਕਰੇ ਲਈ ਬਚਿੱਤ੍ਰ ਸਿੰਘ ਨੂੰ ਜੋ ਰਾਜਪੂਤ ਜਾਤੀ* ਵਿਚੋਂ ਗੁਰੂ ਦਾ ਅਤਿ ਪ੍ਰੇਮੀ ਸਿੰਘ ਸਜਿਆ ਸੀ, ਤਿਆਰ ਕੀਤਾ। 'ਇਸਨੂੰ ਕਈ ਲੇਖਕਾਂ ਨੇ ਗ਼ਲਤੀ ਨਾਲ ਬਹੁਰੂਪੀਆ ਸਮਝਿਆ ਹੈ।' ਜਿਸਨੇ ਆਏ ਹਾਥੀ ਨੂੰ ਨੇਜੇ ਨਾਲ ਜ਼ਖਮੀ ਕਰ ਮੋੜ ਦਿਤਾ ਤੇ ਉਹ ਅਪਣੀ ਸੈਨਾਂ ਤੇ ਜਾ ਪਿਆ। ਇਸ ਵੇਲੇ ਉਦੇ ਸਿੰਘ ਨੇ ਵਧਕੇ ਰਾਜਾ ਕੇਸਰੀ ਚੰਦ ਦਾ ਸਿਰ ਕੱਟ ਲਿਆ। ਸਾਹਿਬ ਸਿੰਘ ਦੇ ਤੀਰ ਨੇ ਹੰਡੂਰੀਏ ਨੂੰ ਜ਼ਖਮੀ ਕੀਤਾ। ਅਗਲੇ ਦਿਨ ਘਮੰਡ ਚੰਦ ਕਾਂਗੜੇ ਦੇ ਰਾਜੇ ਦੇ ਤਾਬੇ ਰਾਜਪੂਤ ਜਾਨਾ ਤੋੜਕੇ ਲੜੇ ਪਰ ਆਖਰ ਘਮੰਡ ਚੰਦ ਜ਼ਖਮੀ ਹੋ ਗਿਆ ਤੇ ਪਹਾੜੀ ਸੈਨਾਂ ਹਾਰ ਖਾਕੇ ਕੁਛ ਦੂਰ ਪਿਛੇ ਨੂੰ ਹਟ ਖੜੋਤੀ।

ਰਾਜਿਆਂ ਨੇ ਹੁਣ ਗੁਰੂ ਜੀ ਨੂੰ ਲਿਖ ਘੱਲਿਆ ਕਿ ਤੁਸੀਂ ਜੋ ਅਨੰਦਪੁਰ ਛੋੜ ਕੇ ਕੁਛ ਦਿਨਾਂ ਲਈ ਬਾਹਰ ਜਾ ਡੇਰੇ ਲਾਓ ਤਾਂ ਅਸੀਂ ਮੁੜ ਜਾਵਾਂਗੇ ਤੇ ਜੁੱਧ ਮੁੱਕ ਜਾਵੇਗਾ। ਗੁਰੂ ਜੀ ਚਲਾਕੀਆਂ ਸਮਝਦੇ ਸਨ ਪਰ ਕੋਈ ਸਮਾਂ ਨਹੀਂ ਸਨ ਦੇਣਾ ਚਾਹੁੰਦੇ ਜਿਸ ਵਿਚ ਐਵੇਂ ਜੁੱਧ ਜਾਰੀ ਰਹੇ ਸੋ ਨਿਰਮੋਹ ਦੇ ਟਿਕਾਣੇ ਆ ਡੇਰੇ ਲਾਏ। ਪਰ ਹੰਡੂਰੀਏ ਰਾਜੇ ਤੇ ਕਹਿਲੂਰੀਏ ਰਾਜਿਆਂ ਗੁਰੂ ਜੀ ਤੇ ਹੱਲਾ ਕਰਨੇ ਦੀ ਪਹਿਲ ਕੀਤੀ। ਫਿਰ ਬੀ ਮੂੰਹ ਦੀ ਖਾ ਕੇ ਪਿੱਛੇ ਹਟੇ। ਹੁਣ ਰਾਜਿਆਂ ਨੇ ਚੋਰੀ ਆਦਮੀ ਸਰਹਿੰਦ ਘੱਲੇ। ਇਧਰ ਦੋਏ ਦਲ ਮੈਦਾਨ ਵਿਚ ਪਏ ਰਹੇ। ਕੁਛ ਮੁਠ ਭੇੜਾਂ ਹੁੰਦੀਆਂ ਰਹੀਆਂ। ਇਕ ਦਿਨ ਗੁਰੂ ਜੀ ਤੇ ਪਹਾੜੀਆਂ ਦੇ ਨਿਸ਼ਾਨਚੀ ਦੋ ਮੁਸਲਮਾਨ ਤੋਪਚੀਆਂ ਨੇ ਤੋਪ ਦਾ ਗੋਲਾ ਚਲਾਇਆ ਪਰ ਗੁਰੂ ਜੀ ਨੂੰ ਨਾ ਲੱਗਾ ਤੇ ਗੁਰੂ ਜੀ ਨੇ ਉਠ ਕੇ ਦੋ ਤੀਰ ਐਸੇ ਚਲਾਏ ਕਿ ਦੋਏ ਤੋਪਚੀ ਪਰੋਤੇ ਗਏ। ਹੁਣ ਅਚਾਨਕ ਸਰਹਿੰਦ ਦੀ ਫੌਜ ਆ ਗਈ, ਗੁਰੂ ਜੀ ਦੁਵੱਲੀ ਹਮਲਿਆਂ ਵਿਚ

ਘਿਰ ਗਏ। ਘੋਰ ਸੰਗ੍ਰਾਮ ਮਗਰੋਂ ਆਪ ਜੀ ਦਰਯਾ ਪਾਰ ਹੋ ਬਸਾਲੀ ਦਾ ਰਾਜਾ ਕੋਲ (ਜੋ ਮਿਤ੍ਰ ਸੀ ਤੇ ਸੱਦ ਰਿਹਾ ਸੀ) ਪਹੁੰਚ ਗਏ। ਇਸ ਦਿਨ ਪਜਾਰਾ ਸਾਹਿਬ ਸਿੰਘ ਮਾਰਿਆ ਗਿਆ, ਪਰ ਉਸਦੀ ਲੋਥ ਸਿਖ ਘੋਰ ਸੰਗ੍ਰਾਮ ਕਰਕੇ ਬਸਾਲੀ ਲੈ ਆਏ। ਪਹਾੜੀਆਂ ਇਹ ਸਮਝਕੇ ਕਿ ਹੁਣ ਗੁਰੂ ਪਾਰ ਚਲਾ ਗਿਆ ਹੈ, ਜਿੱਤ ਮਨਾਈ। ਵਜ਼ੀਰ ਖਾਂ ਸਰਹਿੰਦ ਟੁਰ ਗਿਆ। ਬਸਾਲੀ ਕੁਛ ਦਿਨ ਰਹਿਕੇ ਫੇਰ ਆਪ ਭਬੋਰ ਦੇ ਰਾਉ ਪਾਸ ਆ ਗਏ।

(12) ਬਸਾਲੀ ਤੇ ਭਬੋਰ ਦੇ ਟਿਕਾਉ ਦੇ ਦਿਨਾਂ ਵਿਚ ਦਰਯਾ ਦੇ ਇਸ ਯਾ ਉਸ ਪਾਸੇ ਗੁਰੂ ਜੀ ਦੀ ਸੈਨਾਂ ਦੇ ਇਕ ਦੋ ਟਾਕਰੇ ਵੈਰੀ ਦਲ ਨਾਲ ਹੋਏ, ਜਿਸ ਵਿਚ ਸਿਖ ਕਾਮਯਾਬ ਰਹੇ।

(13) ਇਨ੍ਹਾਂ ਹੀ ਦਿਨਾਂ ਵਿਚ ਕਲਮੋਟ ਦੇ ਰੰਘੜਾਂ ਗੁੱਜਰਾਂ ਨੇ ਇਕ ਸਿਖ ਸੰਗਤ ਨੂੰ ਲੁੱਟਿਆ ਮਾਰਿਆ। ਇਨ੍ਹਾਂ ਪਰ ਖਾਲਸੇ ਨੇ ਹੱਲਾ ਬੋਲਕੇ ਉਨ੍ਹਾਂ ਦੇ ਕੋਟ ਨੂੰ ਤੋੜ ਲਿਆ ਤੇ ਲੁੱਟੇ ਮਾਲ ਦੇ ਬਦਲੇ ਲੁਟ ਮਚਾਈ ਪਰ ਜਦ ਉਹ ਚਰਨੀ ਆ ਪਏ ਤੇ ਮਾਫੀ ਮੰਗੀ ਤਾਂ ਲੁਟ ਬੰਦ ਕਰਕੇ ਛੋੜ ਦਿਤਾ। ਇਸ ਤੋਂ ਮਗਰੋਂ ਗੁਰੂ ਜੀ ਫੇਰ ਡੰਕੇ ਵਜਾਉਂਦੇ ਅਨੰਦ ਪੁਰ ਆ ਗਏ ਤੇ ਖਾਲਸਾ ਫੇਰ ਨਿਰਭੈ ਵਿਚਰਨ ਲੱਗਾ। ਕਹਿਲੂਰ ਦੇ ਰਾਜੇ ਨੇ ਹੁਣ ਸੁਲਹ ਕਰਨੀ ਮੁਨਾਸਬ ਸਮਝੀ ਤੇ ਵਕੀਲ ਭੇਜਕੇ ਸੁਲਹ ਕਰ ਲਈ। ਸਨੇ ਸਨੇ ਸਾਰੇ ਰਾਜਿਆਂ ਨਾਲ ਇਸੇ ਤਰ੍ਹਾਂ ਦੀ ਸੁਲਹ ਹੋ ਗਈ। ਹੁਣ ਅਨੰਦ ਪੁਰ ਵਿਚ ਬੀ ਸੁਖ ਸਬੀਲੀ ਵਰਤੀ ਤੇ ਸੋਹਣੇ ਦਿਨ ਬੀਤਣ ਲਗੇ।

(14) ਗੁਰੂ ਜੀ ਕੁਰਛੇਤ੍ਰ ਗਏ, ਜਦੋਂ ਵਾਪਸ ਆਕੇ ਚਮਕੌਰ ਟਿਕੇ ਹੋਏ ਸਨ ਤਾਂ ਰਾਜੇ ਕਹਿਲੂਰ ਤੇ ਹੰਡੂਰ ਦੇ ਨੇ ਫੇਰ ਇਕ ਦਾਉ ਤੱਕ ਲਿਆ। ਸੈਦ ਖਾਂ ਤੇ ਅਲਫ ਖਾਂ ਦੋ ਸਰਕਾਰੀ ਫੌਜੀ ਅਫਸਰ ਅਪਣੀ ਸੈਨਾਂ ਸਣੇ ਦਿੱਲੀ ਜਾ ਰਹੇ ਸਨ ਕਿ ਰਾਜਿਆਂ ਨੇ ਇਨ੍ਹਾਂ ਨੂੰ ਕੁਛ ਮਾਇਆ ਦਾ ਲਾਲਚ ਦੇਕੇ ਪ੍ਰੇਰਿਆ ਕਿ ਗੁਰੂ ਚਮਕੌਰ ਬੈਠਾ ਹੈ ਤੇ ਸੈਨਾਂ ਨਾਲ ਨਾਮ ਮਾਤ੍ਰ ਹੈ ਹੱਲਾ ਬੋਲ ਦਿਓ ਤੇ ਮਾਰ ਯਾਂ ਪਕੜ ਲਓ, ਪਾਤਸ਼ਾਹ ਬੀ ਤੁਸਾਂ ਨਾਲ ਖੁਸ਼ ਹੋਸੀ। ਸੋ ਇਨ੍ਹਾਂ ਨੇ ਅਚਾਨਕ ਗੁਰੂ ਜੀ ਤੇ ਹੱਲਾ ਬੋਲ ਦਿਤਾ। ਗੁਰੂ ਜੀ ਬੀ ਅਪਣੀ ਜਿੰਨੀ ਕੁ ਜਮੀਅਤ ਸੀ ਲੈਕੇ ਸਾਹਮਣੇ

ਅੜ ਖੜੋਤੇ। ਇਸ ਜੁੱਧ ਵਿਚ ਸੈਦ ਬੇਗ ਲੜਦਾ ਮਾਰਦਾ ਕੁਛ ਐਸੇ ਖਿਆਲ ਵਿਚ ਆਇਆ ਕਿ ਗੁਰੂ ਕੀ ਸ਼ਰਨ ਆ ਗਿਆ ਤੇ ਫੇਰ ਗੁਰੂ ਜੀ ਪਾਸ ਹੀ ਰਹਿ ਪਿਆ। ਅਲਫ ਖਾਂ ਇਕੱਲਾ ਰਹਿ ਗਿਆ ਤੇ ਭਾਂਜ ਖਾਕੇ ਭੱਜ ਗਿਆ। ਸੈਦ ਬੇਗ ਤੋਂ ਗੁਰੂ ਜੀ ਨੂੰ ਪਤਾ ਲਗ ਗਿਆ ਕਿ ਕਿਵੇਂ ਰਾਜਿਆਂ ਵਲੋਂ ਰਿਸ਼ਵਤ ਦੇਕੇ ਉਨ੍ਹਾਂ ਨੂੰ ਇਸ ਹੱਲੇ ਲਈ ਪ੍ਰੇਰਿਆ ਗਿਆ ਸੀ।

(15) ਫੇਰ ਗੁਰੂ ਜੀ ਅਨੰਦਪੁਰ ਆ ਗਏ। ਕੁਛ ਦਿਨ ਸੁਖ ਸ਼ਾਂਤੀ ਦੇ ਲੰਘੇ। ਇਕ ਦਿਨ ਇਕ ਬ੍ਰਾਹਮਣ ਨੇ ਫਰਿਆਦ ਕੀਤੀ ਕਿ ਮੇਰੀ ਇਸਤ੍ਰੀ ਬੱਸੀ ਦੇ ਪਠਾਣ ਨੇ ਖੋਹ ਲਈ ਹੈ। ਕੁਛ ਸੈਨਾ ਦੇਕੇ ਗੁਰੂ ਜੀ ਨੇ ਸਾਹਿਬਜ਼ਾਦੇ ਅਜੀਤ ਸਿੰਘ ਨੂੰ ਟੋਰਿਆ ਜੋ ਹੱਲਾ ਬੋਲਕੇ ਜਾਕੇ ਕਾਕੀ ਨੂੰ ਛੁਡਾ ਕੇ ਲੈ ਆਇਆ ਤੇ ਜੋ ਬ੍ਰਾਹਮਣ ਨੂੰ ਦਿੱਤੀ ਗਈ।

(16) ਪਹਾੜੀ ਰਾਜਿਆਂ ਕੁਛ ਦਿਨ ਸ਼ਾਂਤੀ ਰੱਖਕੇ ਇਕ ਹੱਲਾ ਫੇਰ ਅਨੰਦਪੁਰ ਤੇ ਕਰ ਦਿੱਤਾ। ਜਦੋਂ ਅਨੰਦਪੁਰ ਵਿਚ ਫੌਜ ਹਜ਼ਾਰ ਕੁ ਦੇ ਲਗ ਪਗ ਮਸਾਂ ਹੈਸੀ, ਇਧਰੋਂ ਬੀ ਟਾਕਰਾ ਹੋਇਆ। ਮੈਦਾਨ ਜੰਗ ਵਿਚ ਗੁਰੂ ਜੀ ਖਾਲਸੇ ਨੂੰ ਡਟਕੇ ਮੁਕਾਬਲਾ ਕਰਨ ਦੀ ਵਿਉਂਤ ਨਾਲ ਲੜਾ ਰਹੇ ਸੇ। ਖਾਲਸਾ ਗੇਣਤੀ ਵਿਚ ਘੱਟ ਸੀ ਪਰ ਉਛਾਲ ਵਿਚ ਸੀ ਤੇ ਹੱਲਾ ਬੋਲਣਾ ਚਾਹੁੰਦਾ ਸੀ, ਗੁਰੂ ਜੀ ਨੇ ਮਨ੍ਹੇ ਕੀਤਾ ਸੀ ਹੱਲੇ ਕਰਨੋਂ। ਪਰ ਖਾਲਸੇ ਨੇ ਹੱਲਾ ਬੋਲ ਦਿਤਾ ਤੇ ਇਸ ਹੱਲੇ ਵਿਚ ਸਿਖਾਂ ਦਾ ਹਾਲ ਖਰਾਬ ਹੋ ਗਿਆ। ਫੇਰ ਡਿੱਠੋ ਨੇ ਕਿ ਗੁਰੂ ਜੀ ਨਾਲ ਨਹੀਂ, ਪਿਛੇ ਹਨ ਤੇ ਪਤਾ ਲਗਾ ਕਿ ਉਹ ਢੇਰ ਪਿਛੇ ਹਟ ਗਏ ਹਨ। ਤਦ ਨੌਰੰਗ ਸਿੰਘ ਨੇ ਜਾ ਗੁਰੂ ਜੀ ਅਗੇ ਪੁਕਾਰ ਕੀਤੀ ਤੇ ਨੀਲੇ ਘੋੜੇ ਤਕ ਨੂੰ ਵਾਸਤੇ ਪਾਏ। ਸਾਹਿਬ ਫੇਰ ਪਰਤੇ ਤੇ ਉਨ੍ਹਾਂ ਦੀ ਵਿਉਂਤ ਤੇ ਹਾਜ਼ਰੀ ਨਾਲ ਖਾਲਸਾ ਫੇਰ ਡਟਕੇ ਲੜਿਆ ਤੇ ਫਤੇ ਹੋਈ।

(17) ਇਸ ਤੋਂ ਥੋੜਾ ਹੀ ਮਗਰੋਂ ਥਾਨੇਸਰ ਤੋਂ ਭੱਜੇ ਆਏ ਸਿਖ ਨੇ ਖਬਰ ਦਿਤੀ ਕਿ ਆਪ ਜੀ ਦੇ ਸਿਖ ਵਾਢੀਆਂ ਨੂੰ ਗਏ ਹਨ ਤੇ ਫੌਜ ਆਪ ਪਾਸ ਘੱਟ ਹੈ, ਇਹ ਤੱਕ ਤਕਾ ਕੇ ਸ਼ਾਹੀ ਸੈਨਾ ਆ ਰਹੀ ਹੈ, ਸੈਦ ਖਾਨ ਉਨ੍ਹਾਂ ਦਾ ਜਥੇਦਾਰ ਹੈ। ਇਹ ਸੁਣਕੇ ਪੰਜ ਸਤ ਸੌ ਸਿੰਘ 'ਕਹਾਂ ਸਿੰਘ ਦਲ ਪੰਚ ਸੈ ਹੋਵਾ। -ਸੂ:ਪ੍ਰ: ਰੁਤ 6-2' ਜੋ ਬੀ ਸਨ, ਕੱਠੇ

ਕਰਕੇ ਗੁਰੂ ਜੀ ਤਿਆਰ ਹੋ ਗਏ। ਸੈਦ ਬੇਗ ਤੇ ਮੇਮੂ ਖਾਂ ਦੇ ਜਥੇਦਾਰ ਗੁਰੂ ਜੀ ਪਾਸ ਸਨ ਇਨਾਂ ਨੇ ਬੀ ਗੁਰੂ ਕੇ ਹੁਕਮ ਹੇਠ ਟਾਕਰੇ ਦੀ ਅਗੁਵਾਨੀ ਸੰਭਾਲੀ। ਜੁਧ ਬੜੀ ਤੁੰਦੀ ਤੇਜ਼ੀ ਨਾਲ ਹੋਇਆ। ਮੇਮੂ ਖਾਂ ਪਠਾਣ ਤੇ ਸੈਦ ਬੇਗ ਪਠਾਣ ਖੂਬ ਲੜੇ ਤੇ ਇਕ ਰਾਜਾ ਮਾਰ ਲਿਆ। ਪਰ ਫੇਰ ਸੈਦ ਬੇਗ ਆਪ ਮਾਰਿਆ ਗਿਆ। ਸ਼ਾਹੀ ਸੈਨਾ ਦਾ ਆਗੂ ਸੈਦ ਖਾਨ ਨਾਮੇ ਇਕ ਪ੍ਰਸਿਧ ਜੋਧਾ ਸੀ ਪਰ ਦੇਖੋ ਘੋਰ ਸੰਗ੍ਰਾਮ ਵਿਚ ਸ਼ਾਹੀ ਫੌਜ ਦਾ ਆਗੂ ਸੈਦ ਖਾਨ ਗੁਰੂ ਕੀ ਸ਼ਰਨ ਆ ਗਿਆ ਤੇ ਓਥੋਂ ਹੀ ਉਪਦੇਸ਼ ਲੈਕੇ ਜੰਗ ਮੈਦਾਨ ਛਡਕੇ ਬਨਾਂ ਨੂੰ ਚਲਾ ਗਿਆ* ਹੁਣ ਉਸਦੀ ਥਾਂ ਸ਼ਾਹੀ ਸੈਨਾਂ ਦੀ ਅਗੁਵਾਨੀ ਰਮਜ਼ਾਨ ਖਾਨ ਨੇ ਲਈ। ਇਹ ਬੀਰਤਾ ਨਾਲ ਲੜਿਆ ਪਰ ਗੁਰੂ ਜੀ ਦੇ ਤੀਰ ਨਾਲ ਮਾਰਿਆ ਗਿਆ। ਜੰਗ ਬੜੀ ਸਖਤੀ ਨਾਲ ਹੋਇਆ ਪਰ ਗੁਰੂ ਜੀ ਨੇ ਮੁਨਾਸਬ ਜਾਤਾ ਕਿ ਹੁਣ ਪਿਛੇ ਹਟਿਆ ਜਾਵੇ ਸੋ ਤੜਕਸਾਰ ਕਿਲੇ ਛੱਡਕੇ ਪਿਛੇ ਨਿਕਲ ਗਏ। ਸ਼ਾਹੀ ਸੈਨਾਂ ਕਿਲੇ ਕੋਟ ਲੁਟ ਪੁਟ ਕੇ ਕਾਮਯਾਬੀ ਸਮਝਕੇ ਪਿਛਲੇ ਪੈਰੀਂ ਪਰਤ ਪਈ ਤੇ ਬੇ ਫ਼ਿਕਰੀ ਨਾਲ ਸਰਹਿੰਦ ਨੂੰ ਰੁਖ ਕਰ ਕੁਛ ਫਾਸਲਾ ਲੰਘ ਗਈ। ਗੁਰੂ ਜੀ ਤੋਂ ਛੁੱਟੀ ਲੈਕੇ ਅਚਾਨਕ ਸਿਖਾਂ ਦਾ ਦਲ ਉਨ੍ਹਾਂ ਦੇ ਉਤੋਂ ਮਗਰੋਂ ਦੀ ਕੜਕ ਕੇ ਜਾ ਪਿਆ। ਉਹਨਾਂ ਵਿਚ ਹਫਲਾ ਤਫਲੀ ਪੈ ਗਈ ਤੇ ਕਦਮ ਅੱਗੇ ਨੂੰ ਹੋਰ ਤ੍ਰਿੱਖੇ ਕੀਤੇ ਜੋ ਘਬਰਾਹਟ ਤੇ ਬੇ ਤਰਤੀਬੀ ਵਿਚ ਸਨ। ਖਾਲਸੇ ਨੇ ਲੁੱਟੀ ਲੁੱਟ ਲਗ ਪਗ ਸਾਰੀ ਖੱਸ ਲਈ ਤੇ ਫੇਰ ਅਨੰਦਪੁਰ ਆ ਸੰਭਾਲਿਆ।

---

* ਸੂ:ਪ੍ਰ: ਵਿਚ ਲਿਖਿਆ ਹੈ ਕਿ ਗੁਰੂ ਜੀ ਘੋੜਾ ਕੁਦਾਕੇ ਸੈਦਖ਼ਾਨ ਦੇ ਸਾਹਮਣੇ ਜਾ ਡਟੇ ਤੇ ਕਿਹਾ ਕਿ ਖਾਨ ਜੀ ਆਓ ਵਾਰ ਕਰੋ ਯਾ ਵਾਰ ਸਹੋ, ਸੈਦਖ਼ਾਨ ਨੇ ਆਤਮਕ ਜਲਾਲ ਵੇਖਕੇ ਘੋੜੇ ਤੋਂ ਉਤਰ ਕੇ ਕਦਮਾਂ ਤੇ ਸਿਰ ਧਰ ਦਿਤਾ ਤੇ ਪ੍ਰੇਮ ਨਾਲ ਗਦ ਗਦ ਹੋ ਗਿਆ। ਇਸ ਵੇਲੇ ਗੁਰੂ ਜੀ ਨੇ ਸਿਰ ਤੇ ਹੱਥ ਰਖਕੇ ਉਸਨੂੰ ਗ੍ਯਾਨਵਾਨ ਕਰ ਦਿਤਾ। ਐਸਾ ਵੈਰਾਗ ਤੇ ਵਿਵੇਕ ਦਾ ਅਮਲ ਛਾਯਾ ਕਿ ਉਸ ਨੇ:-

ਸ਼ਸਤਰ ਤੁਰੰਗਮ ਸਭ ਦਲ ਛੋਰਾ। ਹੁਇ ਫਕੀਰ ਗਮਨਯੋ ਬਨ ਓਰਾ।
ਜੇਗਤ ਅਸਾਰ ਕੂਰ ਸਭ ਜਾਨਾ। ਸਾਚ ਆਤਮਾ ਸਾਰ ਪਛਾਨਾ।
ਦੁਬਿਧਾ ਮਿਟੀ ਗ੍ਯਾਨ ਕੋ ਪਾਇਓ। ਰਾਗ ਦ੍ਵੈਖ ਮਨ ਮੂਲ ਮਿਟਾਇਓ।
ਜਿਤ ਮੁਖਭਯੋ ਤਿਤਹਿ ਚਲ ਗਯੋ। ਪਰਮਹੰਸ ਆਵਸਥਾ ਥਯੋ॥22॥
(ਸੂ:ਪ੍ਰ:5746) ...29

## 3. ਅਨੰਦਪੁਰ ਦਾ ਆਖਰੀ ਜੁੱਧ

ਪਿਛੇ ਅਸਾਂ ਅਤਿ ਸੰਖੇਪ ਵਿਚ ਗੁਰੂ ਜੀ ਦੇ ਬੀਰ-ਰਸੀ ਛੋਟੇ ਵਡੇ ਸਤਾਰਾਂ ਕੁ ਮਾਅਰਕੇ ਦੱਸੇ ਹਨ, ਜਿਸ ਤੋਂ ਖਿਆਲ ਪੈਦਾ ਹੋ ਜਾਏਗਾ ਕਿ ਕਿਵੇਂ ਗੁਰੂ ਜੀ ਦਿਨੇ ਰਾਤ ਜੁੱਧਾਂ ਜੰਗਾਂ ਵਿਚ ਹੀ ਰਹੇ ਹਨ। ਪਰ ਇਹ ਗਲ ਨਹੀਂ। ਇਹ ਜੰਗ ਲਗ ਪਗ 1746 ਤੋਂ 1761-62 ਤਕ ਹੋਏ। ਹਰ ਲੜਾਈ ਮਗਰੋਂ ਸੁਖ ਦਾ ਸਮਾਂ ਆਉਂਦਾ ਸੀ ਤੇ ਆਪ ਧਰਮ ਪ੍ਰਚਾਰ, ਸਤਿਨਾਮ ਦੇ ਉਪਦੇਸ਼ ਤੇ ਵਿਦਿਆ ਆਦਿ ਭਲਾਈ ਦੇ ਕੰਮਾਂ ਵਿਚ ਰੁੱਝੇ ਰਹਿੰਦੇ ਜੋ ਵਾਕੇ (ਹਾਲ) ਕਿ ਸੂ: ਪ੍ਰਕਾਸ਼ ਆਦਿ ਗ੍ਰੰਥਾਂ ਵਿਚ ਲਿਖੇ ਹਨ। ਇਥੇ ਤਾਂ ਅਸਾਂ ਅਨੰਦਪੁਰ ਦਾ ਆਖ਼ਰੀ ਜੁੱਧ ਆਰੰਭ ਕਰਨਾ ਸੀ, ਜਿਸ ਕਰਕੇ ਗੁਰੂ ਜੀ ਦੇ ਇਸ ਤੋਂ ਪਹਿਲੇ ਦੇ ਜੰਗੀ ਕਾਰਨਾਮਿਆਂ ਦਾ ਇਕ ਸੰਖੇਪ ਮਾਤ੍ਰ ਝਾਕਾ ਦਿਖਲਾਉਣਾ ਸੀ। ਹੁਣ ਉਸ ਜੁੱਧ ਦਾ ਕੁਛ ਹਾਲ ਲਿਖਦੇ ਹਾਂ।

(18) ਸੂਰਜ ਪ੍ਰਕਾਸ਼ ਵਿਖੇ ਕਿਤੇ ਕਿਤੇ ਪਈਆਂ ਸਤਰਾਂ ਤੋਂ ਤੇ ਜੰਗ ਨਾਮੇ ਤੋਂ ਸਹੀ ਹੁੰਦਾ ਹੈ ਕਿ ਔਰੰਗਜ਼ੇਬ ਦੀ ਪਹਿਲੀ ਚਾਲ ਅਨੰਦਪੁਰ ਵਿਚ ਉੱਗਮ ਰਹੀ ਤਾਕਤ ਨੂੰ ਪਹਾੜੀ ਰਾਜਿਆਂ ਦੇ ਹੱਥੀਂ ਉਡਾ ਦੇਣ ਯਾ ਦਬਾ ਦੇਣ ਦੀ ਸੀ, ਉਹ ਹੁਣ ਉਸਨੇ ਦੇਖ ਲਿਆ ਸੀ ਕਿ ਕਾਮਯਾਬ ਨਹੀਂ ਹੋਈ। ਫੇਰ ਸੂਬਾ ਸਰਹਿੰਦ ਦੀ ਪਹਾੜੀਆਂ ਨੂੰ ਮਦਦ ਦੇ ਕੇ ਤੇ ਆਪ ਬੀ ਸ਼ਾਮਲ ਹੋਕੇ ਕੀਤੇ ਜੁੱਧ ਦੇ ਮਗਰੋਂ ਬੀ ਪਤਾ ਲੱਗਾ ਕਿ ਸ਼ਿਖ ਤਾਕਤ ਘਟੀ ਨਹੀਂ, ਸਗੋਂ ਮੁੜ ਪ੍ਰਫੁੱਲਤ ਤੇ ਵਧੇਰੀ ਹੋ ਹੋ ਜਾਂਦੀ ਹੈ। ਆਖ਼ਰੀ ਲੜਾਈ ਵਿਚ ਸੈਦਖਾਨ ਵਰਗੇ ਜਰਨੈਲ ਦਾ ਫਕੀਰੀ ਅਸਰ ਹੇਠ ਆਕੇ ਤਪਸ੍ਵੀ ਬਣਕੇ ਬਨਾਂ ਨੂੰ ਟੁਰ ਜਾਣਾ ਤੇ ਅਨੰਦਪੁਰ ਨੂੰ ਤੁਰਕਾਂ ਦੇ ਲੁੱਟ ਲੈਣ ਮਗਰੋਂ ਬੀ ਸਿੱਖਾਂ ਦਾ ਆ ਪੈਣਾ ਤੇ ਲੁੱਟ ਮੋੜ ਖੜਨੀ ਤਹੱਈਏ ਤੇ ਹੌਸਲੇ ਦੇ ਅਜੀਬ ਨਮੂਨੇ ਸੇ। ਸੋ ਹੁਣ ਸ਼ਾਹੀ ਬਲ ਨਾਲ ਹੀ ਸਿੱਧੇ ਰਸਤੇ ਇਸ ਉੱਠਦੀ ਤਾਕਤ ਨੂੰ ਦਬਾ ਦੇਣ ਦੀ ਉਸਨੇ ਠਾਣ ਲਈ। ਆਪ ਉਹ ਰੁੱਝਾ ਸੀ ਆਪਣੇ ਗਲੇ ਆਪੇ ਪਾਏ ਦੱਖਣ ਦੇ ਝਮੇਲਿਆਂ ਵਿਚ। ਸੋ ਪੰਜਾਬੀ ਪਹਾੜੀ ਰਾਜਿਆਂ ਦੀ ਸੈਨਾਂ ਬੀ ਸਾਰੀ ਨਾਲ ਲੈਣੀ ਤੇ ਲਾਹੌਰ ਤੇ ਸਰਹਿੰਦ ਦੇ ਸੂਬਿਆਂ ਦੀ ਮਿਲਵੀਂ ਤਾਕਤ ਦੇ ਨਾਲ ਮੇਲਣੀ ਯੋਗ ਸਮਝੀ। ਅਸਲ ਵਿਚ ਸ਼ਕਲ ਹੁਣ ਬੀ ਇਹੀ ਦਿੱਤੀ ਗਈ ਸੀ ਕਿ ਸ਼ਾਹੀ ਸੈਨਾਂ ਪਹਾੜੀਆਂ ਦੀ ਕੁਮਕ ਤੇ ਆ ਰਹੀ ਹੈ, ਪਰ ਅੰਦਰਖਾਨੇ ਜੰਗ ਦੀ ਅਗੁਵਾਨੀ ਸਾਰੀ ਸ਼ਾਹੀ ਸੈਨਾਂ ਦੇ ਹੱਥ

ਵਿਚ ਸੀ। ਸੋ ਪਾਤਸ਼ਾਹ ਵਲੋਂ ਲਾਹੌਰ ਤੇ ਸਰਹਿੰਦ ਦੇ ਸੂਬਿਆਂ ਨੂੰ ਤੇ ਦਿੱਲੀ ਦੇ ਕਾਰਕੁੰਨਾਂ ਨੂੰ ਸ਼ਾਹੀ ਹੁਕਮ ਜਾਰੀ ਹੋ ਗਏ। ਇਹ ਖ਼ਬਰ ਦਿੱਲੀ ਪੁੱਜੀ ਤੇ ਉਥੋਂ ਬਾਹਰ ਨਿਕਲੀ। ਉਥੋਂ ਦੇ ਜਾਣਕਾਰ ਸਿਖਾਂ ਨੇ ਗੁਰੂ ਜੀ ਨੂੰ ਸਾਰੀ ਗੱਲ ਦੀ ਵੇਰਵੇ ਸਹਿਤ ਖਬਰ ਅਨੰਦਪੁਰ ਘੱਲ ਦਿਤੀ ਕਿ ਆਹ ਕੁਛ ਹੋਣ ਵਾਲਾ ਹੈ।

ਗੁਰੂ ਜੀ ਨੂੰ ਆਸ ਤੇ ਸੂੰਹ ਅੱਗੇ ਹੀ ਹੈਸੀ। ਅਨੰਦਪੁਰ ਵਿਚ ਬੜੀ ਤਿਆਰੀ ਹੋ ਰਹੀ ਸੀ। ਸਿਖਾਂ ਦੀ ਫੌਜ ਜੋ ਸੀ ਉਸ ਤੋਂ ਵੱਖਰੀ ਹੋਰ ਭਰਤੀ ਕੀਤੀ ਗਈ। ਸਾਮਾਨ ਜੰਗ ਤਿਆਰ ਕੀਤੇ ਗਏ। ਸ਼ਾਹੀ ਸੈਨਾ ਦੀ ਗੇਣਤੀ ਪਹਾੜੀ ਸੈਨਾਂ ਦੀ ਗੇਣਤੀ ਤੇ ਨਾਲ ਰਲੀ ਗੁੱਜਰ, ਰੰਘੜ ਆਦਿਕਾਂ ਦੀਆਂ ਛੇੜਾਂ ਪਾਕੇ ਗੇਣਤੀ ਬਹੁਤ ਭਾਰੀ ਤੇ ਗੁਰੂ ਸੈਨਾਂ ਤੋਂ ਕਿਤੇ ਵਧੇਰੀ ਹੋ ਜਾਣ ਦੀ ਆਸ ਸੀ ਜੋ ਹੋ ਗਈ। ਪਰ ਗੁਰੂ ਜੀ ਨੂੰ ਅਪਣੀ ਸਚਿਆਈ ਤੇ ਅਪਣੇ ਸੂਰਮਿਆਂ ਦੀ ਆਪਾਵਾਰ ਬੀਰਤਾ ਤੇ ਭਰੋਸਾ ਸੀ। ਆਪ ਜੀ ਨੇ ਇਕ ਅਕਾਲ ਤੇ ਸਿਦਕ ਧਾਰਿਆ ਸੀ ਤੇ ਸੱਚ ਦੀ ਟੇਕ ਤੇ ਸਨ। ਆਪ ਨੇ ਕਦੇ ਕਿਸੇ ਤੇ ਹੱਲਾ ਨਹੀਂ ਸੀ ਕੀਤਾ। ਜਦ ਕਦੇ ਹੋਇਆ ਆ ਪਏ ਹੱਲੇ ਦਾ ਬੀਰਤਾ ਨਾਲ ਟਾਕਰਾ ਕੀਤਾ ਤੇ ਇਸ ਤਰ੍ਹਾਂ ਬਹਾਦਰੀ ਨਾਲ ਮਰਨ ਦੀ ਜਾਚ ਪਰਉਪਕਾਰ ਦੀ ਖ਼ਾਤਰ ਸਿਖਾਈ। ਦਿਲ ਦੀ ਕਮਜ਼ੋਰੀ, ਕਾਇਰਤਾ, ਇਕ ਦੋ ਪਠਾਣਾਂ ਮੁਗਲਾਂ ਅਗੇ ਪਿੰਡਾਂ ਦਾ ਉਠ ਨੱਸਣਾ ਯਾ ਘਿਘਿਆਕੇ ਚਰਨੀ ਲਗ ਜਾਣ ਦੀ ਮਨੋਹੀਣਤਾ ਦੂਰ ਕੀਤੀ। ਜੇ ਕਦੇ ਆਪ ਨੇ ਕੁਟਿਲ ਕਪਟ ਦੀ ਨੀਤੀ ਵਰਤਣੀ ਹੁੰਦੀ ਤਾਂ ਜੰਗੀ ਕਾਮਯਾਬੀ ਪੈਰ ਚੁੰਮਦੀ, ਪਰ ਆਪ ਦੀ ਨੀਤੀ ਸੱਚ ਤੇ ਸੱਚੀ ਬੀਰਤਾ ਤੇ ਮਬਨੀ ਸੀ ਤੇ ਪਰਉਪਕਾਰ ਦੀ ਖ਼ਾਤਰ ਧਰਮ ਅਸੂਲਾਂ ਦੀ ਪਾਬੰਦ ਸੀ, ਇਸ ਲਈ ਕਈ ਖੇਦ ਸਹਿਣੇ ਪੈਂਦੇ ਸਨ। ਪਰ ਆਪ ਦੀ ਵਿਉਂਤ ਦਰੁਸਤ ਸੀ। ਜੋ ਤਰਕੀਬ ਆਪ ਨੇ ਕੀਤੀ ਤੇ ਖਾਲਸੇ ਦੇ ਰੂਪ ਵਿਚ ਇਕ ਜਥੇਬੰਦ ਤਾਕਤ ਬਣਾ ਦਿਤੀ ਸੀ ਤੇ ਜਿਸ ਕੁਰਬਾਨੀ ਤੇ ਉਸਦੇ ਆਦਰਸ਼ ਕਾਇਮ ਕੀਤੇ ਸਨ, ਉਹ ਆਖਰ ਕਾਮਯਾਬ ਹੋਈ ਤੇ ਆਪ ਦਾ ਉੱਦਮ ਤੇ ਵਿਉਂਤ ਜਗਤ ਨੇ ਡਿੱਠਾ ਕਿ ਦਰੁਸਤ ਨਿਕਲੇ।

ਇਸ ਜੰਗ ਦੇ ਸਾਮਾਨ ਦਿਲ ਢਾਹ ਦੇਣ ਵਾਲੇ ਸਨ, ਪਰ ਆਪ ਜੀ ਨੇ ਖਾਲਸੇ ਵਿਚ ਕਿਸੇ ਮੁਖ਼ਾਲਫ਼ ਤਾਕਤ ਅਗੇ, ਚਾਹੇ ਕਿਤਨੀ ਬੜੀ

ਹੋਵੇ, ਨਾ ਝੁਕਣ ਦੇ ਬਲ ਪੈਦਾ ਕਰਨੇ ਸਨ ਤੇ ਜਾਚ ਦੱਸਣੀ ਸੀ ਕਿ ਪਾਪ ਮਈ ਜਾਬਰ ਦੇ ਅਗੇ ਬੀਰਤਾ ਨੂੰ ਕਾਇਰਤਾ ਵਿਚ ਨਹੀਂ ਬਦਲਣਾ; ਇਸ ਲਈ ਬੜੇ ਹੌਸਲੇ ਤੇ ਦਾਈਏ ਨਾਲ ਜੰਗ ਦੇ ਤਿਆਰੇ ਕੀਤੇ। ਮਾਝੇ ਮਾਲਵੇ ਤੋਂ ਸੁਣ ਸੁਣ ਕੇ ਸੂਰਮੇ ਸਿਖ ਕੁਛ ਆਪ ਆਏ ਕੁਛ ਸੱਦੇ ਗਏ ਤੇ ਆ ਸ਼ਾਮਲ ਹੋਏ। ਇਸ ਤਰ੍ਹਾਂ ਚੰਗੀ ਜਮੀਅਤ ਜਮ੍ਹਾਂ ਹੋ ਗਈ ਤੇ ਗੁਰੂ ਕੀ ਕਰਨੀ ਐਸੀ ਸੀ ਕਿ ਸਿਖ ਦਲਾਂ ਵਿਚ ਚਾਉ ਸੀ ਲੜਨੇ ਦਾ, ਉਮਾਹ ਸੀ ਅਝੁਕ ਰਹਿਣੇ ਦਾ ਤੇ ਉਤਸ਼ਾਹ ਸੀ ਫਤਹ ਦਾ ਤੇ ਸਭ ਤੋਂ ਵਧੀਕ ਹੌਸਲਾ ਸੀ ਆਪਣੇ ਪੱਖ ਦੇ ਸੱਚੇ ਤੇ ਨੇਕ ਹੋਣ ਦਾ। ਮੌਤ ਨੂੰ ਮਖ਼ੌਲਾਂ ਕਰਦੇ ਸਨ ਤੇ ਜੰਗ ਵਿਚ ਮਰਨ ਨੂੰ ਮੁਕਤੀ ਸਮਝਦੇ ਸਨ। ਦੂਜੇ ਪਾਸਿਓਂ ਲਗ ਪਗ ਸਾਰੇ ਰਾਜਿਆਂ ਦੇ ਦਲ, ਕਹਿਲੂਰ, ਕੁੱਲੂ, ਕੈਂਥਲ, ਜੰਮੂ, ਨੂਰ ਪੁਰ, ਗੜ੍ਹਵਾਲ, ਡਰੌਲ, ਡਢਵਾਲ, ਮੰਡੀ, ਨਾਲਾ ਗੜ੍ਹ, ਬਿਝੜਵਾਲ ਆਦਿ ਦੇ ਸੂਰਮੇਂ ਰਾਜੇ ਬੀਰ ਸਿੰਘ ਜਸਪਾਲੀ ਵਰਗੇ ਸੂਰਮੇ ਆਪ ਸ਼ਾਮਲ ਹੋਏ। ਸੂਬਾ ਸਰਹਿੰਦ ਵਜ਼ੀਰ ਖਾਂ ਤੇ ਫੌਜਦਾਰ ਲਾਹੌਰ ਦਾ ਜ਼ਬਰਦਸਤ ਖਾਂ ਸ਼ਾਹੀ ਸੈਨਾ ਦੇ ਨਾਲ ਆਪ ਆਏ। ਕਵਿ ਸੰਤੋਖ ਸਿੰਘ ਜੀ ਲਿਖਦੇ ਹਨ:-

**ਤਤਛਿਨ ਕਰਿ ਤਜਾਰੀ ਚਢਿ ਆਏ।**
**ਗਿਰ ਗਨ ਪਤੀ ਮੇਲ ਕਰਿ ਧਾਏ॥੧੫॥**
**ਇਨਕੇ ਦੁੰਦਭਿ ਬਜੇ ਨਿਰਾਲੇ।**
**ਨਿਕਸੇ ਪਰਬਤ ਲੈ ਦਲ ਜਾਲੇ।**
**ਜ਼ਬਰਦਸਤ ਖਾਂ ਉਤਰਜੋ ਪਾਰ।**
**ਸਭ ਲਸ਼ਕਰ ਤਹਿਂ ਸਲਿਤਾ ਬਾਰ॥੧੬॥**
**ਦੋਨੋਂ ਸੂਬੇ ਮਿਲਿ ਇਕ ਥਾਇਂ।**
**ਕਰੀ ਸੁਚੇਤ ਚਮੂੰ ਸਮੁਦਾਇ।**
**ਸਭ ਬਿਧਿ ਕੀ ਮਸਲਤ ਗਿਨ ਕਰਿਕੈ।**
**ਗਮਨੇ ਮਗ ਗਜ ਬਾਜੀ ਚਰਿਕੈ॥੧੭॥**
(ਸੂ:ਪ੍ਰ: ਰੁਤ ੬-੯)

ਇਹਨਾਂ ਦੇ ਮਿਲਵੇਂ ਹੱਲੇ ਲਈ ਚੜ੍ਹਾਈ ਬਾਬਤ ਕਵੀ ਜੀ ਲਿਖਦੇ ਹਨ:-

ਦੀਰਘ ਦਮਾਮੇ ਧੁਨਿ ਹੋਤ ਹੈ ਗੰਭੀਰ ਤਾ ਮੈਂ ਘੋਖ ਹੈ ਬਿਸਾਲ ਜਾਮੈ ਚਲਜੋ ਦਲ ਆਵਈ। ਕੈਧੋਂ ਘਨ ਘਟਾ ਬਨ, ਸ਼ਾਹ ਕੋ ਹੁਕਮ ਪੌਨ, ਪ੍ਰੇਰੇ ਕੀਨ ਤਾਂਹੀ ਕੇ ਅਗੇਰੇ ਉਮਡਾਵਈ। ਤੋਪਨ ਅਵਾਜ ਮਾਨੋ ਗਾਜ ਪਰੇ ਬਾਰ ਬਾਰ ਪਾਵਕ ਪਲੀਤੇ ਕੀ ਧੁਖਤ ਚਮਕਾਵਈ। ਸੁੰਦਰ ਅਨੰਦਪੁਰ ਮੈਲ ਜਿਉਂ ਬਲੰਦ ਪਰ ਗੋਰੀ ਗੋਰੇ ਓਰੇ ਕੋ ਚਹਤ ਬਰਖਾਵਈ। 19॥

**ਦੋਹਿਰਾ॥ ਇਤ ਤੇ ਲਸ਼ਕਰ ਉਮਡ ਕੈ ਤੁਰਕਾਨੇ ਕੋ ਆਇ॥**
**ਉਤ ਤੇ ਸਕਲ ਪਹਾਰੀਏ ਮਿਲਕੈ ਦਲ ਸਮੁਦਾਇ॥੨੦॥**
(ਸੂ:ਪ੍ਰ: ਰੁਤ ੬-੯)

ਸੋ ਵਿਦਿਤ ਹੈ ਕਿ ਇਹ ਜੰਗ ਮਜ਼ਹਬੀ ਜੰਗ ਨਹੀਂ ਸੀ। ਮੁਸਲਮਾਨ ਮੁਗਲ ਤੇ ਹਿੰਦੂ ਰਾਜਪੂਤ ਇਕ ਪਾਸੇ ਸਨ ਤੇ ਸੁਤੰਤ੍ਰਤਾ ਦਾ ਪ੍ਰੇਮੀ ਦਲ, ਜਿਸ ਵਿਚ ਸਿਖ ਸਨ ਤੇ ਕੁਛ ਮੁਸਲਮਾਨ ਬੀ ਸਨ, ਦੂਜੇ ਪਾਸੇ ਸੀ।

ਹੱਲਾ ਕਰਨੇ ਵਾਲਾ ਲਸ਼ਕਰ ਇਉਂ ਉਮਡ ਕੇ ਆਇਆ ਕਿ ਮਾਨੋਂ ਹੜ ਆਇਆ ਹੈ, ਸਭ ਕੁਛ ਅੱਗੇ ਆਏ ਨੂੰ ਰੋੜ੍ਹ ਕੇ ਲੈ ਜਾਣ ਵਾਲਾ। ਡਰ ਬਿਠਾਉਣ ਵਾਸਤੇ ਬੰਦੂਕਾਂ ਦੀਆਂ ਸ਼ਲਕਾਂ ਛੋੜਦੇ ਹਨ ਤੇ ਵਧਦੇ ਹਨ। ਗੁਰੂ ਜੀ ਨੇ ਡਿੱਠਾ ਕਿ ਇਨ੍ਹਾਂ ਦਾ ਡੇਰਾ ਦੂਰ ਹੀ ਪਵੇ ਤਾਂ ਠੀਕ ਹੈ ਸੋ ਤੋਪਚੀਆਂ ਨੂੰ ਹੁਕਮ ਹੋਇਆ ਕਿ ਤੋਪ ਦਾਗੋ। ਇਹ ਗੋਲੇ ਦੂਰ ਜਾਕੇ ਪਏ ਉਨ੍ਹਾਂ ਥਾਂਵਾਂ ਤੋਂ ਪਰੇ ਕਿ ਜਿੱਥੇ ਸਿਖਾਂ ਦੇ ਵਧਵੇਂ ਮੋਰਚੇ ਬਣੇ ਹੋਏ ਸਨ ਯਾ ਬਣ ਰਹੇ ਸਨ। ਇਧਰੋਂ ਮੋਰਚਿਆਂ ਦੀ ਓਟ ਤੋਂ ਖਾਲਸੇ ਦੀਆਂ ਬੰਦੂਕਾਂ, ਜਿਨ੍ਹਾਂ ਨੂੰ ਤਦੋਂ ਤੁਪਕ ਆਖਦੇ ਸਨ, ਚਲੀਆਂ। ਇਸ ਪਹਿਲੀ ਆਗਤ ਭਾਗਤ ਨੇ ਹੱਲਾ ਕਰਨ ਵਾਲਿਆਂ ਨੂੰ ਮਜਬੂਰ ਕੀਤਾ ਕਿ ਓਹ ਆਪਣੇ ਡੇਰੇ ਤੋਪ ਤੇ ਗੋਲੀ ਦੀ ਮਾਰ ਤੋਂ ਦੁਰੇਡੇ ਬਣਾਉਣ। ਚਾਹੋ ਬੰਦੂਕਾਂ ਦੀ ਮਾਰ ਤੁਰਕ ਸੈਨਾਂ ਵਲੋਂ ਬੀ ਚੋਖੀ ਹੁੰਦੀ ਸੀ, ਪਰ ਸਿਖ ਕਿਲ੍ਹਿਆਂ ਤੇ ਮੋਰਚਿਆਂ ਵਿਚ ਸਨ ਤੇ ਸ਼ਤ੍ਰੂ ਅਜੇ ਖੁਲ੍ਹੇ ਮੈਦਾਨੀ ਸਨ, ਸੋ ਉਨ੍ਹਾਂ ਦਾ ਨੁਕਸਾਨ ਬਹੁਤ ਹੁੰਦਾ ਸੀ। ਇਸ ਤਰ੍ਹਾਂ ਜਦ ਸ਼ਤ੍ਰੂ ਦਲ ਨੇ ਦੂਰ ਦੂਰ ਡੇਰੇ ਜਮਾ ਲਏ ਤਾਂ ਇਕ ਦਿਨ ਇਕ ਤਰਤੀਬ ਵਿਚਾਰ ਕੇ ਹੱਲਾ ਕਰਕੇ ਆਏ। ਜਦ ਮੋਰਚਿਆਂ ਦੇ ਲਾਗੇ ਤੀਰ ਗੋਲੀ ਦੀ ਮਾਰ ਹੇਠ ਆਏ ਤਾਂ ਸਿੰਘਾਂ ਨੇ ਤੁਫੰਗਾਂ ਛੋੜੀਆਂ 'ਤੁਫੰਗਾਨ ਛੂਟੀ, ਚਮੂ ਦੌਨ

ਜੂਟੀ'। ਇਹ ਦੇਖਕੇ ਗੁਰੂ ਜੀ ਨੇ ਦਇਆ ਸਿੰਘ ਤੇ ਉਦੇ ਸਿੰਘ ਨੂੰ ਕਿਹਾ ਕਿ ਦਲ ਲੈਕੇ ਜਾਓ ਤੇ ਹੱਲੇ ਵਾਲਿਆਂ ਦਾ ਮੂੰਹ ਮੋੜ ਦਿਓ। ਤਦੋਂ ਤੁਫੰਗ ਚਿਰਕੀ ਭਰੀ ਜਾਂਦੀ ਸੀ ਤੇ ਤੀਰ ਉਸ ਤੋਂ ਛੇਤੀ ਛੇਤੀ ਚਲਾਇਆ ਜਾ ਸਕਦਾ ਹੁੰਦਾ ਸੀ; ਸੋ ਇਨ੍ਹਾਂ ਦੋਹਾਂ ਜੋਧਿਆਂ ਨੇ ਆਪਣੇ ਦਲ ਸਣੇ ਅਗੇ ਵਧਕੇ ਤੀਰਾਂ ਦਾ ਮਾਨੋਂ ਮੀਂਹ ਵਸਾਉਣਾ ਅਰੰਭ ਦਿਤਾ। ਹੁਣ ਦੁਵਲਿਓਂ ਜ਼ੋਰ ਵਧ ਗਿਆ ਤੇ ਅਤਿ ਭਯਾਨਕ ਤੇ.ਤੁੰਦੀ ਦਾ ਜੰਗ ਹੋਇਆ। ਨੇੜੇ ਨੇੜੇ ਢੁਕ ਪੈਣ ਕਰਕੇ ਤਲਵਾਰਾਂ ਨੇਜ਼ਿਆਂ ਦੇ ਵਾਰ ਹੋਣ ਲਗ ਪਏ, ਸਵਾਰ ਕਿ ਪਿਆਦੇ ਜੁੱਟਮਜੁੱਟ ਹੋ ਗਏ। ਯਥਾ-

**ਭਾ ਤੁਮਲ ਜੁੱਧ ਦੋਊ ਦਿਸ਼ਾਨ॥**
**ਚਮਕੰਤ ਭਿਗੇ ਸ਼੍ਰੋਣਤ ਕ੍ਰਿਪਾਨ[1]॥**
**ਅਸਵਾਰ ਕਿ ਪੈਦਲ ਸੋ ਪਹੂਚ॥**
**ਕਟ ਗਏ ਬਿਸਾਲ ਭਟ ਨੀਚ ਊਚ॥**
**ਕਹਿ ਲਗ ਬਖਾਨ ਜਿਉਂ ਮਚਤਿ ਰਾਰ॥**
**ਜਹਿਂ ਕਹਿਂ ਬਿਥਾਰ ਲੋਥਨ ਸੁਮਾਰ[2]॥**
**ਇਕ ਜਾਮ[3] ਲੋਹ ਸੋਂ ਲੋਹ ਬਾਜ॥**
**ਹਟ ਪਰੇ ਤੁਰਕ ਤਜ ਲਾਜ ਸਾਜ॥੪੨॥**

1. ਲਹੂ ਭਿਜੀਆਂ ਤਲਵਾਰਾਂ।
2. ਲੋਥਾਂ 'ਤੇ ਜ਼ਖਮੀ ਖਿੰਡੇ ਪਏ ਹਨ।
3. ਪਹਿਰ।

ਅਜ ਦੇ ਹੱਲੇ ਦੀ ਨਾਕਾਮਯਾਬੀ ਦੇਖਕੇ ਸੂਬਿਆਂ ਨੇ ਰਾਤੀਂ ਰਾਜਿਆਂ ਨੂੰ ਪੁੱਛਿਆ: ਅਜ ਬੜਾ ਨੁਕਸਾਨ ਹੋਇਆ ਹੈ, ਜੇ ਰੋਜ਼ ਇਹੋ ਹਾਲ ਹੋਇਆ ਤਾਂ ਕਿੰਨਾ ਕੁ ਲਸ਼ਕਰ ਖਪੇਗਾ? ਅਜ ਨੌ ਸੌ ਆਦਮੀ ਸਾਡਾ ਮਾਰਿਆ ਗਿਆ ਦਾ ਅੰਦਾਜ਼ਾ ਹੈ 'ਨੌ ਸੈ ਪ੍ਰਾਣ ਬਿਹੀਨ।-ਸੂ:ਪ੍ਰ: 5776' ਤੇ ਸਿਖ ਲੋਥਾਂ ਸਾਨੂੰ ਗਿਣਤੀ ਦੀਆਂ ਮਸਾਂ ਦਿੱਸੀਆਂ ਹਨ। ਉਨ੍ਹਾਂ ਨੇ ਕਿਹਾ ਅਸੀਂ ਮੈਦਾਨ ਵਿਚ ਸਾਂ, ਉਹ ਮੋਰਚਿਆਂ ਦੀ ਓਟ ਵਿਚ, ਇਸ ਕਰਕੇ ਸਾਡੀ ਹਾਨੀ ਬਹੁਤ ਹੋਈ। ਕਲ ਮੋਰਚੇ ਤੋੜ ਦਿਓ ਤਾਂ ਠੀਕ ਰਹੇਗਾ।

## ਦੂਜਾ ਦਿਨ

ਦੁਸ਼ਮਣਾਂ ਨੇ ਅਜ ਇਹ ਵਿਉਂਤ ਕੀਤੀ ਸੀ ਕਿ ਕਲ੍ਹ ਹੱਲਾ ਨਾ ਕਰੋ ਤੋਪਾਂ ਤੋਂ ਕੰਮ ਲਓ। ਗੁਰੂ ਜੀ ਨੇ ਜੰਗ ਦਾ ਸਾਰਾ ਹਾਲ ਜੋ ਤੱਕਿਆ ਜੋ ਸੁਣਿਆ ਸਾਰਾ ਸਮਝਕੇ ਅਗਲੇ ਦਿਨ ਆਪ ਹੱਲਾ ਕਰਨੇ ਦੀ ਵੀਚਾਰ ਕੀਤੀ। ਸੋ ਆਪਣੀ ਵਿਚਾਰੀ ਵਿਉਂਤ ਮੂਜਬ ਗੁਰੂ ਜੀ ਸਿੰਘ ਅਸਵਾਰਾਂ ਦੀ ਸੈਨਾਂ ਲੈਕੇ ਕਿਲੇ ਤੋਂ ਬਾਹਰ ਨਿਕਲੇ। ਰਣਜੀਤ ਨਗਾਰਾ ਵੱਜ ਰਿਹਾ ਸੀ। ਅਵਾਜ਼ਾਂ ਸੁਣ ਤੇ ਸੈਨਾਂ ਨਿਕਲੀ ਦੇਖਕੇ ਵਜ਼ੀਰ ਖਾਂ ਤੇ ਰਾਜੇ ਆਦਿਕਾਂ ਨੇ ਦੂਰਬੀਨ[3] ਲਾਕੇ ਡਿੱਠਾ ਤੇ ਪਛਾਣ ਗਏ ਕਿ ਗੁਰੂ ਜੀ ਆਪ ਆ ਰਹੇ ਹਨ, 'ਦੂਰਬੀਨ ਤਦੋਂ ਹਿੰਦ ਵਿਚ ਆ ਗਈ ਸੀ।' ਹੈਰਾਨ ਸਨ ਕਿ ਅਪਣੇ ਆਪ ਨੂੰ ਕਿਉਂ ਖ਼ਤਰੇ ਵਿਚ ਪਾ ਰਹੇ ਹਨ, ਪਰ ਨਹੀਂ ਸਨ ਸਮਝਦੇ ਕਿ ਉਨ੍ਹਾਂ ਦੀ ਨਿਰਭੈਤਾ ਉਨ੍ਹਾਂ ਦੇ ਇਕ ਇਕ ਸਿਖ ਨੂੰ ਨਿਰਭੈ ਕਰ ਰਹੀ ਸੀ। ਸੂਬੇ ਦੇ ਹੁਕਮ ਨਾਲ ਤੋਪਚੀਆਂ ਨੇ ਤੋਪ ਦਾ ਮੂੰਹ ਅੰਦਾਜ਼ਾ ਕਰਕੇ ਗੁਰੂ ਜੀ ਦੇ ਲਸ਼ਕਰ ਤੇ ਸ਼ਿਸਤ ਬੱਧੀ ਪਰ ਉਨ੍ਹਾਂ ਦੇ ਤੋਪ ਨੂੰ ਮਤਾਬੀ ਛੁਹਾਂਦਿਆਂ ਤਕ ਗੁਰੂ ਸੈਨਾਂ ਨਿਸ਼ਾਨੇ ਦੀ ਜ਼ਦ ਤੋਂ ਅੱਗੇ ਨਿਕਲ ਆਈ ਤੇ ਗੋਲੇ ਬਹੁਤ ਦੂਰ ਜਾ ਡਿੱਗੇ। ਇਸੀ ਤਰ੍ਹਾਂ ਜਿੰਨੀ ਵੇਰ ਸ਼ਲਕ ਹੋਈ ਗੁਰੂ ਜੀ ਤੇ ਸੈਨਾਂ ਤੋਪਚੀ ਦੀ ਜ਼ਦ ਤੋਂ ਅਗੇ ਹੋ ਜਾਂਦੇ ਰਹੇ। ਅੰਤ ਤੁਰਕ ਦਲ ਦੇ ਸਿਰ ਤੇ ਜਾ ਅੱਪੜੇ। ਹੁਣ ਉਨ੍ਹਾਂ ਨੂੰ ਆਪਣੀ ਪੈ ਗਈ, ਤੋਪਾਂ ਧਰੀਆਂ ਰਹਿ ਗਈਆਂ ਤੇ ਇਧਰੋਂ ਤੀਰਾਂ ਦੀ ਬੁਛਾੜ ਵਸਣ ਲੱਗੀ। ਗੁਰੂ ਜੀ ਇਸ ਫਨ ਦੇ ਉਸਤਾਦ ਸਨ, ਸਿਖ ਸਾਰੇ ਬੀ ਕਾਰੀਗਰ ਸੇ, ਆਪ ਦੇ ਤੀਰ ਅੰਦਾਜ਼ਾਂ ਦੇ ਤੀਰਾਂ ਦੀ ਬਰਖਾ ਨੇ ਤੇ ਵਿਚ ਵਿਚ ਸਿੰਘਾਂ ਦੀਆਂ ਗੋਲੀਆਂ ਨੇ ਤੜਭੜੀ ਮਚਾ ਦਿਤੀ। ਉਧਰੋਂ ਬੀ ਹੁਣ ਮਜਬੂਰ ਹੋਕੇ ਸੂਰਮੇ ਅੱਗੇ ਵਧੇ ਤੇ ਭਿਆਨਕ ਜੁੱਧ ਮੱਚ ਗਿਆ। ਤੋਪਾਂ ਧਰੀਆਂ ਰਹਿ ਗਈਆਂ। ਯਥਾ-

**ਤੋਪੈਂ ਦੂਰ ਪਿਛਾਰੀ ਤਜਕੈ ਅਗ੍ਰ ਹ੍ਵੈ।**
**ਲਸ਼ਕਰ ਆਇ ਅਗਾਰੀ ਸੰਘਰ ਰੱਚਿਆ॥**
**ਤੁਪਕ ਸੰਬ੍ਰਹ ਸੰਭਾਰੀ ਤੜ ਭੜ ਮਚ ਰਹੀ।**
**ਤਕ ਤਕ ਗੁਲਕਾਂ ਮਾਰੀ ਸ਼ਬਦ ਉਠੰਤ ਬਡ॥੩੩॥**
**ਉੱਠੇ ਗਜ ਛਣਕਾਰੇ ਗੋਰੀ ਠੋਕਤੇ।**
**ਧੁਖੇ ਪਲੀਤੇ ਭਾਰੇ ਤੋੜੇ ਡਾਂਭਤੇ॥੩੪॥**

**ਸਿੰਘ ਕ੍ਰੋਧ ਕਰ ਜੁਟੇ ਜ੍ਵਾਲਾਬੋਨਿ ਲੈ[1]।**
**ਬਹੁਤਨ ਕੇ ਸਿਰ ਫੂਟੇ ਲਗ ਲਗ ਗੋਰੀਆਂ।**
**ਕੇਚਤ ਕਰ ਪਗ ਟੂੱਟੇ ਗਿਰੇ ਪਵੰਗਮਹੁੰ[2]।**
**ਕੈ ਸਊਰ ਹਯ ਸੁੱਟੇ ਡਰ ਡਰ ਸ਼ਬਦ ਤੇ॥੩੦॥**
**ਮਿਲ ਗਏ ਦਲ ਸਮੁਦਾਏ ਸੇਲਨ ਸਾਂਗ ਤੇ।**
**ਤੀਛਨ ਤੀਰ ਚਲਾਏ ਸੂੰਕਤਿ ਮਾਰਤੇ।**
**ਤੋਮਰ ਹਾਥ ਭ੍ਰਮਾਏ ਸਨਮੁਖ ਧਾਂਵਦੇ।**
**ਸ਼ਤ੍ਰੁਨ ਦੇਹਿ ਧਸਾਏ ਬਰਮੀ ਸਰਪ ਜਿਉਂ॥੩੧॥**
(ਸੂ:ਪ੍ਰ: ੫੭੭੯)

1. ਬੰਦੂਕਾਂ ਲੈਕੇ। 2. ਘੋੜਿਆਂ ਤੋਂ।

ਇਸ ਤਰ੍ਹਾਂ ਖਾਲਸਾ ਜੀ ਜਾਨਾਂ ਤੋੜ ਤੋੜਕੇ ਲੜੇ। ਇਧਰ ਦੇ ਸੂਰਮੇਂ ਮਰਨ ਨੂੰ ਖੁਸ਼ੀ ਸਮਝਦੇ ਸੇ, ਉਧਰ ਸਾਰੇ ਸਿਪਾਹੀ ਨਿਰੇ ਤਨਖਾਹ ਦਾਰ ਸੇ। ਇਧਰ ਸਚ ਪਰ ਜਾਨ ਨਿਸਾਰੀ ਸੀ, ਉਧਰ ਜ਼ੁਲਮ ਤੇ ਜਬਰੀ ਦੀ ਤਰਫਦਾਰੀ ਸੀ। ਇਧਰ ਮਾਲਕ ਆਪ ਜਾਨ ਹੂਲਕੇ ਅਪਣੇ ਸਿਪਾਹੀਆਂ ਦੇ ਵਿਚ ਸੂਰਮਗਤੀ ਦੀ ਅਵਧੀ ਕਰ ਰਿਹਾ ਸੀ, ਉਧਰ ਸਰਦਾਰ ਤੇ ਆਗੂ ਆਪਾ ਬਚਾ ਬਚਾਕੇ ਲੜ ਰਹੇ ਸੇ। ਇਹ ਤਾਂ ਸੀ ਆਮ ਦਸ਼ਾ ਪਰ ਖਾਸ ਖਾਸ ਸੂਰਮੇ ਉਧਰ ਬੀ ਤਕੜੇ ਲੜਾਕੇ ਤੇ ਜੁੱਧ ਵਿਦਜਾ ਦੇ ਪ੍ਰਬੀਨ ਸਨ ਸੋ ਦਿਨ ਭਰ ਜੁੱਧ ਮਚਿਆ ਰਿਹਾ। ਨੁਕਸਾਨ ਖਾਲਸੇ ਦਾ ਘੱਟ ਤੇ ਤੁਰਕਾਂ ਦਾ ਬਹੁਤ ਹੀ ਵੱਧ ਹੋਇਆ। ਜਦੋਂ ਵੈਰੀ ਦਲ ਹੁੱਟ ਗਿਆ ਤੇ ਚਾਉ ਲਹਿ ਗਿਆ ਤਾਂ ਉਹ ਬੀ ਪਿੱਛੇ ਨੂੰ ਹਟੇ। ਇਧਰ ਬੀ ਅਪਣੇ ਜ਼ਖਮੀ ਤੇ ਮਰਿਆਂ ਦੀ ਸੰਭਾਲ ਕਰਦੇ, ਜੋ ਬਹੁਤ ਥੋੜੇ ਸਨ, ਪਿੱਛੇ ਹਟਦੇ ਨਗਰੀ ਨੂੰ ਆ ਗਏ। ਇਸੇ ਪਿੱਛੇ ਹਟਣ ਵੇਲੇ ਕਿਲੇ ਤੋਂ ਬੱਧੀ ਵਿਉਂਤ ਮੂਜਬ ਕੋਈ ਕੋਈ ਸ਼ਲਕ ਤੋਪ ਦੀ ਕਰ ਦੇਂਦੇ ਸਨ ਤਾਂ ਕਿ ਗੁਰੂ ਦਲ ਤੇ ਦੁਸ਼ਮਨ ਦਲ ਦੇ ਵਿਚਕਾਰ ਦੁਸ਼ਮਣਾਂ ਨੂੰ ਵਧਣੇ ਦਾ ਹੌਸਲਾ ਨਾ ਪਵੇ ਤੇ ਨੁਕਸਾਨ ਬਚਾਉਣ ਲਈ ਓਹ ਹੋਰ ਪਿਛੇ ਹਟਦੇ ਜਾਣ। ਇਸ ਤਰ੍ਹਾਂ ਅਜ ਪਹਿਲੇ ਦਿਨ ਨਾਲੋਂ ਕਿਤੇ ਵੱਧ ਵੈਰੀ ਅਰਥਾਤ ਕਈ ਹਜ਼ਾਰ ਮਾਰਕੇ ਖਾਲਸਾ ਦਲ ਡੇਰੇ ਆ ਗਿਆ। ਦੋਹਾਂ ਲਸ਼ਕਰਾਂ ਨੇ ਆਪਣੇ ਟਿਕਾਣੇ ਪੁੱਜਕੇ ਅਗਲੇ ਦਿਨ ਦੀਆਂ ਵਿਉਂਤਾਂ ਬਨਾਈਆਂ। ਪਹਾੜੀਆਂ

ਤੇ ਤੁਰਕਾਂ ਨੇ ਤਾਂ ਇਹ ਫੈਸਲਾ ਕੀਤਾ ਕਿ ਦੂਰ ਦੂਰ ਤੋਂ ਘੇਰਾ ਪਾ ਲਓ ਅਨੰਦਪੁਰ ਨੂੰ ਤੇ ਰਸਦ ਪਾਣੀ ਆਣ ਜਾਣ ਬੰਦ ਕਰ ਦਿਓ ਆਪੇ ਤੰਗ ਹੋਕੇ ਸ਼ਰਨ ਲੈਣਗੇ। ਜੇ ਰੋਜ਼ ਰੋਜ਼ ਇਸ ਤਰ੍ਹਾਂ ਦੇ ਘਮਸਾਣ ਪਏ, ਜੈਸੇ ਕਿ ਹੁਣ ਉਤੋਂ ਥੱਲੀ ਪਏ ਹਨ, ਤਾਂ ਬਹੁਤ ਭਾਰੀ ਨੁਕਸਾਨ ਹੋਵੇਗਾ। ਇਧਰ ਸਤਿਗੁਰ ਜੀ ਨੇ ਬੀ ਅਪਣੇ ਪੰਜਾਂ ਕਿਲ੍ਹਿਆਂ ਵਿਚ ਸਾਵਧਾਨ ਰਹਿਕੇ ਲੜਨ ਦੀ ਵਿਉਂਤ ਵਿਚਾਰੀ। ਹੁਣ ਤਕ ਗੁਰੂ ਕੇ ਦੁਆਰੇ ਜ਼ਖਮੀਆਂ ਦੀ ਦਾਰੀ ਹੋ ਚੁਕੀ ਸੀ, ਸ਼ਹੀਦ ਸਸਕਾਰੇ ਗਏ ਸਨ, ਬਾਕੀ ਦੇ ਪ੍ਰਸ਼ਾਦੇ ਛਕ ਛਕਾ ਕੇ ਸੌਂ ਗਏ।

**ਸੁਪਤ ਜਥਾ ਸੁਖ ਰਾਤ ਬਿਤਾਈ ਉਠ ਕਰ ਅੰਮ੍ਰਿਤ ਵੇਲੇ।**
**ਗੁਰ ਬਾਣੀ ਕੋ ਪੜਹਿ ਖਾਲਸਾ ਨਾਮ ਵਾਹਿਗੁਰੂ ਲੇ ਲੇ।**
**ਆਸਾ ਵਾਰ ਰਬਾਬੀ ਗਾਵੈਂ ਸੁਨਹਿ ਏਕ ਮਨ ਹੋਏ।**
(ਸੂ:ਪ੍ਰ: ੫੭੮੨)

ਦਿਨ ਚੜ੍ਹ ਆਇਆ। ਦੁਵੱਲਿਓਂ ਅਜ ਹੱਲਾ ਨਹੀਂ ਹੋਇਆ। ਲੌਢੇ ਕੁ ਪਹਿਰ ਨੂੰ ਗੁਰੂ ਜੀ ਕਿਸੇ ਟਿਕਾਣੇ ਦੀਵਾਨ ਲਾਕੇ ਬੈਠੇ ਸਨ ਕਿ ਸ਼ਤ੍ਰੂਆਂ ਨੇ ਕਿਸੇ ਟਿਕਾਣਿਓਂ ਤਾਕ ਲਾਈ। ਫਿਰ ਸੋਚ ਕੀਤੀ ਕਿ ਇਤਨੀ ਦੂਰੋਂ ਜੇ ਤੋਪ ਚਲੇ ਤਾਂ ਕਾਰਜ ਛੇਤੀ ਰਾਸ ਹੋ ਜਾਵੇ; ਸੋ ਉਨ੍ਹਾਂ ਦੇ ਕਾਰੀਗਰਾਂ ਨੇ ਕਿਸੇ ਟਿਕਾਣੇ ਤੋਪਾਂ ਰਖਕੇ ਤੇ ਮਿਹਨਤਾਂ ਕਰਕੇ ਗੋਲੇ ਚਲਾਏ, ਪਰ ਉਹ ਇਤਨੇ ਉਚੇ ਗਏ ਕਿ ਉਪਰੋਂ ਦੀ ਲੰਘਕੇ ਪਾਰ ਜਾ ਢੱਠੇ, ਜਿਥੇ ਘੇਰਾ ਪਾਉਣ ਵਾਲਿਆਂ ਦਾ ਹੀ ਨੁਕਸਾਨ ਹੋਇਆ। ਜੇ ਮੁਖ ਨੀਵੇਂ ਕੀਤੇ ਤਾਂ ਇਕ ਪਹਾੜੀ ਦੀ ਸੰਨ੍ਹ ਵਿਚ ਵੱਜੇ। ਇਸ ਤਰ੍ਹਾਂ ਤੋਪਚੀਆਂ ਨੇ ਜਤਨ ਕੀਤੇ, ਕਈ ਵੇਰ ਸ਼ਲਕ ਛੋੜੀ ਪਰ ਨਿਸ਼ਾਨੇ ਕੋਈ ਨਾ ਬੈਠੀ। ਗੁਰੂ ਜੀ ਸਾਵਧਾਨ ਟਿਕੇ ਰਹੇ ਕਿ ਸ਼ਾਮਾਂ ਪੈ ਗਈਆਂ। ਅਜ ਦੀ ਨਾਕਾਮਯਾਬੀ ਪਰ ਸਿਰਕਰਦੇ ਵੈਰੀਆਂ ਵਿਚ ਬਹੁਤ ਸੋਚ ਵੀਚਾਰ ਹੋਈ। ਲਾਹੌਰ ਦੇ ਫੌਜਦਾਰ ਨੇ ਕਿਹਾ:-

**ਜ਼ੋਰ ਦਸਤ[1] ਕਹਿ ਮੈਂ ਇਮ ਜਾਨੀ ਮੰਤ੍ਰ ਸਿਧ ਇਨ ਕੀਨਾ॥**
**ਸਾਰ ਬੰਦ ਕਰ[2] ਨਿਸ਼ਚਲ ਬੈਠਜੋ ਕਛੂ ਤ੍ਰਾਸ ਨਹਿ ਚੀਨਾ॥**
(ਸੂ:ਪ੍ਰ:)

1. ਭਾਵ ਜ਼ਬਰਦਸਤ ਖਾਂ ਫੌਜਦਾਰ ਲਾਹੌਰ
2. ਮੰਤ੍ਰਾਂ ਨਾਲ ਸ਼ਸਤ੍ਰ ਅਸਤ੍ਰਾਂ ਦੀ ਸ਼ਕਤੀ ਬੰਨ ਲਈ ਹੋਈ ਹੈ ਜੋ ਉਹ ਕਾਰਗਰ ਨਾ ਹੋ ਸਕਣ।

ਰਾਤ ਸਾਰੇ ਸੌਂ ਗਏ।

## ਤੀਜਾ ਦਿਨ

ਅਗਲੇ ਦਿਨ ਘੇਰਾ ਪਾਉਣ ਵਾਲਿਆਂ ਨੇ ਨੇੜੇ ਨੇੜੇ ਦੇ ਸ਼ਹਿਰਾਂ ਵਿਚ, ਜੈਸੇ ਹੁਸ਼ਿਆਰਪੁਰ ਹੈ, ਦੂਜੇ ਪਾਸੇ ਰੋਪੜ ਹੈ, ਰਸਦ ਪਾਣੀ ਇਧਰ ਘੱਲਣ ਦੀ ਮਨਾਹੀ ਕਰ ਭੇਜੀ ਤੇ ਦੂਰ ਦੂਰ ਸੜਕਾਂ ਰੋਕ ਲਈਆਂ। ਇਧਰ ਗੁਰੂ ਜੀ ਨੇ ਅਜੀਤ ਸਿੰਘ ਜੀ ਨੂੰ ਕੇਸ ਗੜ੍ਹ ਵਿਚ ਫੌਜ ਦੇਕੇ ਸਾਵਧਾਨ ਕੀਤਾ, ਹੁਕਮ ਦਿਤਾ ਕਿ ਕੋਟ ਦੇ ਅੰਦਰ ਰਹੋ, ਜਦ ਵੈਰੀ ਨੇੜੇ ਢੁੱਕੇ ਯਾ ਕਿਸੇ ਦਾਉ ਹੇਠ ਆ ਜਾਵੇ ਤਾਂ ਤੀਰ ਤੁਫ਼ੰਗ ਦੀ ਮਾਰ ਕਰੋ। ਤੁਫ਼ੰਗਾਂ ਭਰੀਆਂ ਤਿਆਰ ਰਹਿਣ ਤੇ ਜੋਧੇ ਸਾਵਧਾਨ ਰਹਿਣ। ਇਸੀ ਤਰ੍ਹਾਂ ਲੋਹ ਗੜ੍ਹ ਵਿਚ ਨਾਹਰ ਸਿੰਘ ਸ਼ੇਰ ਸਿੰਘ ਜੋਧੇ ਫੌਜ ਸਣੇ ਸਾਵਧਾਨ ਕੀਤੇ। ਯਥਾ-

**ਸਾਵਧਾਨ ਦਿਨ ਮੈਂ ਨਿਤ ਰਹਿਤੇ ਤਥਾ ਰਾਤਿ ਤਕਰਾਈ।**
**ਸ਼ਤ੍ਰ ਸਮੀਪ ਹੋਣ ਨਹਿ ਦੇਵੈਂ ਤਜੈਂ ਤੁਪਕ ਸਮੁਦਾਈ॥੧੬॥**
**ਕਬਿ ਹੁਇ ਵਹਿਰ ਕਰਹਿੰ ਰਣ ਜੁਝਹਿੰ ਰਿਪੁ ਗਨ ਕਰਤਿ ਬਿਨਾਸਾ॥**
**ਗੁਰਬਾਣੀ ਸੰਗ ਧਜਾਨ ਪਢਹਿੰ ਨਿਤ ਜੀਵਨ ਗੁਰ ਭਰਵਾਸਾ॥੧੭॥**
(ਸੂ:ਪ੍ਰ: ਸਫਾ ੫੭੮੯)

ਇਸੀ ਤਰ੍ਹਾਂ ਅਗਮ ਪੁਰੇ ਵਿਚ ਆਲਮ ਸਿੰਘ ਜੋਧ ਸਿੰਘ ਸਰਦਾਰ ਥਾਪੇ ਗਏ। ਉਦੈ ਸਿੰਘ ਉੱਚੇ ਦਮਦਮੇ ਟਿਕਾਇਆ। ਹੋਲ ਗੜ੍ਹ ਵਿਚ ਮੁਹਕਮ ਸਿੰਘ ਸਾਹਿਬ ਸਿੰਘ ਮੁਕਰਰ ਕੀਤੇ। ਪਹਾੜ (ਉਤਰ) ਪਾਸੇ ਦਯਾ ਸਿੰਘ ਜੀ ਥਾਪੇ। ਆਪ ਆਨੰਦ ਗੜ੍ਹ ਟਿਕੇ। ਇਸ ਤਰ੍ਹਾਂ ਸੈਨਾਂ ਤੇ ਜਥੇਦਾਰਾਂ ਦੀ ਵੰਡ ਕਰਕੇ ਜੰਗ ਦੀ ਵਿਉਂਤ ਟੁਰੀ ਰਹੀ।

ਵੈਰੀਆਂ ਦੀ ਵੰਡ ਇਸ ਪ੍ਰਕਾਰ ਸੀ:- ਪਹਾੜੀ ਰਾਜਿਆਂ ਨੇ ਉੱਤਰ ਦਿਸ਼ਾ ਵਾਲਾ ਪਾਸਾ ਸੰਭਾਲ ਲਿਆ। ਪਛੌਂ ਵਲ ਨੂੰ ਲਾਹੌਰ ਦੀ ਸੈਨਾਂ ਪਸਰ ਗਈ। ਪੂਰਬ ਵਲ ਸਰਹਿੰਦ ਦਾ ਲਸ਼ਕਰ ਫੈਲ ਗਿਆ ਤੇ ਦੱਖਣ ਵਲ ਦਿੱਲੀ ਤੋਂ ਆਈ ਸੈਨਾਂ ਨੇ ਸੰਭਾਲਾ ਕਰ ਲਿਆ। ਇਸ ਤਰ੍ਹਾਂ ਕੁਛ

ਦਿਨ ਲੰਘੇ। ਕਦੇ ਕਦੇ ਕੋਈ ਸੰਘਰ ਮਚੇ ਪਰ ਖੁੱਲ੍ਹ ਕੇ ਲੜਾਈ ਘੱਟ ਹੀ ਹੋਈ।

ਇਕ ਦਿਨ ਇਕ ਪਲੰਘ ਤੇ ਬੇਫ਼ਿਕਰ ਬੈਠੇ ਸਰਹਿੰਦ ਤੇ ਲਾਹੌਰ ਦੇ ਸੂਬੇਦਾਰ ਤੇ ਫੌਜਦਾਰ ਚੌਪਟ ਖੇਲ ਰਹੇ ਸਨ ਕਿ ਇਕ ਭਾਰਾ ਤੇ ਭਿਆਨਕ ਤੀਰ ਆਕੇ ਪਾਵੇ ਵਿਚ ਵੱਜਾ। ਤ੍ਰਬ੍ਰਕ ਕੇ ਸਾਰੇ ਪਰੇ ਜਾ ਪਏ। ਤੀਰ ਡਿੱਠਾ ਤਾਂ ਸਿਆਣਿਆਂ ਨੇ ਪਛਾਣ ਲਿਆ ਕਿ ਇਹ ਖਪਰਾ ਗੁਰੂ ਗੋਬਿੰਦ ਸਿੰਘ ਜੀ ਦਾ ਆਪਣਾ ਚਲਾਯਾ ਹੋਯਾ ਹੈ। ਉਨ੍ਹਾਂ ਦੇ ਤੀਰ ਉਪਰ ਹੁੰਦੀ ਹੈ ਸੋਨੇ ਦੀ ਨਿਸ਼ਾਨੀ ਤੇ ਇੰਨੀ ਦੂਰ ਹੋਰ ਕਿਸੇ ਦਾ ਖਪਰਾ ਨਹੀਂ ਅੱਪੜ ਸਕਦਾ। ਤੀਰੰਦਾਜ਼ੀ ਦੀ ਸਭਨਾਂ ਨੇ ਸਲਾਹੁਤ ਕੀਤੀ ਪਰ ਖਿਆਲ ਕੀਤਾ ਕਿ ਇਹ ਤੀਰੰਦਾਜ਼ੀ ਦਾ ਬਲ ਨਹੀਂ ਇਹ ਤਾਂ ਕਰਾਮਾਤ ਹੈ। ਪਲੰਘ ਤੋਂ ਉਥਲੇ ਸਰਦਾਰ ਗਲਾਂ ਕਰਦੇ ਦੂਰ ਇਕ ਸਿੰਮਲ ਦੇ ਵਡੇ ਬ੍ਰਿਛ ਹੇਠ ਜਾ ਬੈਠੇ। ਗੱਲਾਂ ਬਾਤਾਂ ਕਰ ਰਹੇ ਸਨ ਕਿ ਬ੍ਰਿੱਛ ਦੇ ਡਾਲ ਵਿਚ ਇਕ ਖਪਰਾ ਹੋਰ ਆ ਵੱਜਾ, ਇਸ ਨਾਲ ਇਕ ਕਾਗਤ ਬੱਧਾ ਹੋਇਆ ਲਮਕ ਰਿਹਾ ਸੀ। ਆਦਮੀ ਚੜ੍ਹਾਕੇ ਤੀਰ ਉਤਰਵਾਇਆ, ਕਾਗਜ਼ ਖੋਹਲ ਕੇ ਵਾਚਿਆਂ ਤਾਂ ਲਿਖਿਆ ਸੀ, ਇਹ ਤੀਰੰਦਾਜ਼ੀ ਦੀ ਵਿਦਜਾ ਹੈ ਇਹ ਕਰਾਮਾਤ ਨਹੀਂ ਹੈ। ਤਾਂ ਸਾਰੇ ਹੈਰਾਨ ਹੋਏ ਕਿ ਤੀਰ ਤਾਂ ਤੀਰੰਦਾਜ਼ੀ ਦੀ ਵਿਦਿਆ ਹੈ ਪਰ ਸਾਡੇ ਖਿਆਲ ਵਾਚਕੇ ਉਤਰ ਘੱਲ ਦੇਣਾ ਇਹ ਕੋਈ ਆਤਮ ਸਤਜਾ ਜ਼ਰੂਰ ਹੈ।

**ਨਿਜ ਨਿਜ ਮੁਰਚਨ ਮਹਿ ਸਵਧਾਨੀ ਦੁਹ ਦਿਸ਼ ਮਹਿਂ ਤਕਰਾਈ।**
**ਖਾਨ ਪਾਨ ਕਰ ਗਾਢੇ ਹੋਵਤਿ ਸੁਪਤੇ ਰਾਤਿ ਬਿਤਾਈ॥੩੨॥**
**ਦਿਨਪ੍ਰਤਿ ਤੋਪ ਤੁਪਕ ਬਹੁ ਛੂਟਹਿਂ ਮੁਰਚਨ ਰਹੈ ਲਰਾਈ।**
**ਇਕ ਦਿਸ਼ ਨਦੀ ਦੁਤਿਯ ਦਿਸ਼ ਗਿਰਗਨ ਸ਼ਬਦ ਹੋਤ ਸਮੁਦਾਈ॥੩੩॥**
**ਜਿਤ ਦਿਸ਼ ਪਰਹਿ ਜੰਗ ਨਰ ਦੀਰਘ ਤਿਤ੍ਹ ਦਿਸ਼ ਸਿੰਘ ਸਿਧਾਵੈਂ।**
**ਖੜਗ ਪ੍ਰਹਾਰਨ ਲਾਗ ਪਹੂੰਚ ਕਰਿ ਰਿਪੁ ਕੀ ਚਮੂੰ ਭਜਾਵੈਂ॥੩੪॥**
**ਕਈ ਬਾਰ ਗਨ ਮਰਹਿਂ ਪਹਾਰੀ ਕਈ ਬਾਰ ਤੁਰਕਾਨਾ।**
**ਜਿਤ ਦਿਸ਼ਿ ਪਰਹਿ ਜ਼ੋਰ ਬਲਦਲ ਕੋ ਘਾਲਹਿਂ ਬਡ ਘਮਸਾਨਾ॥੩੫॥**
**ਯਾਂਤੇ ਡਰਤ ਨ ਕਰਤ ਲਰਾਈ ਦਬਕਹਿਂ ਮੁਰਚਨ ਮਾਂਹੀਂ।**
**ਨਿਜਨਿਜ ਥਲ ਮਹਿ ਥਿਰ ਹੁਇ ਬੈਠਤ ਓਟ ਕਰਹਿਂ ਬਡ ਤਾਹੀਂ॥੩੬॥**
(ਸੂ:ਪ੍ਰ: ਰੁਤ ੬-੧੫)

ਇਸ ਤਰ੍ਹਾਂ ਸਮਾਂ ਲੰਘਦਾ ਗਿਆ। ਲੋਹਗੜ੍ਹ ਅਨੰਦਪੁਰ ਤੋਂ ਕੁਛ ਵਧੇਰੀ ਵਿੱਥ ਤੇ ਸੀ, ਤੁਰਕ ਦਲ ਇਸਦੇ ਹੌਲੇ ਹੌਲੇ ਨੇੜੇ ਹੁੰਦਾ ਗਿਆ ਕਿ ਅਚਾਨਕ ਪੈ ਕੇ ਕਿਸੇ ਵੇਲੇ ਸਰ ਕਰ ਲਵੇ। ਇਹ ਤੱਕਕੇ ਸ਼ੇਰ ਸਿੰਘ ਨਾਹਰ ਸਿੰਘ ਨੇ ਇਕ ਸ਼ਾਮਾਂ ਨੂੰ ਸਲਾਹ ਕੀਤੀ ਕਿ ਪਿਛਲੀ ਰਾਤ ਅਚਾਨਕ ਪੈ ਕੇ ਇਨ੍ਹਾਂ ਵਿਚ ਕਟਾ ਵੱਢ ਕਰਕੇ ਮੁੜ ਆਈਏ ਤੇ ਇਹ ਪਏ ਆਪੋ ਵਿਚ ਲੜਨ ਮਰਨ ਤੇ ਫਿਰ ਡਰਕੇ ਦੂਰ ਚਲੇ ਜਾਣਗੇ। ਪਰ ਗੁਰੂ ਕਾ ਹੁਕਮ ਲੈਣਾ ਉਸ ਵੇਲੇ ਕਠਨ ਸੀ। ਸੋ ਇਹ ਵੀਚਾਰਕੇ ਕਿ ਜੰਗ ਵਿਚ ਸਮਾਂ ਵੀਚਾਰਨਾਂ ਤੇ ਮੌਕਾ ਹਥੋਂ ਨਾਂ ਜਾਣ ਦੇਣਾ ਮੁੱਖ ਹੈ, ਪੰਜ ਛੇ ਘੜੀ ਰਾਤ ਰਹੀ ਅਚਾਨਕ ਸੁਤੇ ਪਿਆਂ ਤੇ ਫੌਜ ਸਮੇਤ ਜਾ ਪਏ, ਤੇ ਬੱਝੀ ਵਿਉਂਤ ਮੂਜਬ ਅੱਧੀ ਘੜੀ ਵਿਚ ਤਹਿਸ ਨਹਿਸ ਕਰ ਦਿਤੀ। ਫਿਰ ਮਲਕੜੇ ਖਿਸਕ ਕੇ ਲੋਹ ਗੜ੍ਹ ਵਿਚ ਆ ਗਏ। ਉਧਰ ਚੋਖੀ ਕਟਾ ਵੱਢ ਸਿੰਘ ਕਰ ਆਏ ਸਨ, ਬਾਕੀ ਉਹ ਘਬਰਾ ਵਿਚ ਉਠੇ ਆਪੋ ਵਿਚ ਕੱਟ ਵੱਢ ਕਰਨ ਲੱਗ ਪਏ। ਉਨ੍ਹਾਂ ਦੀਆਂ ਮਤਾਬੀਆਂ ਤੇ ਮਸਾਲਾਂ ਜਗ ਕੇ ਚਾਨਣਾਂ ਹੁੰਦੇ ਤਕ ਉਨ੍ਹਾਂ ਦਾ ਨੁਕਸਾਨ ਏਨਾਂ ਭਾਰੀ ਹੋ ਗਿਆ ਕਿ, ਮਾਰਿਆਂ ਗਿਆਂ ਦੀ ਗਿਣਤੀ ਹਜ਼ਾਰਾਂ ਵਿਚ ਗਿਣੀ ਗਈ। ਅਗਲੇ ਦਿਨ ਵੈਰੀ ਸਰਦਾਰਾਂ ਨੇ ਹੋਰ ਸਾਵਧਾਨੀ ਕੀਤੀ ਤੇ ਕਿਲ੍ਹੇ ਨੂੰ ਸਰ ਕਰਨੇ ਲਈ ਤੋਪਾਂ ਦਾ ਵਾਰ ਸ਼ੁਰੂ ਕੀਤਾ। ਪਰ ਗੁਰੂ ਜੀ ਦੀਆਂ ਤੋਪਾਂ ਉੱਚੇ ਥਾਂ ਸਨ। ਦੋ ਵੱਡੀਆਂ ਜਿਨ੍ਹਾਂ ਦੇ ਨਾਮ 'ਬਿਜੈ ਘੋਖ' ਤੇ 'ਬਾਘਨ' ਸਨ ਟਿਕਾਣੇ ਕਰਕੇ ਸਿਖਾਂ ਨੇ ਉਹ ਮਾਰ ਕੀਤੀ ਕਿ ਵੈਰੀ ਤੋਪਾਂ ਦੇ ਮੂੰਹ ਬੰਦ ਕਰ ਦਿਤੇ ਤੇ ਉਹ ਮਾਰ ਹੋਈ ਕਿ ਵੈਰੀ ਦਲ, ਜੋ ਅੱਗੇ ਵਧ ਆਇਆ ਸੀ, ਪਿਛੇ ਹਟ ਗਿਆ ਤੇ ਸਭ ਪਾਸਿਓਂ ਮੋਰਚੇ ਆਪਣੇ ਪਿੱਛੇ ਪਿੱਛੇ ਕਰ ਲਏ। ਇਸ ਤਰ੍ਹਾਂ ਦੋ ਤ੍ਰੈ ਮਹੀਨੇ ਬੀਤ ਚੁਕੇ ਸੇ। ਯਥਾ-

**ਦ੍ਵੈ ਤ੍ਰੈ ਮਾਸ ਬੀਤ ਇਮ ਗਏ।**
**ਦੂਰ ਦੂਰ ਹਟ ਡੇਰੇ ਕਏ।**
**ਤ੍ਰਾਸ ਧਾਰ ਜੇ ਮੁਰਚੇ ਨੇਰੇ।**
**ਸੋ ਭੀ ਕਰੇ ਦੂਰ ਥਲ ਡੇਰੇ।**
**ਏਕ ਉਪਾਵ ਸਿਧ ਸਭ ਕਰੈਂ।**
**ਅੰਨ ਆਦਿ ਅੰਤਰ ਨਹੀਂ ਬਰੈ॥੧੨॥** (ਸੂ:ਪ੍ਰ: ਪੰਨਾ ੩੮੦੫)

## 4. ਨਿਰਵੈਰਤਾ

ਇਸ ਪ੍ਰਕਾਰ ਅੰਦਰ ਅੰਨ ਦਾਣਾ ਖਰਚ ਹੁੰਦਾ ਹੁੰਦਾ ਨਿਖੁੱਟਣ ਲਗਾ। ਕਦੇ ਕਦੇ ਸਿੰਘ ਮਾਰੇ ਬਕਾਰੇ ਨਾਲ ਕੁਛ ਲੈ ਆਉਣ ਤੇ ਜਮ੍ਹਾ ਅੰਨ ਵਿਚ ਮਿਲਾ ਦੇਣ ਤੇ ਦਿਨ ਲੰਘਦੇ ਗਏ। ਹੁਣ ਦੇਖੋ ਐਨੇ ਘੋਰ ਸੰਗ੍ਰਾਮ ਵਿਚ ਸਿੱਖਾਂ ਦੀ ਨਿਰਵੈਰਤਾ ਤੇ ਇਲਾਹੀ ਪ੍ਰੇਮ। ਅੱਡਣ ਸ਼ਾਹੀ ਸੰਪ੍ਰਦਾ ਦੇ ਸਮਝੋ ਆਦਿ ਵਡਕੇ ਭਾਈ ਕਨ੍ਹੱਯਾ ਜੀ ਹੋਏ ਹਨ, ਜੋ ਗੁਰੂ ਜੀ ਦੇ ਅਨਿੰਨ ਸਿਖ ਸਨ ਤੇ ਤਿਆਗ ਬ੍ਰਿਤੀ ਵਿਚ ਸਾਧੂ ਅਵਸਥਾ ਵਿਚ ਰਹਿੰਦੇ ਸਨ। ਆਪ ਜੀ ਨੇ ਜਲ ਦੀ ਸੇਵਾ ਇਸ ਜੰਗ ਵਿਚ ਸਿਰ ਤੇ ਚਾਈ। ਇਕ ਮਸ਼ਕ ਪਾਣੀ ਦੀ ਭਰ ਲੈਣੀ ਤੇ ਮੈਦਾਨ ਵਿਚ ਫਿਰਦੇ ਰਹਿਣਾ। ਜਿਥੇ ਕੋਈ ਪਾਣੀ ਮੰਗੇ ਪਿਲਾ ਦੇਣਾ। ਮੋਰਚੇ ਤੋਂ ਮੋਰਚੇ ਤਕ ਫਿਰਦੇ ਰਹਿਣਾ, ਮੋਰਚਿਆਂ ਵਿਚ ਜਲ ਪਹੁੰਚਾਉਣਾ। ਸਵੇਰ ਤੋਂ ਲਗਣਾਂ ਤੇ ਇਸ ਤਰ੍ਹਾਂ ਰਾਤ ਪੈ ਜਾਣੀ। ਪਰ ਇਸ ਦੇ ਜਲ ਵਰਤਾਉਣ ਵਿਚ ਇਕ ਵੱਡੀ ਖ਼ੂਬੀ ਇਹ ਸੀ ਕਿ ਇਹ ਸਿੰਘਾਂ ਵਿਚ ਜਲ ਦਾ ਵਰਤਈਆ ਸੀ ਪਰ ਤੁਰਕ ਸਿਪਾਹੀ ਕਿ ਘਾਇਲ ਕੋਈ ਪਾਣੀ ਮੰਗੇ ਇਸ ਨੇ ਉਸੇ ਤਰ੍ਹਾਂ ਖਿੜੇ ਮੱਥੇ ਪਿਲਾ ਦੇਣਾ। ਕਿਸੇ ਵੇਲੇ ਕਿਸੇ ਸਿੰਘ ਨੇ ਮਨ੍ਹੇ ਬੀ ਕੀਤਾ ਕਰਨਾਂ ਕਿ ਭਾਈ ਸਾਡਾ ਅੰਨ ਪਾਣੀ ਤੁਰਕ ਬੰਦ ਕਰ ਰਹੇ ਹਨ, ਤੁਸਾਂ ਉਨ੍ਹਾਂ ਨੂੰ ਪਾਣੀ ਪਹੁੰਚਾ ਦੇਂਦੇ ਹੋ, ਇਹ ਕੀਹ ਕਰਦੇ ਹੋ? ਪਰ ਸਾਧੂ ਕਨ੍ਹੱਯਾ ਜੀ ਬੇਪਰਵਾਹ ਆਪਣੇ ਰੰਗ ਵਿਚ ਮਗਨ ਆਪਣੀ ਸਿਰ ਚਾਈ ਸੇਵਾ ਕਰਦੇ ਰਹੇ। ਅਖੀਰ ਗੁਰੂ ਜੀ ਪਾਸ ਸ਼ਕਾਇਤ ਪਹੁੰਚੀ ਕਿ ਇਕ ਸਾਧ ਆਪ ਦਾ ਸੇਵਕ ਹੈ ਜੋ ਵੈਰੀਆਂ ਨੂੰ ਬੀ ਪਾਣੀ ਪਿਲਾਉਂਦਾ ਹੈ, ਇਸ ਤਰ੍ਹਾਂ ਉਨ੍ਹਾਂ ਨੂੰ ਮਦਦ ਪਹੁੰਚਦੀ ਹੈ; ਹੋ ਸਕਦਾ ਹੈ ਕਿਤੇ ਇਹ ਪਹਾੜੀਆਂ ਨਾਲ ਮਿਲਿਆ ਨਾਂ ਹੋਵੇ ਤੇ ਕਿਸੇ ਲਾਲਚ ਵਿਚ ਹੋਵੇ; ਇਸ ਕਰਕੇ ਤਕੜਾਈ ਕਰ ਲਓ। ਸਤਿਗੁਰ ਜੀ ਮੁਸਕ੍ਰਾਏ ਤੇ ਸਾਧ ਨੂੰ ਸੱਦ ਘੱਲਿਆ। ਅਤੇ 'ਨਿਕਟ ਬਿਠਾਇ ਸਹਿਤ ਸਨਮਾਨਾਂ। ਸ੍ਰੀ ਮੁਖ ਤੇ ਤਬ ਬਾਕ ਬਖਾਨਾਂ':- ਸਾਧ ਰਾਮ! ਤੇਰੇ ਉਪਰ ਸ਼ਿਕਾਇਤ ਆਈ ਹੈ ਕਿ ਤੂੰ ਸਿੰਘਾਂ ਦਾ ਦਰਦੀ ਹੋਕੇ ਵੈਰੀਆਂ ਨੂੰ ਪਾਣੀ ਦੇਂਦਾ ਹੈਂ; ਸਿੰਘ ਜਿਨ੍ਹਾਂ ਨੂੰ ਮਾਰਦੇ ਹਨ, ਉਨ੍ਹਾਂ ਨੂੰ ਨੀਰ ਦੇ ਦੇ ਕੇ ਪਾਲਦਾ ਹੈਂ! ਦੱਸ ਭਾਈ ਤੇਰਾ ਇਸ ਵਿਚ ਉਤਰ ਕੀਹ ਹੈ? ਭਾਈ ਕਨ੍ਹੱਯਾ ਜੀ ਹੱਥ ਜੋੜਕੇ ਬੋਲੇ:-

'ਸ੍ਰੀ ਪ੍ਰਭੂ ਜੀ ਤੁਮਰੋ ਉਪਦੇਸ਼ੂ।
ਮੈਂ ਉਰ ਧਾਰਨ ਕਰੌਂ ਹਮੇਸ਼ੂ।
ਸਦਾ ਚਲੌਂ ਤਿਸ ਕੇ ਅਨੁਸਾਰੀ।
ਨਹੀਂ ਬਿਪਰਜੈ ਕਰਹੌਂ ਕਾਰੀ॥੩੨॥
ਜਹਾਂ ਕਹਾਂ ਇਥ ਰੂਪ ਤੁਮਾਰਾ।
ਨਹਿੰ ਦੂਸਰ ਮੈਂ ਕਹੂੰ ਨਿਹਾਰਾ।
ਜਿਤਿਕ ਚਰਾਚਰ ਜਗਤ ਬਨਾਯੋ।
ਚੌਰਾਸੀ ਲਖ ਜੂਨ ਸੁਹਾਯੋ॥੩੩॥
ਸਭ ਮਹਿੰ ਰਹੇ ਬਿਰਾਜ ਸਮਾਨਾ।
ਸ਼ੱਤ੍ਰੂ ਮਿੱਤ੍ਰ ਕੋ ਜਾਇ ਨ ਜਾਨਾ।
ਸਭ ਥਲ ਤੁਮਰੋ ਰੂਪ ਨਿਹਾਰੌਂ।
ਭੇਦ ਭਿੰਨ ਕੋ ਨਹੀਂ ਬਿਚਾਰੌਂ॥੩੪॥
ਮੋ ਕੌ ਤੋ ਇਮ ਹੀ ਦ੍ਰਿਸ਼ਟਾਵੈ।
ਤੁਮ ਬਿਨ ਦੂਸਰ ਨਦਰ ਨ ਆਵੈ।
ਇਮ ਰਾਵਰ ਕੌ ਹੈ ਉਪਦੇਸ਼ੂ।
ਸੋ ਉਰ ਧਾਰਜੋ ਬਿਨਾ ਕਲੇਸ਼ੂ॥੩੫॥
ਇਤ ਸਿੰਘਨ ਮਹਿੰ ਆਪ ਬਿਰਾਜੈਂ।
ਉਤ ਤੁਰਕਨ ਮਹਿੰ ਤੁਮਹੀ ਛਾਜੈਂ।
ਨਹੀਂ ਪਹਾਰੀ ਮਹਿੰ ਕੋ ਦੂਜਾ।
ਜਹਿੰ ਕਹਿੰ ਕਰਹਿੰ ਆਪ ਕੀ ਪੂਜਾ॥੩੬॥
ਜਲ ਥਲ ਸਕਲ ਗਗਨ ਅਰ ਅਵਨੀ।
ਅਹੈ ਖੇਲ ਰਾਵਰ ਕੀ ਰਵਨੀ।
ਇਮ ਸੁਨਿ ਸੰਤ ਕਨ੍ਹੱਯੇ ਪਾਸ।
ਪਰਮ ਪ੍ਰਸੰਨ ਭਏ ਗੁਨ ਰਾਸ॥੩੭॥
ਸ੍ਰੀ ਮੁਖ ਤੇ ਮੁਸਕਾਇ ਬਖਾਨਾ:-
'ਸੁਨਹੁ ਖਾਲਸਾ ਮਯਾ ਨਿਧਾਨਾ।
ਸਾਧ ਬ੍ਰਿਤੀ ਇਨ ਲਖਜੋ ਚਰਿਤ੍ਰ।
ਇਕ ਬਚਿਤ੍ਰ ਮਹਿੰ ਸ਼ਤ੍ਰ ਨ ਮਿੱਤ੍ਰ॥੩੮॥

ਇਸ ਕੋ ਕਿਸ ਬਿਧਿ ਕਹਹੁ ਨ ਕੋਈ।
ਕਰਹਿ ਜਥੋਚਿਤ ਜਿਮ ਉਰ ਹੋਈ।
ਨਹਿਂ ਬੈਰੀ ਇਸ ਕੇ ਉਰ ਭਾਸਾ।
ਪ੍ਰਭੁ ਇਕ ਸਭ ਮਹਿਂ ਲਖਜੋ ਤਮਾਸਾ॥੩੯॥
ਊਚ ਭੂਮਿਕਾ ਮਹਿਂ ਮਨ ਥਿਰਜੋ।
ਨਾਨਾ ਤਜਾਗ ਏਕ ਰਸ ਢਰਜੋ।
ਧੰਨ ਜਨਮ ਅਪਨੋ ਇਨ ਕੀਨਾ।
ਜਿਸ ਕੋ ਬਖਸ਼ੇ, ਹੁਇ ਦੁਖ ਹੀਨਾ॥੪੦॥
ਇਹ ਬੀ ਅਪਨੋ ਪੰਥ ਪ੍ਰਕਾਸ਼ੈ।
ਬਹੁ ਲੋਕਨ ਕੀ ਕੁਮਤਿ ਬਿਨਾਸ਼ੈ।
ਸੁਨਿ ਪ੍ਰਭੁ ਤੇ ਸਭ ਸਿੰਘ ਅਨੰਦੇ।
ਦ੍ਵੈਤ ਹਤੀ ਲਹਿ ਬ੍ਰਹਮ ਅਨੰਦੇ॥੪੧॥
ਤਿਸ ਦਿਨ ਤੇ ਨਹਿਂ ਕਿਸ ਕੁਛ ਕਹਜੋ।
ਤਿਮ ਹੀ ਜਲ ਕੋ ਪਜਾਵਤ ਰਹਜੋ।
ਸਰਬ ਮੋਰਚੇ ਮਹਿ ਫਿਰਿ ਕਰਿਕੈ।
ਜਲ ਕੋ ਦੇਤ ਮਸ਼ਕ ਨਿਤ ਭਰਿਕੈ॥੪੨॥
ਇਸ ਕੋ ਨਹਿਂ ਮਾਰਤ ਕੋ ਗੋਰੀ।
ਫਿਰਤਿ ਰਹੈ ਲਰਤੇ ਜੁਗ ਓਰੀ।
ਸਾਧ ਜਾਨ ਕਰਿ ਬੰਦਨ ਕਰੈਂ।
ਜਲ ਕੋ ਲੇਤ ਤ੍ਰਿਖਾ ਕੋ ਹਰੈਂ॥੪੩॥
(ਸੂ:ਪ੍ਰ: ਸਫਾ ੫੮੦੯)

ਇਸ ਜੁੱਧ ਦਾ ਹਾਲ ਅਜੇ ਬਾਕੀ ਹੋਰ ਹੈ ਜੋ ਫੇਰ ਪ੍ਰਕਾਸ਼ੇਗਾ। ਇਥੇ ਇਹ ਦੱਸਣਾਂ ਜ਼ਰੂਰੀ ਹੈ ਕਿ ਜਿਸ ਗੁਰੂ ਨੇ ਇਹ ਜੰਗ ਘਾਲੇ ਸਨ ਉਹ ਨਿਰੇ ਇਕ ਫੌਜੀ ਜਰਨੈਲ ਨਹੀਂ ਸਨ, ਉਹ ਗੁਰੂ ਅਵਤਾਰ ਸਨ, ਧਰਮ ਦੀ ਧੁਜਾ ਸਨ, ਸਦਾਚਾਰ ਦੇ ਬੰਨ੍ਹ ਸਨ, ਨੇਕੀ ਕੁੱਲ ਸਨ, ਜੰਗ ਆਪ ਨਹੀਂ ਸਨ ਕਰਦੇ, ਜੰਗ ਉਨ੍ਹਾਂ ਦੇ ਗਲੇ ਪੈਂਦਾ ਸੀ। ਉਹ ਧਰਮ ਰਖਜਾ ਕਰਦੇ ਸਨ, ਜਗਤ ਨੂੰ ਉੱਚ ਸੁਰਤੇ ਬਨਾਉਂਦੇ ਸਨ, ਨਿਰਭੈਤਾ ਦਾਨ ਕਰਦੇ ਸਨ, ਜਬਰੀ ਕਰਨ ਵਾਲੇ ਨੂੰ ਰੋਕਾਂ ਪਾਉਂਦੇ ਸਨ। ਉਨ੍ਹਾਂ ਦੇ ਦੋ

ਨਿਰਵੈਰ ਵਡੇ ਸਤਿਗੁਰਾਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਵੈਰੀ ਅਕਾਰਨ ਜੋਤੀ ਜੋਤ ਰਲਾ ਚੁਕੇ ਸਨ। ਉਨ੍ਹਾਂ ਦੋਹਾਂ ਮਹਾਂ ਪੁਰਖਾਂ ਨੇ ਕੁਛ ਬਿਗਾੜ ਨਹੀਂ ਸੀ ਕੀਤਾ ਤੇ ਆਪਣੇ ਉਤੇ ਸਾਰੇ ਦਿੱਤੇ ਤਸਦੀਦੇ ਸ਼ਾਂਤੀ ਵਿਚ ਚੁਪ ਚਾਪ ਝੱਲ ਲਏ ਸੇ। ਇਹੋ ਜਾਚ ਗੁਰੂ ਜੀ ਸਿਖਾ ਰਹੇ ਸੇ ਕਿ ਨਿਰਭੈ ਰਹਿਕੇ, ਉਚ ਸੁਰਤੇ ਰਹਿਕੇ ਦੁਖ ਸੁਖ ਮੌਤ ਨੂੰ ਝੱਲ ਲੈਣਾ ਹੈ, ਪਰ ਹੀਣੇ ਹੋਕੇ ਜੀਣਾਂ ਨਹੀਂ ਤੇ ਕਾਯਰ ਹੋਕੇ ਮਰਨਾਂ ਨਹੀਂ।

ਜੀਣਾਂ ਹੈ ਤਾਂ ਸ੍ਵੈ-ਸਤਿਕਾਰ ਵਿਚ ਅਛੇੜ ਰਹਿ ਕੇ ਤੇ ਮਰਨਾਂ ਹੈ ਤਾਂ ਚੜ੍ਹਦੀਆਂ ਕਲਾ ਵਿਚ ਅਭੈ ਹੋਕੇ।

ਇਹ ਇਨਸਾਨੀ ਔਜ ਹੈ। ਇਸ ਲਈ ਆਪ ਉਪਦੇਸ਼ ਨਾਲ ਪਜਾਰ ਨਾਲ ਵਾਹਿਗੁਰੂ ਪ੍ਰੇਮ ਤੇ ਉਪਕਾਰੀ ਜੀਵਨ ਸਿਖਾਲਦੇ ਸੇ। ਪਰ ਨਾਲ ਹੀ ਜ਼ੁਲਮ ਜਬਰੀਆਂ ਪੈਣ ਤੇ ਸੰਗਤਾਂ ਨੂੰ ਜੀਣੇ ਮਰਨੇ ਦੀ ਬੀਰਤਾ ਦੀ ਜਾਚ ਸਿਖਾਉਂਦੇ ਸੇ। ਇਸੇ ਜਾਚ ਦੇ ਨਾ ਹੋਣ ਕਰਕੇ ਸਾਰੀ ਪਰਜਾ ਹੀਣੀ ਹੋ ਕੇ ਰੁਲ ਰਹੀ ਸੀ। ਦੇਖੋ ਆਪ ਦੇ ਉਪਦੇਸ਼ਾਂ ਦਾ ਫਲ ਕਿ ਇਕ ਪਾਸੇ ਤਾਂ ਫ਼ਰਜ਼ ਮਨਸਬੀ ਸਮਝ ਕੇ ਆਪਣਾ ਧਰਮ ਜਾਣ ਕੇ ਸਿੰਘ ਆ ਪਏ ਹਮਲੇ ਦੇ ਮੁਕਾਬਲੇ ਤੇ ਜਾਨਾਂ ਤੋੜ ਤੋੜ ਕੇ ਲੜ ਰਹੇ ਸਨ, ਦੂਜੇ ਪਾਸੇ ਉਸੇ ਗੁਰੂ ਦੇ ਸਿਖ ਦੋਸਤ ਦੁਸ਼ਮਨ ਸਭ ਵਿਚ ਵਾਹਿਗੁਰੂ ਵਜਾਪਕ ਵੇਖਕੇ ਦੋਸਤ ਦੁਸ਼ਮਨ ਸਭ ਦੀ ਸੇਵਾ ਕਰ ਰਹੇ ਸਨ ਅਤੇ ਉਹ ਨਿਰਵੈਰ ਗੁਰੂ ਦੋਹਾਂ ਨੂੰ ਪਿਆਰ ਕਰ ਰਿਹਾ ਸੀ। ਇਸੇ ਕਰਕੇ ਆਖਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖਸੀਅਤ ਨੂੰ ਸਮਝ ਸਕਣਾ ਸੁਖੱਲਾ ਕੰਮ ਨਹੀਂ ਹੈ। ਇਕ ਪਾਸੇ ਹੱਲਾ ਕਰਕੇ ਆ ਪਏ ਹਿੰਦੂ ਮੁਸਲਿਮ ਦੀ ਮਿਲਵੀਂ ਫੌਜ ਨਾਲ ਟਾਕਰਾ ਕਰ ਰਹੇ ਹਨ, ਦੂਜੇ ਪਾਸੇ ਉਨ੍ਹਾਂ ਦਾ ਹਿਰਦਾ ਨਿਰਵੈਰ ਹੈ ਤੇ ਫੁਰਮਾ ਰਹੇ ਹਨ:-

**"ਹਿੰਦੂ ਔ ਤੁਰਕ ਕੋਊ ਰਾਫਜੀ ਇਮਾਮ ਸਾਫੀ,**
**ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ।**
**ਕਰਤਾ ਕਰੀਮ ਸੋਈ ਰਾਜਕ ਰਹੀਮ ਓਈ**
**ਦੂਸਰੋ ਨ ਭੇਦ ਕੋਈ ਭੂਲ ਭ੍ਰਮ ਮਾਨਬੋ।**
**ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ**

**ਏਕ ਹੀ ਸਰੂਪ ਸਭੈ ਏਕੈ ਜੋਤ ਜਾਨਬੋ॥੧੫॥....**
**ਮਾਨਸ ਸਭੈ ਏਕ ਪੈ ਅਨੇਕ ਕੋ ਭ੍ਰਮਾਉ ਹੈ।**
**ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ**
**ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ।**
**ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ**
**ਖਾਕ ਬਾਦ ਆਤਸ ਔ ਆਬ ਕੌ ਰਲਾਉ ਹੈ।**
(ਅਕਾਲ ਉਸਤੁਤਿ)

ਭਾਈ ਨੰਦ ਲਾਲ ਜੀ ਨੇ ਤਾਹੀਓਂ ਫੁਰਮਾਇਆ ਹੈ-
**ਖਾਲਸੋ ਬੇ ਕੀਨਾ ਗੁਰ ਗੋਬਿੰਦ ਸਿੰਘ।**
**ਹੱਕ ਹੱਕ ਆਈਨਾ ਗੁਰ ਗੋਬਿੰਦ ਸਿੰਘ।**
**ਹੱਕ ਹੱਕ ਅੰਦੇਸ਼ ਗੁਰ ਗੋਬਿੰਦ ਸਿੰਘ।**
**ਬਾਦਸ਼ਾਹ ਦਰਵੇਸ਼ ਗੁਰ ਗੋਬਿੰਦ ਸਿੰਘ।**

ਪਿਆਰਿਓ ਅਜ ਉਸੇ ਦੂਲੇ ਗੁਰੂ ਦਾ ਗੁਰ ਪੁਰਬ ਹੈ। ਉਸ ਦੇ ਆਦਰਸ਼ਾਂ ਨੂੰ ਸਮਝੋ, ਉਨ੍ਹਾਂ ਤੇ ਪਹਿਰਾ ਦਿਓ। ਸਿਖ ਗੁਰੂ ਦਾ ਸਾਂਗੀ ਹੁੰਦਾ ਹੈ: "ਤੂੰ ਸਾਹਿਬੁ ਹਉ ਸਾਂਗੀ ਤੇਰਾ।" (ਆਸਾ:ਮ:1, ਪੰ: 358) ਉਸੇ ਗੁਰੂ ਵਾਂਗ ਹਿਰਦੇ ਨੂੰ ਕੀਨੇ ਤੇ ਵੈਰ ਤੋਂ ਸਾਫ ਰਖੋ। ਪਹਿਲੇ ਸਜਣਾ, ਸਾਕਾਂ, ਅਪਣੇ ਧਰਮ ਦੇ ਅਵਲੰਬੀ ਸਿਖ ਭਰਾਵਾਂ ਨਾਲ ਸਫਾ ਦਿਲ ਹੋ ਜਾਓ, ਔਗੁਣ ਨਾਂ ਚਿਤਾਰੋ, ਗੁਣ ਦੀ ਸਾਰ ਲਓ: "ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ।" (ਸੂਹੀ:ਮ:1, ਪੰ: 766) ਕਿਉਂਕਿ ਅਸੀਂ ਸਾਰੇ ਭੁਲਣਹਾਰ ਹਾਂ। ਫਿਰ ਓਪਰਿਆਂ ਨਾਲ ਸਾਫ ਵਰਤੋ ਉਨ੍ਹਾਂ ਦਾ ਭਲਾ ਕਰੋ।

**ਅਪਨਾ ਬਿਗਾਰਿ ਬਿਰਾਂਨਾ ਸਾਂਢੈ॥** (ਗੌਂਡ:ਰਵਿ, ਪੰ: 875)

ਫਿਰ ਜੋ ਵੈਰੀ ਬਣ ਗਏ ਹਨ, ਯਾ ਵੈਰੀ ਹੋ ਦਿਸਦੇ ਹਨ, ਯਾ ਵੈਰ ਕਰਦੇ ਹਨ, ਕਿਸੇ ਨਾਲ ਕੀਨਾਂ ਡਾਹ ਨਾਂ ਰਖੋ। ਸਰਬਤ ਦਾ ਭਲਾ ਚਾਹੋ। ਫਿਰ ਉੱਚ ਸੁਰਤੇ ਰਹੋ, ਸ੍ਵੈ-ਸਤਿਕਾਰ ਵਿਚ ਵਸੋ। ਵਾਹਿਗੁਰੂ ਜੀ ਦੀ ਟੇਕ ਧਾਰਨ ਕਰੋ, ਵਾਹਿਗੁਰੂ ਜੀ ਦੀ ਚਰਨ ਸ਼ਰਨ ਰਹੋ। ਦਸਮੇਂ ਪਾਤਸ਼ਾਹ ਦਾ ਵਾਕ ਯਾਦ ਰਖੋ:-

**'ਤੇ ਨਰ ਕਾਲ ਫਾਸ ਤੇ ਬਾਚੇ ਜਛੋ ਹਰਿ ਸਰਨ ਸਿਧਾਏ।'**
(ਪਾ:੧੦)

ਸ਼ਰਨ ਲੈਣਾ ਸਿਮਰਨ ਨਾਲ ਪ੍ਰਾਪਤ ਹੁੰਦਾ ਹੈ, ਸ੍ਰੀ ਕਲਗੀਧਰ ਜੀ ਮਹਾਰਾਜ ਹੁਕਮ ਕਰਦੇ ਹਨ, ਸਾਨੂੰ ਸਾਰਿਆਂ ਨੂੰ, ਤੇ ਹਾਂ ਜੀ ਪਜਾਰੇ ਪਾਠਕ ਜੀ! ਆਪਜੀ ਨੂੰ ਬੀ, ਜੋ ਇਹ ਲੇਖ ਪੜ੍ਹ ਰਹੇ ਹੋ, ਆਪ ਆਗਜਾ ਕਰਦੇ ਹਨ-

**ਰਾਮਕਲੀ ਪਾਤਸ਼ਾਹੀ ੧੦**
**"ਪ੍ਰਾਨੀ ਪਰਮ ਪੁਰਖ ਪਗ ਲਾਗੋ॥**
**ਸੋਵਤ ਕਹਾ ਮੋਹ ਨਿੰਦ੍ਰਾ ਮੈਂ ਕਬਹੂੰ**
**ਸੁਚਿਤ ਹੁਇ ਜਾਗੋ॥ਰਹਾਉ॥**
**ਔਰਨ ਕਹਾ ਉਪਦੇਸਤ ਹੈ**
**ਪਸੁ ਤੋਹਿ ਪ੍ਰਬੋਧ ਨ ਲਾਗੋ॥**
**ਸਿੰਚਤ ਕਹਾਂ ਪਰੇ ਬਿਖਯਨ ਕਉ**
**ਕਬਹੂੰ ਬਿਖੈ ਰਸ ਤਿਆਗੋ॥੧॥**
**ਕੇਵਲ ਕਰਮ ਧਰਮ ਸੇ ਚੀਨਹੁ**
**ਧਰਮ ਕਰਮ ਅਨੁਰਾਗੋ॥**
**ਸੰਗ੍ਰਹੁ ਕਰੋ ਸਦਾ ਸਿਮਰਨ ਕੋ**
**ਪਰਮ ਪਾਪ ਤਜਿ ਭਾਗੋ॥੨॥**
**ਜਾਤੇ ਦੂਖ ਪਾਪ ਨਹਿ ਭੇਟੈ**
**ਕਾਲ ਜਾਲ ਤੇ ਤਾਗੋ॥**
**ਜੌ ਸੁਖ ਚਾਹੋ ਸਦਾ ਸਭਨ ਕੌ**
**ਤੌ ਹਰਿ ਕੇ ਰਸ ਪਾਗੋ॥੩॥੩॥"**

— ਇਹ ਲੇਖ ਪਹਿਲੀ ਵਾਰ ਗੁਰਪੁਰਬ ਪੋਹ ਸੁਦੀ ਸਪਤਮੀ ਸੰ:ਗੁ:ਨਾ:ਸ:478। 30 ਦਸੰਬਰ, 1946, 16 ਪੋਹ 2003 (ਸੋਮਵਾਰ) ਨੂੰ ਖਾਲਸਾ ਟ੍ਰੈਕਟ ਸੁਸਾਇਟੀ ਦੇ ਪੱਤ੍ਰ 'ਨਿਰਗੁਣੀਆਰਾ' ਟ੍ਰੈਕਟ ਨੰ: 1097 ਦੇ ਮੁਖ ਲੇਖ ਦੇ ਰੂਪ ਵਿਚ ਪ੍ਰਕਾਸ਼ਿਤ ਹੋਇਆ ਸੀ।

-0-

# 7. ਕਲਗੀਆਂ ਵਾਲੇ ਦੇ ਰੰਗ

## 1. ਕਰਾਮਾਤ

ਛਤਿਆਨੇ ਦੀ ਟਿੱਬੀ ਦਾ ਸੱਯਦ ਇਬ੍ਰਾਹੀਮ ਵਿਦਵਾਨ, ਤਪੀ; ਰਜਾਜ਼ਤੀ ਜਦ ਸਿੰਘ ਸਜ ਗਿਆ (ਸੱਯਦ ਦੇ ਸਿੰਘ ਸਜਣ ਦਾ ਪ੍ਰਸੰਗ 'ਇਬ੍ਰਾਹੀਮ-ਅਜਮੇਰ ਸਿੰਘ' 'ਖਾਲਸਾ ਸਮਾਚਾਰ ਅੰਮ੍ਰਿਤਸਰ' ਦੇ ਦਫਤਰੋਂ ਮਿਲ ਸਕਦਾ ਹੈ) ਤਦ ਉਸ ਦੀ ਆਤਮਾ ਦੀ ਠੰਢ ਨੇ, ਟਿਕਾਉ ਨੇ, ਬ੍ਰਹਮਾ ਨੰਦ ਨੇ, ਜੋ ਉਸ ਨੂੰ ਪ੍ਰਾਪਤ ਹੋਏ ਉਸ ਨੂੰ ਸਤਿਗੁਰ ਦਾ ਹੋਰ ਭੌਰਾ ਬਣਾ ਦਿੱਤਾ ਤੇ ਇੰਨਾਂ ਪ੍ਰੇਮਾਤੁਰ ਕੀਤਾ ਕਿ ਡੇਰਾ, ਟਿਕਾਣਾ, ਉਹ ਸੇਵਕੀ ਤੇ ਪਿਆਰੇ, ਜੋ ਸਿੰਘ ਸਜਣ ਤੇ ਬੀ ਉਸ ਦੇ ਸਿਦਕ ਵਿਚ ਪੱਕੇ ਰਹੇ ਸਨ; ਸਭ ਛੱਡ ਕੇ ਸਤਿਗੁਰ ਦੇ ਨਾਲ ਹੋ ਟੁਰਿਆ ਤੇ ਸਦਾ ਚਰਨ ਸ਼ਰਨ ਰਹਿਣ ਦੀ ਠਾਣ ਕੇ ਸੇਵਾ ਵਿਚ ਰਹਿ ਪਿਆ। ਸਤਿਗੁਰ ਜੀ ਕਈ ਪਿੰਡੀਂ ਹੁੰਦੇ ਹੋਏ ਉਸ ਟਿਕਾਣੇ ਆ ਟਿਕੇ ਸਨ ਕਿ ਜਿਸ ਨੂੰ ਆਪ ਨੇ ਦਮਦਮਾਂ ਆਖਿਆ ਤੇ ਚੌਖੇ ਮਹੀਨੇ ਨਿਵਾਸ ਰੱਖਿਆ। ਇਥੇ ਇਕ ਦਿਨ ਅਜਮੇਰ ਸਿੰਘ ਜੀ ਤੇ ਦਾਨਾ ਸਿੰਘ ਜੀ ਏਕਾਂਤ ਬੈਠੇ ਵੁਸ ਸਰ ਦੇ ਕਿਨਾਰੇ ਵਾਰਤਾਲਾਪ ਕਰ ਰਹੇ ਸਨ ਕਿ ਜਿਸ ਵਿਚ ਇਕ ਦਿਨ ਸਤਿਗੁਰਾਂ ਨੇ ਲਿੱਖਣਾਂ ਘੜ ਘੜ ਸੁਟੀਆਂ ਤੇ ਆਖਿਆ ਸੀ :-"ਲਿੱਖਣ ਸਰ", "ਏਥੇ ਬੜੇ ਲਿਖਾਰੀ ਹੋਣਗੇ"। ਅਜਮੇਰ ਸਿੰਘ ਤੇ ਦਾਨਾ ਸਿੰਘ ਜੀ ਦੇ ਪਾਸ ਰਾਇ ਡੱਲਾ ਆ ਕੇ ਬੈਠ ਗਿਆ ਤੇ ਆਖਣ ਲੱਗਾ:-

ਖਾਲਸਾ ਜੀ! ਮੈਂ ਜੰਗਲ ਵਾਸੀ ਆਦਮੀ ਹਾਂ, ਸਤਿਗੁਰ ਦਾ ਪ੍ਰੇਮੀ ਹਾਂ, ਬਹੁਤ ਦਿਨਾਂ ਤੋਂ ਅੰਗ ਸੰਗ ਹਾਂ, ਸਤਿਗੁਰ ਰੀਝੇ ਤ੍ਰੁਠੇ ਭੀ ਮੇਰੇ ਉਤੇ ਅਤਿ ਹਨ, ਮੈਂ ਉਨ੍ਹਾਂ ਨੂੰ ਕਰਾਮਾਤ ਦਾ ਸਾਹਿਬ ਮੰਨਦਾ ਬੀ ਹਾਂ, ਅੱਖੀਂ ਕਰਾਮਾਤਾਂ ਵੇਖ ਬੀ ਚੁਕਾ ਹਾਂ, ਔੜ ਲੱਗ ਜਾਣ ਤੇ ਮੈਂ ਬੇਨਤੀ ਕੀਤੀ

ਕਿ ਮੀਂਹ ਵੱਸੇ, ਤਦ ਪਹਿਲੇ ਤਾਂ ਰਜ਼ਾ ਦਾ ਉਪਦੇਸ਼ ਕਰਦੇ ਰਹੇ, ਪਰ ਜਦ ਮੈਂ ਖਹਿੜਾ ਕੀਤਾ ਤਾਂ ਬਿਰਦਪਾਲ ਆਖਣ ਲੱਗੇ:- ਡੱਲਿਆ ਕੁਦਰਤ ਜੜ੍ਹ ਹੈ, ਜੀਵਨ ਚੇਤਨ ਹੈ, ਚੇਤਨ ਜੜ੍ਹ ਪਰ ਭਾਰੂ ਹੈ, ਇਸ ਜੜ੍ਹ ਕੁਦਰਤ ਨੂੰ ਹੁਕਮ ਦੇਹ ਕਿ ਮੀਂਹ ਪਵੇ। ਮੈਂ ਕਿਹਾ:- ਪਾਤਸ਼ਾਹ ਮੈਂ ਨਿਰਬਲ ਕੀਹ ਜਾਣਾਂ? ਆਪ ਦੇ ਹੁਕਮ ਵਿਚ ਸਾਰਾ ਕੁਛ ਹੈ, ਮਿਹਰ ਕਰੋ! ਕਹਿਣ ਲੱਗੇ, ਰਜ਼ਾ ਹੈ ਮੀਂਹ ਵੱਸੇ ਸੋ ਵੱਸੇਗਾ। ਕੁਦਰਤ ਭੈ ਵਿਚ ਹੈ, ਸੱਚੇ ਦੀ ਵੇਗਾਰ ਕੱਢੇਗੀ। ਸੋ ਠੀਕ ਬਰਖਾ ਹੋਈ ਤੇ ਭਾਰੀ ਬਰਖਾ ਹੋਈ। ਹੁਣ ਜਦ ਤਪਾਲੀ ਪੈ ਗਈ, ਤਾਂ ਮੈਂ ਅਰਜ਼ ਕੀਤੀ: ਪਾਤਸ਼ਾਹ! ਮਿਹਰ ਕਰੋ! ਤਾਂ ਹੁਕਮ ਹੋ ਗਿਆ ਜੋ ਅੰਮ੍ਰਿਤ ਛਕੇ ਸੋ ਰਾਜ਼ੀ। ਜੋ ਛਕਦਾ ਹੈ, ਨਾਲੇ ਤਾਂ ਪਿੰਡੇ ਦਾ ਤਾਪ ਉਤਰ ਜਾਂਦਾ ਹੈ, ਨਾਲੇ ਮਨ ਦੀ ਤਪਸ਼ ਤ੍ਰੁਟ ਜਾਂਦੀ ਹੈ, ਇਹ ਕੀ ਗੱਲ ਹੋਈ?

ਦਾਨਾ ਸਿੰਘ— ਤੁਹਾਡਾ ਕੀ ਮਤਲਬ ਹੈ ਕਿ ਇਹ ਕੁਛ ਕੋਈ ਭੁਲ ਭੁਲਾਵਾ ਹੈ?

ਡੱਲਾ— ਮੇਰਾ ਅੰਦਰ ਬਾਹਰ ਸੜੇ ਜੇ ਮੇਰੇ ਅੰਦਰ ਸਾਹਿਬ ਸਤਿਗੁਰੂ ਗੋਬਿੰਦ ਸਿੰਘ ਜੀ ਦੇ ਕਰਾਮਾਤੀ ਹੋਣ ਵਿਚ ਸ਼ੱਕ ਹੋਵੇ ਤਾਂ, ਮੈਨੂੰ ਪੱਕਾ ਭਰੋਸਾ ਅਰ ਅੱਖੀਂ ਡਿੱਠਾ ਤੇ ਹੱਡੀਂ ਵਰਤਿਆ ਭਰੋਸਾ ਹੈ। ਮੇਰੀ ਬੇਨਤੀ ਹੈ ਕਿ ਇਹ ਕਿਸ ਤਰ੍ਹਾਂ ਹੁੰਦਾ ਹੈ ਕਿ ਉਹਨਾਂ ਦੇ ਕਹਿਣ ਨਾਲ ਉਹ ਕੁਛ ਹੋ ਜਾਂਦਾ ਹੈ, ਜੋ ਕੁਛ ਕਿ ਹੋਣਾ ਔਖਾ ਦੀਹਦਾ ਹੈ? ਗੱਲ ਕੀਹ ਹੈ? ਹੈ ਤਾਂ ਸੱਚ, ਪਰ ਹੈ ਕਿਵੇਂ?

ਅਜਮੇਰ ਸਿੰਘ— ਡੱਲਿਆ! ਜਦ ਤੇਰੇ ਹੱਥ ਵਿਚ ਦੇਵੀਏ ਖਿੱਧੂ ਤੇ ਆਖੀਏ ਪੁਚਾ ਦੇਹ ਦਸ ਕੁ ਗਜ਼ਾਂ ਦੇ ਉਤੇ, ਤੂੰ ਦਸ ਬਾਰਾਂ ਗਜ਼ ਟੁਰ ਕੇ ਉਸ ਨੂੰ ਛੋੜਨ ਤਾਂ ਨਹੀਂ ਜਾਂਦਾ, ਉਥੋਂ ਹੀ ਰੇੜ੍ਹ ਦੇਂਦਾ ਹੈਂ ਤੇ ਖਿੱਧੂ ਰਿੜ੍ਹ ਕੇ ਦੂਰ ਚਲਾ ਜਾਂਦਾ ਹੈ। ਚਾਹੀਦਾ ਇਹ ਸੀ ਕਿ ਖਿੱਧੂ ਤੇਰੇ ਹੱਥ ਨਾਲ ਧੱਕਿਆ ਤਦ ਤਕ ਰਿੜ੍ਹਦਾ ਜਦ ਤਕ ਕਿ ਤੇਰਾ ਹੱਥ ਖਿੱਧੂ ਦੇ ਨਾਲ ਲੱਗਾ ਉਸ ਨੂੰ ਰੇੜ੍ਹੀ ਜਾਂਦਾ, ਤੂੰ ਤਾਂ ਹੱਥ ਛੱਡ ਦਿੱਤਾ ਖਿੱਧੂ ਆਪੇ ਕੀਕੂੰ ਰਿੜ੍ਹਦਾ ਚਲਾ ਗਿਆ? ਦੇਖ ਗੱਡ ਤਦ ਤਕ ਤੁਰਦੀ ਹੈ ਜਦ ਤਕ ਬੈਲ ਧੂਈ ਜਾਂਦੇ ਹਨ। ਪੰਡ ਤਦ ਤਕ ਖੇਤ ਤੋਂ ਘਰ ਵਲ ਨੂੰ ਤੁਰੀ ਆਉਂਦੀ ਹੈ, ਜਦ ਤਕ ਪਾਂਡੀ ਸਿਰ ਤੇ ਚਾਈ ਟੁਰਿਆ ਰਹਿੰਦਾ ਹੈ। ਨਾ ਬੈਲਾਂ

ਦੇ ਲੱਗ ਕੇ ਖਿੱਚੇ ਬਿਨਾਂ ਗੱਡੀ, ਨਾ ਪਾਂਡੀ ਦੇ ਸਿਰ ਡਾਹ ਚੁੱਕ ਕੇ ਤੁਰੇ ਬਿਨਾਂ ਪੰਡ ਇਕ ਥਾਂ ਤੋਂ ਦੂਸਰੀ ਥਾਂ ਜਾ ਸਕੇ, ਪਰ ਤੇਰਾ ਖਿੱਧੂ ਆਪੇ ਰਿੜ੍ਹਕੇ ਟਿਕਾਣੇ ਪੁੱਜ ਗਿਆ, ਇਹ ਕੋਈ ਕਰਾਮਾਤ ਹੈ ਕਿ ਨਹੀਂ?

ਡੱਲਾ— ਇਹ ਕਾਹਦੀ ਕਰਾਮਾਤ ਹੈ? ਸਭ ਕੋਈ ਕਰ ਲੈਂਦਾ ਹੈ।

ਅਜਮੇਰ ਸਿੰਘ-ਕਰਾਮਾਤ ਕਰਾਮਾਤ ਹੈ, ਚਾਹੇ ਇਕ ਕਰ ਸਕੇ ਚਾਹੇ ਸਭ ਕੋਈ। ਤੂੰ ਦੱਸ ਕਰਾਮਾਤ ਹੈ ਕਿ ਨਹੀਂ?

ਡੱਲਾ— ਉਹ ਕਾਹਦੀ ਕਰਾਮਾਤ ਹੈ ਜੋ ਰੋਜ਼ ਵਰਤਦੀ ਹੈ, ਸਭ ਕੋਈ ਕਰਦਾ ਹੈ ਤੇ ਰੋਜ਼ ਹੋਣ ਕਰਕੇ ਅਚਰਜ ਕੋਈ ਨਹੀਂ ਹੁੰਦਾ।

ਅਜਮੇਰ ਸਿੰਘ— ਤਾਂ ਤੂੰ ਕਰਾਮਾਤ ਅਸਚਰਜ ਕਰਨ ਵਾਲੀ ਗੱਲ ਨੂੰ ਸਮਝਦਾ ਹੈਂ! ਅਸਚਰਜ ਤਾਂ ਮਦਾਰੀ ਤੇ ਤਮਾਸ਼ੇ ਵਾਲੇ ਭੀ ਕਰ ਲੈਂਦੇ ਹਨ, ਪਰ ਤੂੰ ਜਾਣਦਾ ਹੈਂ ਕਿ ਓਹ ਸਾਰੀ ਚਾਲਾਕੀ ਤੇ ਹੱਥ ਨਾਟਕ ਹੈ, ਪਰ ਤੂੰ ਜਾਣਦਾ ਹੈਂ ਕਿ ਕਰਾਮਾਤ ਸੱਚ ਹੈ।

ਡੱਲਾ— (ਘਬਰਾਕੇ) ਠੀਕ ਆਂਹਦੇ ਹੋ, 'ਪਰ ਮੈਨੂੰ ਦੱਸੋ ਨਾਂ ਫੇਰ ਹੈ ਕੀ?

ਅਜਮੇਰ ਸਿੰਘ— ਪਹਿਲੇ ਤੁਸੀਂ ਦੱਸੋ ਕਿ ਖਿੱਧੂ ਦਾ ਆਪੇ ਪੁੱਜ ਪੈਣਾ ਕਰਾਮਾਤ ਹੈ ਕਿ ਨਹੀਂ?

ਡੱਲਾ— ਇਹ ਓਸ ਤਰ੍ਹਾਂ ਦੀ ਕਰਾਮਾਤ ਨਹੀਂ ਜਿਸ ਤਰ੍ਹਾਂ ਦੀ ਮੈਂ ਪੁੱਛਦਾ ਹਾਂ।

ਅਜਮੇਰ ਸਿੰਘ— ਪਰ ਹੈ ਕਰਾਮਾਤ?

ਡੱਲਾ— ਲੱਗਦੀ ਤਾਂ ਹੈ।

ਅਜਮੇਰ ਸਿੰਘ— ਕਦੇ ਤੇਰੇ ਘਰ ਦੇ ਬੂਹੇ ਚੋਂ ਹੱਥਾਂ ਨਾਲ ਯਾ ਕਿਸੇ ਹੁੱਝ ਆਦਿਕ ਸਰੀਰਕ ਧੱਕੇ ਦਿਤੇ ਬਿਨਾਂ ਖੁੱਲੇ ਹਨ? ਕਦੇ ਬੂਹੇ ਆਪ ਸਰੀਰਕ ਵਸੀਲੇ ਨਾਲ ਭੀੜੇ ਬਿਨਾਂ ਬੰਦ ਹੋਏ ਹਨ?

ਡੱਲਾ— ਨਹੀਂ ਜੀ।

ਅਜੇਮਰ ਸਿੰਘ ਕਦੇ ਤੇਰੀ ਮਰਜ਼ੀ ਮਾਤ੍ਰ ਨਾਲ ਘਰ ਦੇ ਬੂਹੇ ਖੁਲ੍ਹੇ ਯਾ ਬੰਦ ਹੋਏ ਹਨ? ਤੂੰ ਚਾਹਿਆ ਹੋਵੇ ਕਿ ਬੂਹਾ ਬੰਦ ਹੋ ਜਾਵੇ ਤਾਂ ਬੰਦ ਹੋ ਗਿਆ ਹੋਵੇ, ਤੂੰ ਚਾਹਿਆ ਹੋਵੇ ਕਿ ਬੂਹਾ ਖੁਲ੍ਹ ਜਾਵੇ ਤਾਂ ਖੁਲ੍ਹ ਗਿਆ ਹੋਵੇ?

ਡੱਲਾ-ਕਦੇ ਨਹੀਂ, ਕੋਈ ਖੁਹਲੇ ਭੀੜੇ ਤਾਂ ਖੁਲ੍ਹਦੇ ਭਿੜਦੇ ਹਨ, ਮੇਰੀ ਮਰਜ਼ੀ ਮਾਤ੍ਰ ਨਾਲ ਤਾਂ ਨਹੀਂ ਖੁਲ੍ਹਦੇ ਮਿਟਦੇ।

ਅਜਮੇਰ ਸਿੰਘ— ਪਰ ਸਵੇਰ ਨੂੰ ਜਦ ਤੂੰ ਜਾਗਦਾ ਹੈਂ ਤਾਂ ਤੇਰੀਆਂ ਅੱਖਾਂ ਦੇ ਬੂਹੇ, ਜਿਨ੍ਹਾਂ ਨੂੰ ਅੱਖਾਂ ਦੇ ਛੱਪਰ ਆਖਦੇ ਹਨ, ਕਿਸ ਤਰ੍ਹਾਂ ਖੁਲ੍ਹਦੇ ਹਨ? ਕੀ ਤੂੰ ਉਹਨਾਂ ਨੂੰ ਆਪਣੇ ਹੱਥਾਂ ਨਾਲ ਖੋਲ੍ਹਦਾ ਹੈਂ ਯਾ ਕੋਈ ਤੇਰੇ ਲਈ ਉਹਨਾਂ ਨੂੰ ਖੋਹਲਦਾ ਹੈ?

ਡੱਲਾ— (ਘਬਰਾ ਕੇ) ਨਹੀਂ ਓਹ ਆਪੇ ਖੁਲ੍ਹ ਜਾਂਦੇ ਹਨ।

ਅਜਮੇਰ ਸਿੰਘ— ਘਬਰਾਓ ਨਹੀਂ, ਸੋਚੋ, ਕੰਘੀ ਮਾਰੋ ਮਨ ਵਿਚ! ਅੱਖਾਂ ਦੇ ਛੱਪਰ ਆਪੇ ਨਹੀਂ ਖੁਲ੍ਹਦੇ, ਤੁਸੀਂ ਅੰਦਰੋਂ ਚਾਹੁੰਦੇ ਹੋ ਕਿ ਖੁਲ੍ਹ ਜਾਣ, ਓਹ ਖੁਲ੍ਹ ਜਾਂਦੇ ਹਨ, ਤੁਸੀਂ ਇੱਛਾਂ ਕਰਦੇ ਹੋ ਉਹ ਬੰਦ ਹੋ ਜਾਣ, ਓਹ ਬੰਦ ਹੋ ਜਾਂਦੇ ਹਨ। ਕੇਵਲ ਤੁਹਾਡੀ ਇੱਛਾਂ ਨਾਲ, ਨਿਰਾ ਤੁਹਾਡੇ ਚਾਹੁਣ ਨਾਲ ਅੱਖਾਂ ਦੇ ਬੂਹੇ ਖੁਲ੍ਹ ਮਿਟ ਜਾਂਦੇ ਹਨ, ਕਿਸੇ ਸਰੀਰਕ ਵਸੀਲੇ ਦੀ ਲੋੜ ਨਹੀਂ ਪੈਂਦੀ।

ਡੱਲਾ— ਇਹ ਤਾਂ ਇਉਂ ਹੀ ਹੁੰਦਾ ਹੈ।

ਅਜਮੇਰ ਸਿੰਘ— ਕੀ ਇਹ ਕਰਾਮਾਤ ਨਹੀਂ?

ਡੱਲਾ— ਹੈ ਤਾਂ ਅਚਰਜ ਪਰ ਰੋਜ਼ ਵਰਤਦਾ ਹੈ ਤੇ ਸਭ ਕੋਈ ਕਰ ਸਕਦਾ ਹੈ, ਇਸ ਕਰਕੇ ਕਦੇ ਧਿਆਨਿਆਂ ਨਹੀਂ ਕਿ ਕਿਵੇਂ ਨਿਰਾ ਚਾਹੁਣ ਮਾਤ੍ਰ ਨਾਲ ਸਰੀਰ ਦੇ ਦਰਵਾਜ਼ੇ ਖੁੱਲ੍ਹ ਮਿਟ ਜਾਂਦੇ ਹਨ।

ਅਜਮੇਰ ਸਿੰਘ— ਜਦੋਂ ਤੁਸੀਂ ਇਕ ਪਿੰਡ ਤੋਂ ਦੂਏ ਪਿੰਡ ਚਲੇ ਜਾਂਦੇ ਹੋ ਤਾਂ ਤੁਸੀਂ ਪਹਿਲਾਂ ਚਾਹੁੰਦੇ ਹੋ ਕਿ ਲੱਤ ਇਕ ਅੱਗੇ ਹੋਵੇ ਤੇ ਦੂਈ ਪਿੱਛੇ ਫਿਰ ਪਿਛਲੀ ਅੱਗੇ ਜਾ ਪਵੇ ਤੇ ਫੇਰ ਜੋ ਪਿੱਛੇ ਰਹਿ ਗਈ ਹੈ ਓਹ ਓਸ ਤੋਂ ਅੱਗੇ ਜਾ ਪਵੇ ਤੇ ਐਉਂ ਚਾਹੀ ਜਾਂਦੇ ਹੋ ਤਾਂ ਵੇਖੋ ਅਚਰਜ, ਬਿਨਾਂ ਹਿਲਾਏ, ਬਿਨਾਂ ਚੁੱਕੇ, ਬਿਨਾਂ ਧੱਕਾ ਦਿੱਤੇ ਆਪੇ ਨਿਰਾ ਚਾਹੁਣ ਮਾਤ੍ਰ ਨਾਲ ਲੱਤਾਂ ਟੁਰੀ ਜਾਂਦੀਆਂ ਹਨ, ਡੱਲਿਆ! ਕੀ ਇਹ ਕਰਾਮਾਤ ਨਹੀਂ?

ਡੱਲਾ— (ਹੋਰ ਅਚਰਜ ਹੋਕੇ) ਕਦੇ ਗਉਲਿਆ ਨਹੀਂ ਸੀ। ਹੈ ਤਾਂ ਕਰਾਮਾਤ ਵਾਂਙ ਹੀ, ਪਰ ਸਭ ਕੋਈ ਕਰਦਾ ਹੈ ਤੇ ਰੋਜ਼ ਹੁੰਦਾ ਹੈ। ਕਦੇ ਅਚਰਜ ਨਹੀਂ ਹੋਈਦਾ।

ਅਜਮੇਰ ਸਿੰਘ— ਡੱਲਿਆ! ਤੂੰ ਵੱਡਾ ਚੌਧਰੀ ਹੈਂ ਮਾਨੋਂ ਰਾਜਾ ਹੈਂ, ਫੇਰ ਤੂੰ ਸਿਪਾਹੀ ਰਾਜਾ ਹੈਂ। ਕਦੀ ਸਵਾਰੀ ਘੋੜੇ ਦੀ ਕੀਤੀ ਆ?

ਡੱਲਾ— (ਮੁਸਕ੍ਰਾ ਕੇ) ਹੋਰ ਕੰਮ ਹੀ ਕੀ ਹੈ?

ਅਜਮੇਰ ਸਿੰਘ-ਚੇਤਾ ਕਰਕੇ ਤੇ ਗਹੁ ਕਰਕੇ ਦੱਸ ਕਿ ਨਿੱਤ ਘੋੜਾ ਤੇਰੀ ਰਾਸ ਦੇ ਇਸ਼ਾਰੇ ਨਾਲ ਚਲਦਾ ਹੈ ਪਰ ਕਦੇ ਡਿੱਠਾ ਹਈ? ਕਦੇ ਇਕ ਅੱਧ ਵੇਰ ਐਸਾ ਵਰਤਿਆ ਹੈ? ਕਿ ਤੂੰ ਘੋੜੇ ਤੇ ਚੜ੍ਹਕੇ ਕਿਸੇ ਨਵੇਂ ਟਿਕਾਣੇ ਨੂੰ ਟੁਰਿਆ ਹੈਂ, ਜਿੱਥੇ ਅੱਗੇ ਘੋੜਾ ਕਦੇ ਨਹੀਂ ਗਿਆ, ਫੇਰ ਜਿਥੋਂ ਤੂੰ ਕਿਤੇ ਰਸਤੇ ਤੋਂ ਸੱਜੇ ਖੱਬੇ ਰਾਸ ਮੋੜਕੇ ਟਿਕਾਣੇ ਦੀ ਸੇਧ ਕਰਨੀ ਸੀ, ਤੂੰ ਰਾਸ ਨਹੀਂ ਮੋੜੀ, ਪਰ ਚਿੱਤ ਵਿਚ ਉਥੇ ਪਹੁੰਚਣ ਦੀ ਤੀਖਣਤਾ ਯਾ ਅਤਿਸ਼ੈ ਇੱਛਾ ਤੈਨੂੰ ਉਸ ਥਾਂ ਦੇ ਧਿਆਨ ਵਿਚ ਗ਼ਰਕ ਕਰ ਰਹੀ ਹੈ, ਤੇ ਤੂੰ ਉਸ ਗ਼ਰਕਾਉ ਵਿਚ ਘੋੜੇ ਨੂੰ ਰਾਸ ਦਾ ਇਸ਼ਾਰਾ ਦੇਣਾ ਬੀ ਭੁੱਲ ਗਿਆ ਹੈਂ। ਪਰ ਦੇਖੋ ਉਸ ਮੋੜ ਤੇ ਜਿਥੋਂ ਤੂੰ ਰਾਸ ਮੋੜਨੀ ਸੀ, ਘੋੜਾ ਆਪੇ ਅੜਕ ਗਿਆ ਹੈ, ਖੜੋ ਗਿਆ ਹੈ, ਯਾ ਤੇਰੇ ਮਨ ਦੇ ਚਾਹੇ ਰਸਤੇ ਵਲ ਮੁੜ ਪਿਆ ਹੈ; ਆਪੇ ਬਿਨਾਂ ਰਾਸ ਦੇ ਤਣੁਕੇ ਦਿੱਤੇ ਦੇ। ਐਸੇ ਵਾਕਿਆਤ ਰੋਜ਼ ਨਹੀਂ ਹੁੰਦੇ ਤੇ ਹਰੇਕ ਨਾਲ ਨਹੀਂ ਵਾਪਰਦੇ, ਪਰ ਕਦੇ ਕਦੇ ਕਿਸੇ ਨਾ ਕਿਸੇ ਅਸਵਾਰ ਨੇ ਐਸਾ ਡਿੱਠਾ ਹੈ ਯਾ ਕਿਸੇ ਨਾਲ ਵਰਤਿਆ ਹੈ। ਕੀ ਕਦੇ ਤੇਰੇ ਨਾਲ ਬੀ ਐਸਾ ਵਰਤਿਆ ਹੈ?

ਡੱਲਾ— ਹਾਂ, ਇਕ ਦੋ ਵਾਰੀ ਐਸਾ ਹੋਇਆ ਹੈ ਮੈਂ ਕਿਸੇ ਔਕੜ ਦੇ ਕੰਮ ਉਸ ਦੇ ਧਿਆਨ ਵਿਚ ਗ਼ਰਕ ਜਾ ਰਿਹਾ ਸਾਂ ਕਿ ਰਾਸ ਨਹੀਂ ਮੋੜੀ, ਪਰ ਮੇਰੀ ਹੈਰਾਨੀ, ਤਦੋਂ ਹੀ ਮੈਨੂੰ ਪਤਾ ਲਗਾ ਜਾਂ ਘੋੜਾ ਬੂਹੇ ਅੱਗੇ ਜਾ ਖੜੋਤਾ, ਜਿਥੇ ਅੱਗੇ ਓਹ ਕਦੇ ਨਹੀਂ ਸੀ ਗਿਆ। ਹਾਂ, ਸਾਈਂ ਜੀਵੇ ਸਾਈਂ ਲੋਕ ਜੀ! ਇਹ ਗੱਲ ਉੱਪਰਲੀਆਂ ਤੋਂ ਬੀ ਅਸਚਰਜ ਕਰਨ ਵਾਲੀ ਹੈ, ਪਰ ਇਹ ਬਹੁਤ ਘੱਟ ਵਰਤੋਂ ਵਿਚ ਕਦੇ ਕਦੇ ਹੋਣ ਵਾਲੀ ਹੈ।

ਅਜਮੇਰ ਸਿੰਘ— ਕੀ ਇਹ ਕਰਾਮਾਤ ਨਹੀਂ?

ਡੱਲਾ— ਹੋਊ, ਪਰ ਮੇਰੇ ਕਰਨ ਦੀ ਤਾਂ ਨਹੀਂ ਨਾ, ਨਾ ਮੈਂ ਆਪ ਕਰ ਸਕਦਾ ਹਾਂ, ਆਪੇ ਕਦੇ ਕਦੇ ਹੋ ਜਾਂਦੀ ਹੈ।

ਅਜਮੇਰ ਸਿੰਘ-ਹੋ ਤਾਂ ਜਾਂਦੀ ਹੈ ਨਾ? ਹੈ ਅਚਰਜ, ਪਰ ਐਸੀ ਹੈ ਜੋ ਵਰਤਦੀ ਹੈ ਤੇ ਆਮ ਆਦਮੀ ਸਮਝਦੇ ਹਨ ਕਿ ਵਰਤਦੀ ਹੈ ਤੇ

ਹੈ ਓਸੇ ਤਰ੍ਹਾਂ ਦੀ ਜਿਸ ਤਰ੍ਹਾਂ ਦੀ ਕਿ ਕਰਾਮਾਤ ਹੁੰਦੀ ਹੈ।

ਡੱਲਾ— ਠੀਕ ਹੈ, ਪਰ ਸਤਿਗੁਰ ਤਾਂ ਬਿਮਾਰੀ ਉਤਾਰ ਦੇਂਦੇ ਹਨ।

ਅਜਮੇਰ ਸਿੰਘ— ਤੂੰ ਭੀ ਕਈ ਵਾਰ ਬੀਮਾਰੀ ਉਤਾਰੀ ਹੋਊ। ਕੀ ਕਦੇ ਤੇਰੇ ਕਿਸੇ ਬੱਚੇ ਨੂੰ ਹਿਚਕੀ ਲੱਗੀ ਹੈ?

ਡੱਲਾ— ਕਈ ਵੇਰ।

ਅਜਮੇਰ ਸਿੰਘ— ਕੀ ਕਦੇ ਐਸ ਤਰ੍ਹਾਂ ਦਾ ਇਲਾਜ ਕੀਤਾ ਜੇ ਕਿ ਬੱਚਾ ਆਇਆ ਹਿਚਕੀ ਲੈਂਦਾ ਤੇ ਤੁਸਾਂ ਆਉਂਦੇ ਨੂੰ ਆਖਿਆ ਹੋਵੇ, ਦੇਖ ਕਾਕਾ! ਤੂੰ ਕੱਲ੍ਹ ਮਾਂ ਦੇ ਪੈਸੇ ਚੁਰਾ ਲਏ ਸਨ ਤੇ ਮੈਂ ਤੇਰੇ ਨਾਲ ਗੁੱਸੇ ਹੋ ਗਿਆ ਹਾਂ ਸੋ ਅੱਜ ਤੋਂ ਮੈਂ ਤੇਰੇ ਨਾਲ ਨਹੀਂ ਬੋਲਣਾ, ਤੇ ਤੇਰੇ ਐਸਾ ਕਹਿੰਦੇ ਸਾਰ ਮੁੰਡੇ ਦੀ ਹਿਚਕੀ ਬੰਦ ਹੋ ਗਈ ਹੋਵੇ?

ਡੱਲਾ— ਹਾਂ ਹੋਇਆ ਹੈ, ਸਵਾ ਪਹਿਰ ਇਕ ਦਿਨ ਕਾਕੇ ਦੀ ਹਿਚਕੀ ਨਹੀਂ ਸੀ ਰੁਕੀ, ਫੇਰ ਮੈਂ ਉਸ ਨੂੰ ਇਸੇ ਤਰ੍ਹਾਂ ਦੀ ਗਲ ਆਖੀ ਤਾਂ ਹਟ ਗਈ ਪਰ ਜਦ ਉਸ ਨੂੰ ਪਤਾ ਲਗ ਗਿਆ ਕਿ ਮੈਂ ਉਹਨੂੰ ਗੱਲ ਵਿਲਾਣ ਵਾਸਤੇ ਆਖੀ ਸੀ, ਤਦ ਦੂਜੀ ਵੇਰ ਇਸ ਤਰ੍ਹਾਂ ਨਾ ਹਟੀ।

ਅਜਮੇਰ ਸਿੰਘ— ਡੱਲਿਆ! ਇਹ ਗੱਲ ਵੱਖਰੀ ਹੈ, ਪਰ ਹਿਚਕੀ ਹਟ ਤਾਂ ਗਈ ਸੀ'ਨਾ, ਬਿਨਾਂ ਦਵਾ ਤੋਂ ਆਪੇ ਮੇਰੇ ਕੁਛ ਆਖਣ ਮਾਤ੍ਰ ਨਾਲ ਹੀ।

ਡੱਲਾ— ਹਾਂ ਜੀ।

ਅਜਮੇਰ ਸਿੰਘ— ਕੀ ਫੇਰ ਇਹ ਕਰਾਮਾਤ ਨਹੀਂ ਸੀ?

ਡੱਲਾ— (ਅਚਰਜ ਹੋ ਕੇ) ਲਗਦੀਆਂ ਤਾਂ ਕਰਾਮਾਤਾਂ ਹਨ, ਪਰ ਓਸ ਤਰ੍ਹਾਂ ਦੀਆਂ ਨਹੀਂ ਜਿਸ ਤਰ੍ਹਾਂ ਦੀਆਂ ਗੁਰੂ ਮਹਾਰਾਜ ਕਰ ਲੈਂਦੇ ਹਨ ਤੇ ਮੈਂ ਸਮਝਣਾ ਇਹ ਹੈ ਕਿ ਓਹ ਕਿਵੇਂ ਹੁੰਦੀਆਂ ਹਨ?

ਅਜਮੇਰ ਸਿੰਘ— ਡੱਲਿਆ! ਜੇ ਕਦੇ ਘੋੜੀ ਯਾ ਮਹਿੰ ਦਰਯਾ ਵਿਚ ਸੂ ਪਵੇ ਤਾਂ ਉਸ ਦਾ ਬੱਚਾ ਜੰਮਦਿਆਂ ਤਰਨ ਲੱਗ ਜਾਂਦਾ ਹੈ।

ਡੱਲਾ— ਠੀਕ ਹੈ।

ਅਜਮੇਰ ਸਿੰਘ— ਪਰ ਜੇ ਆਦਮੀ ਦਾ ਬੱਚਾ ਦਰਿਯਾ ਵਿਚ ਸੁੱਟੀਏ ਤਾਂ ਡੁੱਬ ਜਾਂਦਾ ਹੈ।

ਡੱਲਾ— ਠੀਕ ਹੈ।

ਅਜਮੇਰ ਸਿੰਘ— ਪਰ ਫੇਰ ਆਦਮੀ ਦਾ ਬੱਚਾ ਦਰਿਯਾ ਵਿਚ ਤਰਦਾ ਹੈ, ਤੂੰ ਤਰਦਾ ਹੈਂ, ਤੇਰੇ ਕਾਕੇ ਤਰਦੇ ਹਨ, ਕੀ ਇਹ ਕਰਾਮਾਤ ਨਹੀਂ ਕਿ ਕੁਦਰਤ ਤੋਂ ਤਾਂ ਇਨਸਾਨ ਤਾਰੂ ਨਹੀਂ, ਪਰ ਕੁਦਰਤ ਤੇ ਹਾਵੀ ਹੋ ਕੇ ਤਰਨ ਲੱਗ ਜਾਂਦਾ ਹੈ?

ਡੱਲਾ— ਹੈ ਤਾਂ ਠੀਕ, ਕਦੇ ਏਹ ਗੱਲਾਂ ਗਉਲੀ ਦੀਆਂ ਨਹੀਂ ਨਾ, ਪਰ ਤਦ ਵੀ ਮੈਨੂੰ ਉਸ ਕਰਾਮਾਤ ਦਾ ਵੇਰਵਾ ਦੱਸੋ ਜੋ ਸਤਿਗੁਰੂ ਜੀ ਕਰਦੇ ਹਨ।

ਅਜਮੇਰ ਸਿੰਘ— ਲੈ ਸੁਣ : ਤੇਰੇ ਸ਼ਰੀਰ ਵਿਚ ਦੋ ਹਿੱਸੇ ਹਨ, ਇਕ ਸ਼ਰੀਰ, ਇਕ ਜਿਸ ਨੂੰ ਮਨ ਕਹਿ ਲਿਆ ਜਾਵੇ। ਸ਼ਰੀਰ ਦਿੱਸਦਾ ਹੈ, ਮਨ 'ਪ੍ਰਤੀਤ' ਹੁੰਦਾ ਹੈ। ਇਸ਼ ਮਨ ਦੇ ਪਿੱਛੇ ਹੋਰ ਤਾਕਤ ਹੈ, ਉਸ ਨੂੰ ਰੂਹ ਜਾਂ ਆਤਮਾ ਆਖਦੇ ਹਨ, ਪਰ ਉਸ ਦੀ ਗਲ ਫੇਰ ਕਰਾਂਗੇ। ਸ਼ਰੀਰ ਸਾਰੇ ਕੰਮ ਸ਼ਰੀਰਕ ਹਰਕਤ (ਚੇਸ਼ਟਾ) ਨਾਲ ਕਰਦਾ ਹੈ, ਪਰ ਮਨ ਕੇਵਲ ਇੱਛਾ ਕਰਦਾ ਹੈ। ਜਿਸ ਤਰ੍ਹਾਂ ਸ਼ਰੀਰ ਕਈ ਬਲਵਾਨ ਹਨ, ਕਈ ਲਿੱਸੇ, ਪਤਲੇ, ਨਿਤਾਣੇ ਹਨ, ਇਸੇ ਤਰ੍ਹਾਂ ਮਨ ਭੀ ਕਈ ਨਿਰਬਲ ਹਨ, ਕਈ ਬਲਵਾਨ ਹਨ। ਜਿਸ ਤਰ੍ਹਾਂ ਬਲ ਵਾਲੇ ਸ਼ਰੀਰ ਦੀ ਚੇਸ਼ਟਾ (ਹਰਕਤ) ਤਾਕਤਵਾਰ ਹੈ, ਉਸੇ ਤਰ੍ਹਾਂ ਬਲ ਵਾਲੇ ਮਨ ਦੀ ਚੇਸ਼ਟਾ (ਇੱਛਾ) ਜ਼ਬਰਦਸਤ ਤੇ ਜ਼ੋਰ ਵਾਲੀ ਹੁੰਦੀ ਹੈ। ਜਿਸ ਨੂੰ ਤੂੰ ਕਰਾਮਾਤ ਸਮਝਦਾ ਹੈਂ; ਉਹ ਬਲਵਾਨ ਇੱਛਾ ਸ਼ਕਤੀ ਦੇ ਕਰਤਵ ਹਨ।

ਇਹ ਤੂੰ ਵੇਖ ਚੁੱਕਾ ਹੈਂ ਕਿ ਇੱਛਾ ਸ਼ਕਤੀ ਜਦ ਅੰਦਰੋਂ ਤੁਰਨ ਦੀ ਹੁੰਦੀ ਹੈ; ਤਾਂ ਤੈਨੂੰ ਲੈ ਟੁਰਦੀ ਹੈ। ਇੱਛਾ ਸ਼ਕਤੀ ਦਾ ਰੂਪ ਰੰਗ ਨਹੀਂ ਤੇ ਤੋਲ ਤਾਂ ਕੀ ਹੋਣਾ ਸੀ, ਪਰ ਤੇਰਾ ਸ਼ਰੀਰ ਤ੍ਰੈ ਮਨ ਦਾ ਹੈ, ਤ੍ਰੈ ਮਣ ਦੀ ਦੇਹ ਨੂੰ ਤੋਲ ਹੀਨ ਇੱਛਾ ਸ਼ਕਤੀ ਰੋਜ਼ ਲੈ ਟੁਰਦੀ ਹੈ, ਤੂੰ ਇਹ ਗਲ ਸਮਝਦਾ ਹੈਂ ਕਿ ਨਹੀਂ? ਫੇਰ ਅੱਖਾਂ ਦੇ ਛੱਪਰ ਇਕ ਤਰ੍ਹਾਂ ਅੱਖਾਂ ਦੇ ਦਰਵਾਜ਼ੇ ਹਨ, ਪਰ ਤੇਰੀ ਇੱਛਾ ਸ਼ਕਤੀ ਇਨ੍ਹਾਂ ਨੂੰ ਕੇਵਲ ਚਾਹੁਣ ਮਾਤ੍ਰ ਨਾਲ ਖੋਲ ਮੀਟ ਲੈਂਦੀ ਹੈ, ਤੈਨੂੰ ਘਰ ਦੇ ਬੂਹਿਆਂ ਵਾਂਗੂ ਹੱਥ ਨਾਲ ਖੋਲ੍ਹਣ ਮੀਟਣ ਦੀ ਲੋੜ ਨਹੀਂ ਪੈਂਦੀ। ਸੋ ਇਹ ਤੈਨੂੰ ਯਕੀਨ ਹੋ ਗਿਆ ਕਿ ਅੰਦਰ ਸਾਡੇ ਇੱਛਾ ਸ਼ਕਤੀ ਹੈ ਅਰ ਇਹ ਕੰਮ ਕਰਦੀ ਹੈ, ਨਾ ਕੇਵਲ ਚਾਹੁਣ ਦਾ, ਪਰ ਇਸ ਦਾ ਚਾਹੁਣਾ ਸ਼ਰੀਰ ਨੂੰ, ਦੇਹ ਨੂੰ ਹਰਕਤ ਵਿਚ

ਲੈ ਆਉਂਦਾ ਹੈ। ਬੱਸ, ਸਿੱਧ ਹੋਇਆ ਕਿ ਇੱਛਾ ਸ਼ਕਤੀ ਹਰਕਤ (ਚੇਸ਼ਟਾ) ਕਰਾ ਸਕਦੀ ਹੈ ਅਰ ਦੇਹ ਪਰ ਹਾਵੀ ਸ਼ੈ ਹੈ।

ਡੱਲਾ— (ਹੱਕਾ ਬੱਕਾ ਰਹਿ ਜਾਕੇ) ਗੱਲ ਤਾਂ ਨੇੜਿਓਂ ਹੀ ਨਿਕਲਦੀ ਆਉਂਦੀ ਹੈ।

ਅਜਮੇਰ ਸਿੰਘ— ਜਦ ਤੇਰਾ ਮਨ ਤੇਰੇ ਸਰੀਰ ਨੂੰ ਤੋਰਦਾ ਹੈ, ਅਰ ਉਹ ਮਨ ਵਜ਼ਨਦਾਰ ਰੂਪ ਰੰਗ ਦਾ ਨਹੀਂ ਤੇ ਵਜ਼ਨਦਾਰ ਸਰੀਰ ਨੂੰ ਮਰਜ਼ੀ ਮੁਤਾਬਕ ਵਾਹੁੰਦਾ ਹੈ, ਤਦ ਕਰਾਮਾਤਾਂ ਦਾ ਅਸੂਲ ਤੇ ਨਹੁੰ ਅੜਨ ਵਾਲਾ ਥਾਂ ਤਾਂ ਲੱਭ ਪਿਆ ਕਿ ਨਾ?

ਡੱਲਾ— ਕੀਕੂੰ?

ਅਜਮੇਰ ਸਿੰਘ— ਜੀਕੂੰ ਤੂੰ ਮੈਂ ਸਾਰੇ ਗੱਲਾਂ ਕਰਦੇ ਹਾਂ, ਤਾਂ ਸਾਫ ਹੈ ਕਿ ਸਾਡੇ ਵਿਚੋਂ ਉਹ ਕੁਝ ਹੁੰਦਾ ਹੈ ਕਿ ਜਿਸ ਨੂੰ 'ਅਵਾਜ਼' ਯਾ 'ਧੁਨਿ' ਆਖਦੇ ਹਨ, ਜੇ ਆਵਾਜ਼ ਨਾ ਹੋਵੇ ਤਾਂ ਗੱਲਾਂ ਕੀਕੂੰ ਕਰੀਏ? ਇਹ ਆਵਾਜ਼ ਉੱਚੀ, ਨੀਵੀਂ, ਮੱਧਮ ਹੁੰਦੀ ਹੇ। ਇਹ ਅਵਾਜ਼ ਨਿੱਕੀ, ਵਿਚਕਾਰਲੀ ਤੇ ਲੰਮੀ ਹੁੰਦੀ ਹੇ। ਲੰਮੀ ਨੂੰ ਹੇਕ ਆਖਦੇ ਹਨ, ਜਦ ਕੋਈ ਹੇਕ ਕੱਢੇ ਤਾਂ ਆਖਦੇ ਹਨ, ਹੋਰ ਉੱਚੀ ਕਰ। ਹੋਰ ਉੱਚੀ ਕਰੇ ਤਦ ਪਤਾ ਲੱਗਾ ਕਿ ਹੇਕ ਉੱਚੀ ਨੀਵੀਂ ਭੀ ਹੋ ਸਕਦੀ ਹੈ। ਬੱਸ ਐਥੋਂ ਸਾਰੇ 'ਗਾਇਨ', ਸਾਰੇ 'ਰਾਗ' ਦਾ ਅਸੂਲ ਲੱਭ ਗਿਆ।

ਡੱਲਾ— (ਘਬਰਾ ਕੇ) ਕੀਕੂੰ?

ਅਜਮੇਰ ਸਿੰਘ— ਡੱਲਿਆ! ਅੱਗੋਂ ਹੁਣ ਬਹੁਤ 'ਧਿਆਨ ਦੇਣ' ਦੀ ਲੋੜ ਹੈ. ਐਵੇਂ ਹੇਕਾਂ ਸਾਰਾ ਜਹਾਨ ਕੱਢਦਾ ਹੈ, ਪਰ ਜੋ ਧਿਆਨ ਦੇਂਦਾ ਹੈ ਕਿ ਹੇਕ ਦੇ ਉੱਚੇ ਨੀਵੇਂ ਟਿਕਾਣੇ ਹਨ, ਤਦ ਉਸ ਨੂੰ ਧਿਆਨ ਦੇ ਦੇਕੇ ਹੇਕਾਂ ਉਚੀਆਂ ਨੀਵੀਆਂ ਕੱਢਦਿਆਂ ਪਤਾ ਲੱਗ ਜਾਂਦਾ ਹੈ ਕਿ ਇਸ ਦੇ ਸੱਤ ਟਿਕਾਣੇ ਹਨ। ਫੇਰ ਉਹ ਆਪਣੇ ਯਾਦ ਰੱਖਣ ਲਈ ਉਨ੍ਹਾਂ ਸੱਤਾਂ ਟਿਕਾਣਿਆਂ ਦੇ ਨਾਮ ਧਰ ਲੈਂਦਾ ਹੈ:-

ਖਰਜ, ਰਿਖਬ, ਗੰਧਾਰ, ਮੱਧਮ, ਪੰਚਮ, ਨਿਖਾਦ
ਸਾ ਰੇ ਗਾ ਮਾ ਪਾ ਧਾ ਨੀ।

ਜਦੋਂ ਕੋਈ ਇਨ੍ਹਾਂ ਟਿਕਾਣਿਆਂ ਵਿਚੋਂ ਕਿਸੇ ਟਿਕਾਣੇ ਦੀ ਆਵਾਜ਼ ਨਿਕਲੇ ਝੱਟ ਸਮਝ ਜਾਂਦਾ ਹੈ ਕਿ ਇਹ ਫਲਾਣੀ ਹੈ; ਪਰ ਹਰ ਕੋਈ ਇਹ ਟਿਕਾਣੇ

ਨਹੀਂ ਸਿਆਣ ਸਕਦਾ। ਫੇਰ ਉਹ ਇਨ੍ਹਾਂ ਨੂੰ ਆਪੋ ਵਿਚ ਜੋੜਾਂ ਵਿਚ ਮਿਲਾਕੇ ਗਾਉਂਦਾ ਹੈ। ਓਹ ਸੁਆਦਲੀਆਂ ਬਣਦੀਆਂ ਹਨ, ਉਹਨਾਂ ਦਾ ਨਾਂ ਤਾ ਨਾਂ ਰੱਖਦਾ ਹੈ। ਫੇਰ ਇਨ੍ਹਾਂ ਨੂੰ ਉਹ ਧਿਆਨ ਤੇ ਗਹੁ ਨਾਲ ਸਿਆਣਦਾ, ਪਛਾਣਦਾ ਤੇ ਜੋੜਦਾ ਹੈ ਤੇ ਚੇਤੇ ਰੱਖਣ ਲਈ ਅੱਡ ਅੱਡ ਨਾਮ ਦੇਂਦਾ ਹੈ, ਓਹ ਫੇਰ ਰਾਗ ਰਾਗਣੀਆਂ ਬਣ ਜਾਂਦੇ ਹਨ। ਜਦ ਇਨ੍ਹਾ ਵਿਚ ਕੋਈ ਅਰਥ ਵਾਲੇ ਫਿਕਰੇ (ਯਾ ਟੱਪੇ ਯਾ ਛੰਦ) ਗਾਉਣ ਲਗ ਜਾਂਦਾ ਹੈ, ਤਾਂ ਆਖਦੇ ਹਨ ਕਿ ਬੋਲ ਯਾ ਗੀਤ ਗਾਉਂਦਾ ਹੈ। ਹੁਣ ਧਿਆਨ ਨਾਲ ਸੋਚ ਲੈ ਕਿ ਜਿਵੇਂ ਆਮ ਲੋਕਾਂ ਦੀਆਂ ਹੇਕਾਂ 'ਸੁੰਦਰ ਮੰਝੀਆਂ ਤਾਨਾਂ ਤੇ ਗੀਤਾਂ ਦੀਆਂ ਧਾਰਨਾ' ਵਿਚ ਤੇ ਇਕ ਗਵੱਯੇ ਦੇ ਗਾਇਨ ਵਿਚ ਫਰਕ ਹੈ ਉਸੇ ਤਰ੍ਹਾਂ ਆਮ ਤੇਰੀਆਂ ਮੇਰੀਆਂ ਕਰਾਮਾਤਾਂ ਵਿਚ ਤੇ ਰੱਬੀ ਬੰਦਿਆਂ ਦੀਆਂ ਕਰਾਮਾਤਾਂ ਵਿਚ ਫਰਕ ਹੈ। ਤੇ ਜਿਵੇਂ 'ਹੇਕ' ਰਾਗ ਦਾ ਅਸੂਲ ਤੇ ਮੂਲ ਹੈ, ਤਿਵੇਂ 'ਇੱਛਾ ਸ਼ਕਤੀ' ਕਰਾਮਾਤ ਦਾ ਅਸੂਲ ਹੈ।

ਇਹ 'ਇੱਛਾ ਸ਼ਕਤੀ' ਕਈ ਪ੍ਰਕਾਰ ਦੀ ਹੈ। 1. ਆਮ, ਜਿਸ ਤਰ੍ਹਾਂ ਦੀ ਕਿ ਜਣੇ ਖਣੇ ਦੀ ਹੁੰਦੀ ਹੈ। ਇਹ ਇੱਛਾ ਸ਼ਕਤੀ ਜਿਸ ਮਨ ਦੀ ਹੈ, ਉਹ ਖਿੰਡਾਉ ਵਿਚ ਵੱਸਦਾ ਹੈ। ਅਰਥਾਤ ਮਨ ਨੂੰ ਏਕਾਗ੍ਰਤਾ ਦਾ ਕੋਈ ਸੁਭਾਉ ਨਹੀਂ, ਸੋਚਾਂ, ਮਨੋਰਾਜਾਂ, ਮਲ ਦੇ ਵਹਿਣ, ਸੰਕਲਪ ਵਿਕਲਪ ਤਰ੍ਹਾਂ ਤਰ੍ਹਾਂ ਦੇ ਫੁਰਨੇ ਇਸ ਮਨ ਨੂੰ ਫੁਰਦੇ ਰਹਿੰਦੇ ਹਨ। ਇਨ੍ਹਾਂ ਦਾ ਬੇ ਰੋਕ ਫੁਰਦੇ ਰਹਿਣਾ ਮਨ ਦੇ ਖਿੰਡਾਉ ਦੀ ਅਵਸਥਾ ਕਹੀ ਦੀ ਹੈ।

2. ਇਕ ਮਨ ਐਸੇ ਹਨ ਜੋ ਇਕਾਗ੍ਰ ਹਨ, ਜੋ ਆਪਣੇ ਆਪ ਵਿਚ ਜੁੜਦੇ ਹਨ:- ਜੁੜਨ ਚਾਹੇ ਕਿਸ ਤਰਤੀਬ ਨਾਲ, ਪਰ ਜੁੜਦੇ ਹਨ। ਏਹ ਲੋਕ ਅਪਣੇ ਫੁਰਨੇ ਨੂੰ ਰੋਕਦੇ ਹਨ, ਮਨ ਜਦ ਵਹਿਣਾਂ ਵਿਚ ਰੁੜ੍ਹੇ ਤਾਂ ਹੋੜਦੇ ਹਨ, ਸੋਚਾਂ ਤ੍ਰਿਸ਼ਨਾਂ ਦਿਆਂ ਸੰਕਲਪਾਂ ਵਿਚ ਨੱਠੇ ਤਾਂ ਵਰਜ ਵਰਜ ਕੇ ਅੰਦਰ ਰਹਾਂਦੇ ਹਨ, ਇਹ ਸਾਰਾ ਤਰੱਦਦ ਮਨ ਨੂੰ ਇਕਾਗ੍ਰਤਾ ਵਿਚ ਲੈ ਜਾਂਦਾ ਹੈ। ਜੋ ਮਨ ਇਕਾਗ੍ਰ ਹੁੰਦੇ ਹਨ, ਉਹਨਾਂ ਦੀ ਇੱਛਾ ਸ਼ਕਤੀ ਬਲਵਾਨ ਹੋ ਜਾਂਦੀ ਹੈ। ਠੀਕ ਜਿਸ ਤਰ੍ਹਾਂ ਬਲਵਾਨ ਸਰੀਰ ਦੀ ਸਾਰੀ ਹਰਕਤ ਜ਼ੋਰਦਾਰ ਹੁੰਦੀ ਹੈ ਅਰ ਕਮਜ਼ੋਰ ਤੇ ਆਮ ਸਰੀਰਾਂ ਤੇ ਭਾਰੂ ਤੇ ਹਾਵੀ ਹੁੰਦੀ ਹੈ, ਜਿਸ ਤਰ੍ਹਾਂ ਇਕਾਗ੍ਰ, ਬਲਵਾਨ ਮਨ ਦੀ 'ਇੱਛਾ ਸ਼ਕਤੀ ਹੋਰਨਾਂ ਮਨਾਂ ਉੱਤੇ ਜੀਵ ਧਾਰੀਆਂ ਉੱਤੇ, ਆਮ ਕੁਦਰਤ ਉੱਤੇ ਭਾਰੂ ਹੁੰਦੀ ਹੈ, ਆਮ ਇਛਾ ਸ਼ਕਤੀਆਂ ਉਸ ਉੱਤੇ ਭਾਰੂ ਨਹੀਂ ਪੈਂਦੀਆਂ।

3. ਤੀਸਰੇ ਉਹ ਮਨ ਹਨ, ਜੋ ਆਮ ਮਨਾਂ ਕੋਲੋਂ ਨਿਰਬਲ ਹਨ, ਇਨ੍ਹਾਂ ਦੇ ਮਨ ਆਪਣੇ ਵਹਿਮਾਂ ਦੇ ਹੇਠ ਟੁਰਦੇ ਹਨ। ਏਹ ਜੋ ਕੁਝ ਚਾਹੁਣਗੇ ਤਾਂ ਰਤਾ ਜਿੰਨੇ ਦਬਾਉ ਨਾਲ-ਹਵਾਉ ਝੁਲਣ ਨਾਲ-ਬਦਲ ਜਾਣਗੇ। ਜਾਣਕੇ ਕਿਸੇ ਨੇਕੀ ਦੀ ਖ਼ਾਤਰ ਨਹੀਂ, ਪਰ ਸੁਭਾਵਕ ਇਨ੍ਹਾਂ ਮਨਾਂ ਵਿਚ ਕੋਈ ਜਿਗਰਾ ਨਹੀਂ. ਭੈ ਤੇ ਚਿੰਤਾ ਇਨ੍ਹਾਂ ਮਨਾਂ ਤੇ ਬਹੁਤ ਅਸਰ ਰਖਦੇ ਹਨ। ਜਿਵੇਂ ਬੀਮਾਰ ਸਰੀਰ ਬੀਮਾਰੀਓਂ ਉਠੇ ਨਿਰਬਲ ਹੁੰਦੇ ਅਤੇ ਥੱਕੇ ਟੁੱਟੇ, ਅੱਕੇ ਹਾਰੇ ਸਰੀਰ ਉਨੀਂਦੇ ਤੇ ਖੇਚਲਾਂ ਨਾਲ ਮਾਰੇ ਆਪਣੀ ਸਰੀਰਕ ਚੇਸ਼ਟਾ ਵਿਚ ਨਿਤਾਣੇ ਹੁੰਦੇ ਹਨ, ਇਸੇ ਤਰ੍ਹਾਂ ਭੈ, ਚਿੰਤਾ ਤੇ ਭਰਮ ਦੇ ਸ਼ਿਕਾਰ ਹੋਣ ਵਾਲੇ ਮਨ ਨਿਤਾਣੇ ਹੋ ਜਾਂਦੇ ਹਨ, ਉਨ੍ਹਾਂ ਦੀ ਇੱਛਾ ਸ਼ਕਤੀ ਨਿਤਾਣੀ ਹੁੰਦੀ ਹੈ। ਡੱਲਿਆ! ਮੈਂ ਔਖੀਆਂ ਗੱਲਾਂ ਤਾਂ ਨਹੀਂ ਕਰ ਰਿਹਾ?

ਡੱਲਾ— ਨਹੀਂ ਜੀ, ਇਹ ਤਾਂ ਸਾਫ ਸਮਝੇ ਪੈਂਦੀਆਂ ਹਨ, ਸਿੱਧੀਆਂ ਹਨ, ਪਰ ਹਨ ਪਤੇ ਦੀਆਂ ਜੋ ਅੰਦਰ ਘਰ ਕਰਦੀਆਂ ਹਨ।

ਅਜਮੇਰ ਸਿੰਘ— ਨਿਤਾਣੇ ਤੇ ਆਮ ਤਾਕਤ ਦੇ ਸਰੀਰ ਵਾਲੇ ਲੋਕੀ ਪਹਿਲਵਾਨਾਂ ਨੂੰ ਤੱਕ ਤੱਕ ਕੇ ਹੱਕੇ ਬੱਕੇ ਰਹਿ ਜਾਂਦੇ ਹਨ। ਰਾਠਾਂ ਤੇ ਮਹਾਂਬਲੀ ਅਜਿੱਤ ਸੂਰਮਿਆਂ ਦੇ ਸੰਗ੍ਰਾਮਾਂ ਦੇ ਕਰਤੱਵ ਹੁਣ ਵੇਖ ਕੇ ਉਂਗਲਾਂ ਟੁੱਕਣ ਲੱਗ ਜਾਂਦੇ ਹਨ। ਉਹਨਾਂ ਲਈ ਪਹਿਲਵਾਨ ਤੇ ਅਜਿੱਤ ਸੂਰੇ ਕਰਾਮਾਤਾਂ ਕਰ ਰਹੇ ਹਨ। ਇਸੇ ਤਰ੍ਹਾਂ ਬਲਵਾਨ ਇੱਛਾ ਸ਼ਕਤੀਆਂ ਵਾਲਿਆਂ ਦੇ, ਅਰਥਾਤ ਏਕਾਗ੍ਰ ਮਨਾਂ ਦੇ ਕਰਤੱਵ ਵੇਖ ਵੇਖ ਕੇ ਮਹਾਂ ਬਲੀ, ਜਿਨ੍ਹਾਂ ਨੂੰ ਸਤਿਗੁਰ ਨੇ 'ਜੋਧ ਮਹਾਂ ਬਲ ਸੂਰਾ' ਲਿਖਿਆ ਹੈ, ਉਨ੍ਹਾਂ ਦੇ ਡਾਢੇ ਹੀ ਟਿਕੇ ਹੋਏ ਮਨਾਂ ਤੋਂ ਉਪਜੀ ਇੱਛਾ ਸ਼ਕਤੀ ਦੇ ਕ੍ਰਿਸ਼ਮੇਂ ਤੱਕ ਤੱਕ ਕੇ ਸਾਧਾਰਨ ਮਨ ਹਰਿਆਨ ਹੁੰਦੇ ਹਨ, ਸਮਝ ਨਹੀਂ ਸਕਦੇ ਤੇ ਆਖਦੇ ਹਨ : ਕਰਾਮਾਤ। ਫੇਰ ਖਿਆਲ ਕਰਦੇ ਹਨ ਕਿ ਕਰਾਮਾਤ ਕੋਈ ਅਸੰਭਵ ਦਾ ਸੰਭਵ ਹੋਣਾ ਹੈ। ਅਸੰਭਵ ਕੁਛ ਨਹੀਂ, ਜਿੰਨਾਂ ਕੋਈ ਕਰ ਸਕਦਾ ਹੈ ਉਸ ਤੋਂ ਵਧੀਕ ਕਰ੍ਹਨਾ ਉਸ ਨੂੰ ਮੁਸ਼ਕਲ ਹੈ ਤੇ ਉਸ ਤੋਂ ਹੋਰ ਅੱਗੇ ਕੁਛ ਹੁੰਦਾ ਵੇਖਣਾ ਉਸ ਲਈ ਅਸੰਭਵ ਭਾਸਦਾ ਹੈ। ਉਸ ਮੁਸ਼ਕਲ ਗੱਲ ਨੂੰ ਬੀ ਜੇ ਕੋਈ ਕਰ ਲਵੇ ਤਾਂ ਉਸ ਨੂੰ 'ਕਮਾਲ' ਯਾ 'ਪ੍ਰਬੀਨਤਾ' ਆਖਦੇ ਹਨ ਤੇ ਜਿਸ ਨੂੰ ਓਹ ਅਸੰਭਵ ਸਮਝਦੇ ਹਨ ਜਦ ਕੋਈ ਉਹ ਕਰ ਲਵੇ ਤਾਂ ਉਸ ਨੂੰ 'ਕਰਾਮਾਤ' ਯਾ 'ਕਰਾਮਤ' ਆਖਦੇ ਹਨ।

ਡੱਲਾ— ਪਰ ਦੱਸੋ ਨਾਂ ਜੀਓ ਜੀ! ਸਤਿਗੁਰ ਦੇ ਤਾਰੇ ਜੀਓ! ਓਹ ਕੀਕੂੰ ਏਕਾਗ੍ਰ ਹੋ ਜਾਂਦੇ ਹਨ? ਕੀਕੂੰ ਬਲਵਾਨ ਹੁੰਦੇ ਹਨ?

ਅਜਮੇਰ ਸਿੰਘ— ਬਈ ਇਹ ਦੋ ਪ੍ਰਕਾਰ ਹੁੰਦਾ ਹੈ, ਇਕ ਜਨਮ ਤੋਂ, ਦੂਜੇ ਸਾਧਨ ਤੋਂ। ਜਨਮ ਤੋਂ ਐਸੇ ਲੋਕ ਬਲਵਾਨ ਮਨ ਵਾਲੇ ਹੁੰਦੇ ਹਨ ਕਿ ਹੈਰਾਨ ਕਰ ਦੇਂਦੇ ਹਨ, ਪਰ ਏਹ ਲੋਕ ਬੜੇ ਦੁਰਲੱਭ ਹਨ, ਕਦੇ ਕਦੇ ਹੁੰਦੇ ਹਨ। ਜੋ ਲੋਕ ਚੋਟੀ ਦੇ ਬਲਵਾਨ ਮਨ ਵਾਲੇ ਹਨ ਉਹ 'ਮਹਾਂ ਪੁਰਖ' ਕਹੀਦੇ ਹਨ, ਜੋ ਜਨਮ ਤੋਂ ਐਸੇ ਹਨ ਉਹਨਾਂ ਦੇ ਕਰਤੱਵ ਸਮਝ ਵਿਚ ਨਹੀਂ ਪੈਂਦੇ। ਮੇਰਾ ਈਮਾਨ ਇਹ ਹੈ ਕਿ ਉਹ ਰੱਬ ਦੇ ਘੱਲੇ ਆਉਂਦੇ ਹਨ ਤੇ ਉਹਨਾਂ ਦਾ ਮਨ ਰਬ ਨਾਲ ਲੱਗਾ ਰਹਿੰਦਾ ਹੈ। ਜਿਸ ਤਰ੍ਹਾਂ ਤਾਰ ਦੇ ਇਕ ਸਿਰੇ ਤਣੁੰਕਾ ਦਿਓ ਤਾਂ ਧੁਨਿ ਉਪਜਦੀ ਹੈ, ਪਰ ਉਹ ਤਣੁੰਕੇ ਦੀ ਧੁਨਕਾਰ ਤਾਰ ਦੇ ਸਿਰੇ ਤੱਥ ਉਸ ਸਾਜ਼ ਵਿਚ ਸਾਰੇ ਜਾਂਦੀ ਹੈ ਸੁਰ ਹੋਈਆਂ ਤਰਬਾਂ ਵਿਚ। ਤਿਵੇਂ ਜੋ ਸਾਈਂ ਵਲੋਂ ਆਉਂਦਾ ਹੈ, ਉਹਦਾ ਮਨ ਰੱਬੀ ਇੱਛਾ ਸ਼ਕਤੀ ਦੀ ਧੁਨਕਾਰ ਦਾ ਅੰਤਲਾ ਸਿਰਾ ਹੁੰਦਾ ਹੈ। ਅਰਥਾਤ ਜੋ ਰੱਬ ਦੀ ਇੱਛਾ ਸ਼ਕਤੀ ਹੈ, ਚੇਸ਼ਟਾ ਯਾ ਹਰਕਤ ਤਾਂ ਉਹ ਕਰਦੀ ਹੈ, ਪਰ ਉਸ ਦੀ ਝੁਨਕਾਰ ਇਹਨਾਂ ਦੇ ਮਨ ਤੇ ਵੱਜਦੀ ਹੈ। ਇਹਨਾਂ ਦੇ ਮਨ ਫੇਰ ਰੱਬੀ ਬਲ ਦੇ ਕ੍ਰਿਸ਼ਮੇਂ ਦੱਸਦਾ ਹੈ। ਰੱਬ ਦੀ ਇੱਛਾ ਸ਼ਕਤੀ ਨੂੰ ਸਤਿਗੁਰ ਨੇ 'ਰਜ਼ਾ' ਆਖਿਆ ਹੈ, ਰਜ਼ਾ ਦਾ ਬਲ ਇਨ੍ਹਾਂ ਦੇ ਮਨ ਨੂੰ ਬਲ ਦੇਂਦਾ ਹੈ।

ਡੱਲਾ— ਇਹ ਗੁਰੂ ਜੀ ਕਿਸ ਤਰ੍ਹਾਂ ਹੋਏ।

ਅਜਮੇਰ ਸਿੰਘ— ਰੱਬੀ ਰੌ ਵਾਲੇ ਬੀ, (ਬਲ ਤੇ ਗਿਆਨ ਦੀ ਨਿਰਮਲਤਾ ਕਰਕੇ) ਕਈ ਦਰਜੇ ਦੇ ਹਨ। ਇਹ ਮਹਾਰਾਜ ਚੋਟੀ ਦੇ ਨਿਰਮਲ ਗਿਆਨੀ ਤੇ ਮਹਾਂ ਬਲੀ ਸੂਰੇ ਹਨ, ਜਿਨ੍ਹਾਂ ਦੀ ਇੱਛਾ ਸ਼ਕਤੀ ਸਾਈਂ ਦੀ ਰਜ਼ਾ ਨਾਲ ਸੁਰ ਹੋਈ ਹੋਈ ਹੈ। ਡੱਲਿਆ! ਕਦੇ ਕੋਈ ਸਤਾਰ, ਮੱਧਮ, ਡਿੱਠੀ ਹਈ?

ਡੱਲਾ— ਜੀ ਹਾਂ।

ਅਜਮੇਰ ਸਿੰਘ— ਡਿੱਠੀ ਤਾਂ ਸਭ ਨੇ ਹੈ, ਕਦੇ ਧਿਆਨ ਲਾ ਕੇ ਡਿੱਠੀ ਹਈ?

ਡੱਲਾ— ਹਾਂ, ਇਕ ਦਿਨ ਇਕ ਮਰਾਸੀ ਨੇ ਮੈਨੂੰ ਦਿਖਾਇਆ ਸੀ ਤਮਾਸ਼ਾ। ਉਸ ਨੇ ਵੱਡੀ ਤਾਰ ਉੱਤੇ, ਜਿਸ ਉੱਤੇ ਮਿਣਤੀ ਦੀ ਉਂਗਲ

ਰੱਖਦਾ ਹੈ ਤੇ ਮਿਜ਼ਰਾਬ ਵਾਲੀ ਉਂਗਲ ਨਾਲ ਤਣੁੱਕੇ ਮਾਰਦਾ ਹੈ, ਉਸ ਦੇ ਉੱਤੇ ਉਂਗਲ ਰੱਖ ਕੇ ਤਣੁੱਕਾ ਦਿੱਤੋ ਸੁ, ਤਾਂ ਮੈਂ ਕੀ ਡਿੱਠਾ ਕਿ ਉਸ ਦੀ ਉਂਗਲ ਇਕ ਪਿੱਤਲ ਦੀ ਸਰੀ ਜਹੀ ਤੇ ਸੀ, ਜਿਸ ਨੂੰ ਉਹ ਸੁੰਦਰੀ ਕਹਿੰਦਾ ਸੀ, ਇਹੋ ਜਿਹੀਆਂ 21 ਜਾਂ 22 ਸਰੀ ਸਤਾਰ ਉਤੇ ਥੋੜੇ ਥੋੜੇ ਫਰਕ ਉਤੇ ਸਨ ਤੇ ਮੈਨੂੰ ਕਹਿਣ ਲੱਗਾ, ਏਸ ਟਿਕਾਣੇ ਦਾ ਨਾਂ 'ਸਾ' ਹੈ ਤੇ ਫੇਰ ਜੋ ਹੇਠਾਂ ਨਿੱਕੀਆਂ ਤਾਰਾਂ ਸਨ, ਮੈਨੂੰ ਕਹਿਣ ਲੱਗਾ ਇਹਨਾਂ ਦਾ ਨਾਂ ਤਰਬਾਂ' ਹੈ। ਤੁਸੀਂ 'ਤਰਬਾਂ ਵੰਨੇ ਤੱਕੋ, ਜਾਂ ਮੈਂ ਨੀਝ ਲਾਈ ਧਿਆਨ ਨਾਲ, ਤਦ ਮੈਂ ਕੀ ਡਿੱਠਾ ਕਿ ਉਪਰ ਮਰਾਸੀ ਤਣੁੱਕਾ ਤਾਂ ਪਿਆ ਦਿੰਦਾ ਹੈ 'ਬਾਜ਼ ਦੀ ਸੁਰ' ਨੂੰ ਤੇ ਹੇਠਾਂ ਇਕ ਤਰਬ ਥੱਰ ਥੱਰ ਕੰਬਦੀ ਪਈ ਹੈ (ਵਜਾਉਣ ਵਾਲੇ ਸਾਜ਼ਾਂ ਦੀ ਸਿਰੇ ਦੀ ਤਾਰ ਨੂੰ ਬਾਜ਼ ਦੀ ਸੁਰ ਆਖਦੇ ਹਨ)। ਮੈਂ ਕਿਹਾ, ਓਇ ਮਰਾਸੀਆ! ਇਹ ਕੀ ਜਾਦੂ ਕੀਤਾ ਏ? ਟੁਨਕਾਰ ਕਿਤੇ ਮਾਰਦਾ ਹੈਂ, ਝਰਨਾਟਾਂ ਕਿਤੇ ਛੇੜਦਾ ਹੈਂ? ਤਾਂ ਮਰਾਸੀ ਬੋਲਿਆ, ਇਹ ਮੇਰੀ ਹੱਥ ਚਲਾਕੀ ਨਹੀਂ, ਰੱਬੀ ਅਸੂਲ ਹੈ ਕਿ ਧੁਨਿ ਜਦ ਕਿਸੇ ਆਸਰੇ ਤੋਂ ਨਿਕਲੇ ਤਾਂ ਓਸੇ ਟਿਕਾਣੇ ਉਹੋ ਜਿਹੇ ਖਿੱਚੇ ਹੋਏ ਟਿਕਾਣੇ ਨਾਲ ਸੁਰ ਹੋਏ ਥਾਂ ਥੱਰ ਥੱਰ ਕਰ! ਤੇ ਬੋਲ ਪੈਂਦੇ ਹਨ, ਇਹ ਕੁਦਰਤ ਦਾ ਨੇਮ ਹੈ। ਫੇਰ ਮੈਂ ਕਿਹਾ, ਇਹ ਜੋ ਤੂੰ ਤਰਬਾਂ ਦੀਆਂ ਖੂੰਟੀਆਂ ਦੇ ਕੰਨ ਮਰੋੜਦਾ ਹੈਂ, ਕਾਸ ਲਈ? ਕਹਿਣ ਲੱਗਾ, ਇਸ ਲਈ ਕਿ ਮੈਂ ਤਰਬਾਂ ਨੂੰ ਬਾਜ਼ ਦੀਆਂ ਸੁਰਾਂ ਨਾਲ ਸੁਰ ਕਰਦਾ ਹਾਂ, ਸੁਰ ਕਰਨ ਦਾ ਅਰਥ ਹੈ ਦੋ ਤਾਰਾਂ ਨੂੰ ਇਕੋ ਅਵਾਜ਼ ਕੱਢਣ ਦੇ ਟਿਕਾਣੇ ਦੀ ਖਿੱਚ ਦੇਣਾ। ਜਦੋਂ ਦੋਹਾਂ ਨੂੰ ਅੱਡੋ ਅੱਡ ਤਣੁੱਕਾ ਦਿਓ, ਤਦ ਜੋ ਧੁਨਿ ਨਿਕਲੇਗੀ ਉਹ ਇੱਕੋ ਹੋਵੇਗੀ, ਓਦੋਂ ਅਸੀਂ ਆਖਦੇ ਹਾਂ ਦੋਨੋਂ ਤਾਰਾਂ 'ਇਕ ਸੁਰ' ਹਨ ਤੇ ਜਦੋਂ ਇਹ ਇਕ-ਸੁਰਤਾ ਹੋਵੇਗੀ ਤਦ ਅਸੀਂ ਇਕ ਨੂੰ ਤਣੁੱਕਾ ਦਿਆਂਗੇ ਤਦ ਦੂਜੀ ਆਪੇ ਉਹੋ ਅਵਾਜ਼ ਦੇਵੇਗੀ, ਇੱਥੋਂ ਤਾਈਂ ਕਿ ਅੱਖਾਂ ਨਾਲ ਵੇਖੋ ਤਾਂ ਕੰਬਦੀ ਥੱਰਰ ਥੱਰਰ ਕਰਦੀ ਦਿੱਸੇਗੀ।

ਅਜਮੇਰ ਸਿੰਘ— ਸਾਂਈ ਜੀਵੀ ਬੱਸ! ਹੁਣ ਸਮਝ ਜਾਏਂਗਾ, ਰੱਬ ਨੂੰ ਮਿਥ ਲੈ ਕਿ ਉਸਦੀ ਮਰਜ਼ੀ ਜਿਸ ਨੂੰ 'ਰਜ਼ਾ' ਆਖਦੇ ਹਨ, ਇਕ ਬਾਜ਼ ਦੀ ਤਾਰ ਹੈ। ਮਿਣਤੀ ਅਰਥਾਤ ਗਿਆਨ ਤੇ ਖਿੱਚ, ਯਾ ਇਉਂ ਕਹੋ ਕਿ ਬਲ ਤੇ ਤਣੁੱਕਾ ਅਰਥਾਤ 'ਹੁਕਮ' ਓਸੇ ਵਿਚ ਵਰਤਦੇ ਹਨ ਤੇ ਇਧਰ

ਕੋਈ ਮਨ ਹੈ ਮਨੁੱਖ ਦਾ ਜੋ ਤੂੰ ਮਿਥ ਲੈ ਕਿ ਤਰਬ ਹੈ। ਹੁਣ ਜੋ ਤਰਬ 'ਰਜ਼ਾ' ਨਾਲ ਸੁਰ ਹੋਈ ਹੋਈ ਹੈ ਤਾਂ ਬੋਲੇਗੀ ਬਾਜ਼, ਪਰ ਨਾਲ ਬੋਲ ਪਵੇਗੀ ਇਹ ਤਰਬ। ਰਜ਼ਾ ਚਾਹੇਗੀ ਕਿ ਆਹ ਕੁਛ ਹੋਵੇ, ਤਦ ਰੱਬੀ ਸੁਰ ਨਾਲ ਸੁਰ ਹੋਏ ਮਨ ਦੀ ਇੱਛਾ ਸ਼ਕਤੀ ਨੂੰ ਹੋਵੇਗਾ ਗਿਆਨ ਕਿ ਆਹ ਕੁਛ ਹੋਣਾ ਹੈ ਤੇ ਉਹ ਇੱਛਾ ਕਰੇਗਾ ਕਿ ਹੋਵੇ ਆਹ ਕੁਛ ਤੇ ਉਹ ਕੁਛ ਹੋਵੇਗਾ ਜੋ ਰੱਬੀ ਰਜ਼ਾ ਵਿਚ ਸੀ, ਅਸੀਂ ਸਮਝਾਂਗੇ ਕਿ ਇਸ ਨੇ ਕੀਤਾ ਹੈ ਤੇ ਅਸਲ ਵਿਚ ਹੈ ਇਹ ਕਿ ਉਸ ਦਾ ਮਨ ਸੁਰ ਹੈ ਕਾਦਰ (ਅਨੰਤ) ਦੇ ਮਨ ਨਾਲ। ਜੋ ਜੋ ਕਾਦਰ ਦੀ ਰਜ਼ਾ 'ਚ ਹੁੰਦੀ ਹੈ ਸੋ ਕੁਛ ਉਸ ਦੀ ਮਰਜ਼ੀ ਉਸ ਦੀ ਇੱਛਾ ਸ਼ਕਤੀ ਕਰਦੀ ਹੈ। ਅਸੀਂ ਆਖਦੇ ਹਾਂ ਕਿ ਇਸ ਦੀ ਕਰਾਮਾਤ ਹੈ, ਇਸਦੀ ਸਿੱਧੀ ਹੈ, ਇਸ ਦਾ ਮੁਅਜਜ਼ਾ ਹੈ, ਇਸ ਦਾ ਪਰਚਾ ਹੈ, ਪਰ ਉਹ ਹੈ ਤਾਰ ਦੀ ਧੁਨਿ, ਜਿਸ ਦੀ ਆਂਸ਼ ਦਿੱਤੀ ਹੈ ਸੁਰ ਹੋਈ ਤਰਬ ਨੇ। ਪਰ ਮੈਂ ਇਹ ਗੱਲ ਪਵਿਤ੍ਰ ਮਨਾਂ ਦੀ ਕੀਤੀ ਹੈ, ਰੱਬ ਦੀ ਅਰਾਧਨਾਂ ਕਰਨ ਵਾਲਿਆਂ ਦੀ। ਬੀਰਾਰਾਧਨ ਵਾਲਿਆਂ ਦੀ ਗੱਲ ਹੋਰਵੇਂ ਹੁੰਦੀ ਹੈ।

ਡੱਲਾ-ਪਰ ਸੁਹਣਿਆਂ ਜੇ ਕਦੇ ਤਰਬ ਬੋਲ ਪਵੇ ਤਾਂ ਕੀਹ ਉਸ ਦੀ ਇਕਸੂਰਤਾ ਬਾਜ਼ ਦੀ ਤਾਰ ਉਤੇ ਉਹੋ ਜਿਹਾ ਚਾਹੇ ਬ੍ਰੀਕ ਅਸਰ ਨਹੀਂ ਕਰਦੀ ਤੇ ਉਹ ਉਹੋ ਸੁਰ ਨਹੀਂ ਬੋਲਦੀ?

ਅਜਮੇਰ ਸਿੰਘ-ਜ਼ਰੂਰ ਕਰਦੀ ਹੈ, ਜਦੋਂ ਰੱਬ ਨਾਲ ਜੁੜੇ ਦਿਲ, ਇਕਸੂਰ ਹੋਏ ਮਨ ਕਦੇ ਕਿਸੇ ਅਤਿ ਮਿਹਰ ਆਦਿ ਦੇ ਘਰ ਵਿਚ ਕੁਛ ਚਾਹੁੰਦੇ ਹਨ ਤਾਂ ਸਾਈਂ ਮਿਹਰ ਨਾਲ ਪੁਗ ਖੜੋਂਦਾ ਹੈ। ਯਥਾ :-

**ਠਾਕੁਰ ਮਹਿ ਦਾਸੁ ਦਾਸ ਮਹਿ ਸੋਇ॥**
(ਧਨਾ. ਮ. ੧)

**ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ॥**
(ਸ੍ਰੀ ਰਾ. ਰਵਿ.)

ਡੱਲਿਆ! ਸਾਫ ਹੈ ਕਿ ਹੋਰ ਸੌਖੀ ਕਰਕੇ ਆਖਾਂ?

ਡੱਲਾ— ਸਾਫ ਹੈ ਜੀ, ਠੰਢ ਪੈ ਗਈ ਹੈ, ਸੋਝੀ ਹੋ ਆਈ ਹੇ, ਪਰ ਨਾਲ ਤ੍ਰਿਸ਼ਨਾ ਹੋ ਆਈ ਹੈ ਕਿ ਮੈਂ ਕੀਟ ਕੀਕੂੰ ਐਸਾ ਹੋਵਾਂ?

ਅਜਮੇਰ ਸਿੰਘ— ਡਰ ਨਹੀਂ।

**'ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ॥'**
ਹੁੰਦਾ ਹੀ ਹੁੰਦਾ ਹੈ।

ਇਸ ਦੇ ਦੋ ਹੀ ਰਸਤੇ ਹਨ:-

**੧. 'ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ॥'**

ਜਿਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਹਨ ਇਨ੍ਹਾਂ ਨੇ ਨਦਰ ਤੋਂ ਪਾਈ ਹੈ। ਉਹ ਸਾਈਂ ਨਾਲ ਜਨਮ ਤੋਂ ਪਹਿਲਾਂ ਤੋਂ ਇਕ ਸੁਰ ਹਨ, ਜੈਸੇ ਗੁਰੂ ਜੀ ਨੇ ਆਪ ਦੱਸਿਆ ਹੈ:-

**'ਚੁਭੀ ਰਹੀ ਸ੍ਰੁਤ ਪ੍ਰਭੁ ਚਰਨਨ ਮਹਿੰ॥'**



ਇਹ ਨਹੀਂ ਪਤਾ ਕਿ ਉਨ੍ਹਾਂ ਤੇ ਮਿਹਰ ਕਿਉਂ ਹੈ? ਤੇ ਮਿਹਰ ਦਾ ਕਾਰਨ ਲੱਭੇ ਹੀ ਕਿਸ ਤਰ੍ਹਾਂ? ਬੱਸ ਹੈ ਜ਼ਾਣਨਾ ਕਿ ਉਹ ਮਿਹਰ ਪਾਤ੍ਰ ਹਨ, ਇਸੇ ਕਰਕੇ ਪੰਚਮ ਗੁਰੂ ਜੀ ਨੇ ਗੁਰ ਨਾਨਕ ਦੇਵ ਤੇ ਓਨ੍ਹਾਂ ਦੇ ਕਾਇਆਂ ਪਲਟੇ ਸਤਿਗੁਰਾਂ ਲਈ ਇਹ ਵਾਕ ਕਹੇ ਹਨ:-

**ਜਨਮ ਮਰਨ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥**
**ਜੀਅਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥**

ਡੱਲਾ— ਹੋਰ ਭੀ ਕਿਸੇ ਪਾਈ ਹੈ ਇਸ ਤਰ੍ਹਾਂ?

ਅਜਮੇਰ ਸਿੰਘ-ਬਹੁਤਿਆਂ ਪਾਈ, ਪਰ ਦਰਜੇ ਦਰਜੇ ਵਾਰ। ਪੂਰਨ ਤੌਰ ਤੇ ਪਾਈ ਹੈ ਏਹਨਾਂ ਦਸਾਂ ਸਤਿਗੁਰਾਂ ਨੇ, ਏਹਨਾਂ ਦਸਾਂ ਵਿਚ ਤੇ ਹੋਰਨਾਂ ਵਿਚ, ਫਰਕ ਹੈ ਤਾਂ ਪੂਰਨਤਾਈ ਵਿਚ।

ਡੱਲਾ— ਤਾਂ ਇਕ ਤਾਂ ਹੋਈ ਨਾ ਜਨਮ ਤੋਂ ਪ੍ਰਾਪਤ, ਜਿਸ ਦੇ ਅਸੀਂ ਜਾਣੂ ਨਹੀਂ ਤੇ ਦੂਜੀ?

ਅਜਮੇਰ ਸਿੰਘ— ਦੂਜੀ ਮਿਹਨਤ ਨਾਲ, ਘਾਲ ਨਾਲ, ਮੁਸ਼ੱਕਤ ਨਾਲ।

ਡੱਲਾ— ਕਿਵੇਂ?

ਅਜਮੇਰ ਸਿੰਘ—

**ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥**

**ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ॥**
**ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥**

ਇਹ ਪਤ ਦੀਆਂ ਪਵੜੀਆਂ ਹਨ, ਇਨ੍ਹਾਂ ਨਾਲ 'ਇੱਕ ਈਸ' ਈਸ਼੍ਵਰ ਨਾਲ, ਕੁਦਰਤ ਦੇ ਕਾਦਰ ਨਾਲ, ਜਿਸ ਦਾ ਨਾਉਂ ਈਸ਼੍ਵਰ ਹੈ, ਇਕ ਸੁਰ ਹੋਈਦਾ ਹੈ। ਉਹ ਤ੍ਰੀਕਾ ਹੈ ਇਸ ਇਕ ਜੀਭ ਨੂੰ ਲੱਖ ਜੀਭ ਕਰਨਾ ਤੇ ਫੇਰ ਸਾਈਂ ਦਾ ਨਾਮ ਸਿਮਰਨਾ ਤੇ ਫੇਰ ਇਕ ਗੇੜ ਵਿਚ ਲੱਖ ਗੇੜ ਦੇਣਾ।

ਡੱਲਾ— ਮੈਂ ਅਜੇ ਨਹੀਂ ਸਮਝਿਆ।

ਅਜਮੇਰ ਸਿੰਘ— ਪਰਮੇਸ਼ਰ ਦਾ ਨਾਮ ਜਪਣਾ, ਨਾਮ ਜਪਣ ਦੇ ਓਹੋ ਅਰਥ ਹਨ ਜੋ ਮਿਰਾਸੀ ਤੇ ਤੈਨੂੰ ਤਰਬ ਦਿਖਾਕੇ ਕਿਹਾ ਸੀ। ਧਿਆਨ ਕਰ, ਲਾ ਧਿਆਨ, ਜਮਾ ਧਿਆਨ, ਫੇਰ ਤੂੰ ਵੇਖੇਂਗਾ ਕਿ ਤਰਬ ਆਂਸ਼ ਦੇਂਦੀ ਹੈ? ਨਾਮ ਜਪਦਿਆਂ ਧਿਆਨ ਜੰਮਦਾ ਹੈ ਕਾਦਰ ਉਤੇ, ਜੰਮਦਾ ਜੰਮਦਾ ਧਿਆਨ ਪਿਆਰ ਵਿਚ ਜਾਂਦਾ ਹੈ। ਪਿਆਰ ਨਾਲ ਮਨ ਸੁਰ ਹੋ ਜਾਂਦਾ ਹੈ ਕਾਦਰ ਨਾਲ, ਮਨ ਸੁਰ ਹੋਇਆ ਬੋਲਦਾ ਹੈ-ਆਂਸ਼ ਦੇਂਦਾ ਹੈ-ਰੱਬੀ ਸੁਰਾਂ ਦੀ।

ਡੱਲਾ— ਤੇ ਤੁਸੀਂ ਕਿਹਾ ਸੀ ਫੁਰਨਾ ਰੋਕੋ?

ਅਜਮੇਰ ਸਿੰਘ— ਜਦ ਅਸੀਂ ਵਾਹਿਗੁਰੂ ਦੇ ਗੁਣਾਂ ਦਾ, ਉਸ ਦੇ ਪਿਆਰ ਦਾ, ਉਸ ਦੇ ਅੰਗ ਸੰਗ ਹੋਣ ਦਾ ਧਿਆਨ ਬਾਰ ਬਾਰ ਕਰਾਂਗੇ ਤਾਂ ਹੋਰ ਫੁਰਨੇ ਆਪੇ ਰੁਕਦੇ ਜਾਣਗੇ।

ਡੱਲਾ— ਠੀਕ।

ਅਜਮੇਰ ਸਿੰਘ— ਇਸ ਵਿਸ਼ੇ ਤੇ ਤੁਸੀਂ ਰੋਜ਼ ਸਤਿਗੁਰਾਂ ਦੇ ਮਹਾਂ ਵਾਕ ਸੁਣਦੇ ਹੋ, ਮੈਂ ਕੀ ਕੀ ਆਖਾਂ? ਧਿਆਨ ਦੇ ਕੇ ਸੁਣਿਆਂ ਕਰੋ ਤਾਂ ਸਫਲ ਹੋ ਜਾਓਗੇ।

ਡੱਲਾ— ਇਹ ਜੋ ਲੋਕ ਤਾੜੀਆਂ ਲਾਉਂਦੇ ਤੇ ਅੱਖਾਂ ਨੂਟ ਬੈਠਦੇ ਹਨ, ਮੈਂ ਸਮਝਦਾ ਸਾਂ ਇਹ ਧਿਆਨੀ ਹਨ।

ਅਜਮੇਰ ਸਿੰਘ— ਸਾਰੇ ਤਰਲੇ ਲੈ ਰਹੇ ਹਨ ਧਿਆਨ ਜੋੜਨ ਦੇ, ਕਿਉਂਕਿ ਧਿਆਨ ਦੇ ਜੰਮਣ ਨਾਲ ਹੀ ਮਨ ਦੀ ਏਕਾਗ੍ਰਤਾ ਹੈ, ਏਕਾਗ੍ਰ ਮਨ ਜਿਸ ਪਾਸੇ ਇੱਛਾ ਕਰੇਗਾ ਉਹ ਪਾਸਾ ਅਕਸਰ ਸਿੱਧ ਹੋ ਜਾਏਗਾ; ਇਸੇ ਨੂੰ

ਸਿੱਧੀ, ਇਸੇ ਨੂੰ ਕਰਾਮਾਤ ਭੀ ਆਖਦੇ ਹਨ। ਸਾਡਾ ਮਨ ਜੋ ਸਾਧਾਰਨ ਮਨ ਹੈ, ਕੁਦਰਤੀ ਤੌਰ ਤੇ ਇੰਨਾਂ ਬਲ ਰੱਖਦਾ ਹੈ ਕਿ ਅੱਖਾਂ ਖ਼ੁਹਲ ਲਵੇ ਤੇ ਮੀਟ ਲਵੇ, ਪਰ ਇਸ ਤੋਂ ਵਧੀਕ ਕੁਦਰਤ ਤੇ ਹਾਵੀ ਹੋਣ ਵਾਸਤੇ ਏਕਾਗ੍ਰਤਾ ਦੇ ਕਿਸੇ ਅਭਿਆਸ ਦੀ ਲੋੜ ਹੈ। ਜਿੰਨਾਂ ਜਿੰਨਾਂ ਕੋਈ ਮਨ ਨੂੰ ਏਕਾਗ੍ਰ ਕਰ ਲਊ, ਉੱਨਾਂ ਉਹ ਬਲਵਾਨ ਹੋਊ। ਜੋਗੀ ਲੋਕ ਕਲਜਾਨ ਲਈ ਨਹੀਂ, ਪਰ ਸਿੱਧੀਆਂ ਦੀ ਖ਼ਾਤਰ ਕਈ ਸਾਧਨ ਕਰਦੇ ਹਨ।

ਡੱਲਾ— ਮੈਨੂੰ ਇਕ ਗੱਲ ਸਮਝਾਓ। ਤੁਸੀਂ ਆਖਸੋ ਜੰਗਲ ਦਾ ਰਹਿਣ ਵਾਲਾ ਐਨਾ ਸਤਿਸੰਗ ਕਰਕੇ ਤੇ ਅਕਾਸ਼ ਤੱਕ ਖਿਆਲ ਦੀ ਉਡਾਰੀ ਲੈ ਕੇ ਫੇਰ ਹੇਠਾਂ ਸੰਸੇ ਦੀ ਉਜਾੜ ਵਿਚ ਆ ਪਿਆ ਹੈ, ਪਰ ਇਕੋ ਵੇਰ ਪਾਰ ਕਰ ਦਿਓ ਸੰਸੇ ਤੋਂ। ਮੈਂ ਆਪਣੇ ਸਤਿਗੁਰ ਦਾ ਹਾਲ ਤਾਂ ਸਮਝਿਆ ਕਿ ਓਹ ਜਨਮ ਮਰਨ ਰਹਿਤ ਹਨ, ਕਿਸੇ ਪੂਰਨ ਪਦ ਉਤੇ ਹਨ ਤੇ ਪਰਉਪਕਾਰ ਲਈ ਆਏ ਹਨ, ਅਰਥਾਤ ਸਾਨੂੰ ਜੀਅਦਾਨ ਦੇਣ ਤੇ ਰੱਬ ਨਾਲ ਮਿਲਾ ਦੇਣ। ਮਿਲਾ ਦੇਣਾ ਹੈ ਇਕ ਸੁਰ ਕਰ ਦੇਣਾ, ਰੱਬੀ ਅਾਂਸ਼ ਦੇ ਉਸ ਦਾਇਰੇ ਵਿਚ ਲਿਆ ਦੇਣਾ ਕਿ ਜਿਸ ਵਿਚ ਰਜ਼ਾ ਦੇ ਤਲੁੱਕੇ ਸਾਨੂੰ ਬੀ ਕੁਝ ਝਰਨਾਟ ਦੇਣ। ਜੀਅਦਾਨ ਬੀ ਮੈਂ ਸਮਝਿਆ ਹੈ, ਕਿ ਸਤਿਗੁਰ ਦੇ ਆਉਣ ਤੋਂ ਪਹਿਲਾਂ ਮੈਂ ਮੁਰਦਾ ਸਾਂ। ਹੁਣ ਮੇਰੇ ਅੰਦਰ ਜਿੰਦ ਦਾ ਰੁਮਕਾ ਹੈ, ਮੈਂ ਪ੍ਰਤੀਤ ਕਰਦਾ ਹਾਂ ਕਿ ਜਿੰਦ ਦਾ ਰੁਮਕਾ ਹੈ। ਕਰਾਮਾਤ ਜਿਸ ਪਰ ਮੈਂ ਹੈਰਾਨ ਸਾਂ, ਮੈਂ ਸਮਝੀ ਹੈ। ਇਹ ਅਸੰਭਵ ਸੰਭਵ ਨਹੀਂ ਹੁੰਦੇ। ਨਿਤਾਣੀਆਂ ਤੇ ਸਾਧਾਰਨ ਇੱਛਾ ਸ਼ਕਤੀਆਂ ਆਪਣੇ ਤੋਂ ਬਲਵਾਨ ਅਰ ਮਹਾਂ ਬਲੀ ਇੱਛਾਂ ਸ਼ਕਤੀਆਂ ਦੇ ਕਰਤੱਵ ਅਰ ਕ੍ਰਿਸ਼ਮੇ ਦੇਖਕੇ ਉਸ ਨੂੰ ਮੁਸ਼ਕਲ ਤੇ ਅਸੰਭਵ ਆਖਦੀਆਂ ਹਨ, ਅਸਲ ਵਿਚ ਉਹੋ ਅਸੂਲ ਕੰਮ ਕਰਦਾ ਹੈ ਕਿ ਮਨ ਹਾਵੀ ਹੈ ਉਪਰ ਕੁਦਰਤ ਦੇ। ਹੁਣ ਇਕ ਭਾਵਲ ਜੇਹੀ ਕੱਢ ਦਿਓ ਕਿ ਇਕ ਸਰੀਰ ਦੇ ਵਿਚ ਵੱਸਦੇ ਮਨ ਨੇ ਉਸ ਸਰੀਰ ਦੇ ਤਾਂ ਬੂਹੇ ਖੁਹਲ ਮੀਟ ਲਏ, ਉਸ ਨੂੰ ਨਸਾ, ਭਜਾ, ਲਿਟਾ, ਸੁਆ, ਬਿਠਾ ਲਿਆ, ਪਰ ਆਪਣੇ ਸਰੀਰ ਤੋਂ ਬਾਹਰ ਦੇ ਸਰੀਰਾਂ ਯਾ ਮਨਾਂ ਉਪਰ ਕਿਸ ਪ੍ਰਕਾਰ ਅਸਰ ਪਾ ਲੈਂਦਾ ਹੈ। ਮੈਂ ਇਹ ਸੰਸਾ ਨਹੀਂ ਕਰਾਂਗਾ ਕਿ ਅਸਰ ਨਹੀਂ ਪਾਉਂਦਾ, ਨਾ, ਮੈਂ ਤਾਂ ਇਹ ਪੁੱਛਦਾ ਹਾਂ ਕਿ ਕਿਸ ਪ੍ਰਕਾਰ ਅਸਰ ਪਾਉਂਦਾ ਹੈ?

ਅਜਮੇਰ ਸਿੰਘ— ਵਰਨਣ ਹੋ ਤਾਂ ਚੁਕਾ ਹੈ, ਪਰ ਹੋਰ ਖੁਹਲਦਾ ਹਾਂ। ਜਦੋਂ ਗੱਡੀ ਹੱਕਣੀ ਹੋਵੇ ਜਾਂ ਕੋਈ ਭਾਰ ਦੀ ਪੰਡ ਕਿਤੇ ਪੁਚਾਉਣੀ ਹੋਵੇ ਤਦ 'ਹੱਕਣ' ਤੇ 'ਚਾਉਣ' ਵਾਲਾ ਸਰੀਰ ਨਾਲ ਜਾਂਦਾ ਹੈ, ਇਹ ਹੈ ਨਾ ਸਰੀਰ ਦੀ ਤਾਕਤ ਦਾ ਨਿਜਮ, ਪਰ ਤੁਸਾਂ ਡਿੱਠਾ ਹੋਊ ਕਿ ਜਦੋਂ ਹੱਥ ਨੇ ਰੇੜ੍ਹ ਦਿੱਤਾ ਖਿੱਧੂ, ਤਦ ਸਰੀਰ ਬੈਠਾ ਰਿਹਾ ਆਪਣੇ ਟਿਕਾਣੇ ਪਰ ਖਿੱਧੂ ਪਹੁੰਚ ਗਿਆ ਦੂਰ ਟਿਕਾਣੇ, ਸਰੀਰ ਖਿੱਧੂ ਦੇ ਨਾਲ ਨਹੀਂ ਗਿਆ। ਸੋ ਇਹ ਬੀ ਤੁਸਾਂ ਡਿੱਠਾ ਕਿ ਇਸੇ 'ਸਰੀਰਕ ਤਾਕਤ' ਦਾ ਹੈ ਇਹ ਬੀ ਨਿਯਮ। ਭੁਲੇਵਾ ਨਾ ਪਵੇ। ਖਿੱਧੂ ਨੂੰ ਐਨੀ ਦੂਰ ਪੁਚਾਉਣਾ ਹੈ, ਖਿੱਧੂ ਨੂੰ ਜ਼ਰੂਰ ਪੁਚਾਉਂਦਾ, ਖਿੱਧੂ ਨੂੰ ਹੱਥ ਨਾਲ ਚੁਕ ਕੇ ਨਹੀਂ ਪੁਚਾਉਣਾ, ਬੈਠੇ ਬਿਠਾਏ ਪੁਚਾਉਣਾ ਹੈ, ਇਹ ਤਾਂ ਹੈਨ ਮਨ ਦੇ ਕੰਮ ਤੇ ਇੱਛਾ ਸ਼ਕਤੀ ਦੇ ਕਰਤੱਵਜ, ਪਰ ਜੋ ਰੇੜ੍ਹਾ ਦਿੱਤਾ ਹੈ ਸੋ ਹੱਥ ਨੇ ਤੇ ਜੋ ਤਾਕਤ ਦਿੱਤੀ ਹੈ ਇੱਛਾ ਸ਼ਕਤੀ ਦੇ ਤਾਬੇ ਸੋ ਹੱਥ ਨੇ। ਇਹ ਸਾਫ ਸਮਝਦੇ ਹੋ ਨਾ?

ਡੱਲਾ— ਜੀ ਹਾਂ।

ਅਜਮੇਰ ਸਿੰਘ— ਲਓ ਹੁਣ ਵਿਚਾਰ ਕਰੋ ਕਿ 'ਸਰੀਰੀ ਤਾਕਤ' ਦਾ ਇਕ ਨਿਯਮ ਹੋਰ ਸਿੱਧ ਹੋਯਾ ਕਿ ਖਾਸ ਹਾਲਤਾਂ ਵਿਚ ਆਪ ਇਕ ਟਿਕਾਣੇ ਬੈਠ ਕੇ ਇਕ ਸ਼ੈ ਨੂੰ ਦੂਰ ਪੁਜਾ ਸਕਦੀ ਹੈ। ਜਦੋਂ ਖਿੱਧੂ ਹਥੋਂ ਨਿਕਲ ਚੁਕਾ ਹੈ, ਸਰੀਰ ਦੀ ਤਾਕਤ, ਜੋ ਇਸ ਨੂੰ ਮਿਲ ਚੁਕੀ ਹੈ, ਅਗੇ ਕੰਮ ਕਰ ਰਹੀ ਹੈ। ਇਸੇ ਤਰ੍ਹਾਂ 'ਇੱਛਾ ਸ਼ਕਤੀ' ਵਿਚ ਇਕ ਨਿਯਮ ਹੈ ਕਿ ਜਿਸ ਸ਼ਰੀਰ ਵਿਚ ਬੈਠੀ ਹੈ ਉਸ ਤੇ ਹਾਵੀ ਹੈ ਤੇ ਉਸ ਨੂੰ ਸੰਭਾਲਦੀ ਟੋਰਦੀ ਹੈ, ਪਰ ਦੂਸਰੀ ਤਾਕਤ ਉਸ ਵਿਚ ਇਹ ਬੀ ਹੈ ਕਿ ਸਰੀਰ ਤੋਂ ਬਾਹਰ ਬੀ ਅਸਰ ਪਾ ਲਵੇ।

ਡੱਲਾ— ਸਾਈਂ ਜੀਵੀ, ਇਹੋ ਮੁਸ਼ਕਲ ਹੱਲ ਕਰੋ ਨਾ?

ਅਜਮੇਰ ਸਿੰਘ— ਤੁਸਾਂ ਨੂੰ ਯਾਦ ਹੈ ਕਿ ਗੱਲਾਂ ਕਰਦੇ ਤੁਸੀਂ ਦੱਸ ਆਏ ਸਾਓ ਕਿ ਤੁਸੀਂ ਇਕ ਦਿਨ ਕਿਸੇ ਨੂੰ ਕਿਸੇ ਨਵੇਂ ਟਿਕਾਣੇ, ਜਿਸ ਦਾ ਘੋੜਾ ਜਾਣੂੰ ਨਹੀਂ ਸੀ, ਘੋੜੇ ਚੜ੍ਹਕੇ ਮਿਲਣ ਗਏ ਸੇ। ਜਿਸ ਨੂੰ ਮਿਲਣਾ ਸੀ ਉਸ ਦੇ ਮਿਲਣ ਦੀ ਤਾਂਘ ਵਿਚ ਤੁਸੀਂ ਐਨੇ ਲੀਨ ਸਾਓ ਕਿ ਮੋੜ ਤੇ ਜਾ ਕੇ ਘੋੜੇ ਦੀ ਰਾਸ ਮੋੜਨੀ ਵੀ ਭੁੱਲ ਗਏ ਸਾਓ, ਪਰ ਘੋੜਾ ਆਪੇ ਮੋੜ ਮੁੜ ਪਿਆ ਸੀ। ਸੋ ਗੱਲ ਕੀਹ ਸੀ? ਤੁਹਾਡੇ ਮਨ ਦੀ ਇੱਛਾ ਸ਼ਕਤੀ

ਨੇ ਘੋੜੇ ਦੇ ਮਨ ਤੇ ਹਾਵੀ ਹੋ ਕੇ ਉਸ ਨੂੰ ਮੋੜ ਲਿਆ। ਤੁਹਾਡੇ ਹੱਥਾਂ ਨੇ ਰਾਸ ਨਹੀਂ ਮੋੜੀ, ਸਰੀਰਕ ਕਰਤੱਵ ਨਹੀਂ ਹੋਇਆ, ਪਰ ਘੋੜਾ ਮੁੜ ਪਿਆ। ਦੱਸੋ ਕੌਣ ਹੇਤੂ ਸੀ ਜਿਸ ਨੇ ਘੋੜੇ ਨੂੰ ਮੋੜਿਆ? ਤੁਹਾਡਾ ਮਨ ਆਪੇ ਘੋੜੇ ਦੇ ਮਨ ਨੂੰ ਮੋੜ ਰਿਹਾ ਸੀ, ਘੋੜੇ ਨੇ ਤੁਹਾਡੀ ਮਨ ਦੀ ਸ਼ਕਤੀ ਦੇ ਅੱਗੇ ਮੋੜਾ ਖਾਧਾ।

ਡੱਲਾ— (ਸਾਹ ਲੈ ਕੇ) ਠੀਕ ਹੈ।

ਅਜਮੇਰ ਸਿੰਘ— ਕਦੇ ਐਸਾ ਹੋਇਆ ਹੈ ਕਿ ਤੁਸੀਂ ਪਰਦੇਸ ਗਏ ਹੋ, ਫੇਰ ਘਰ ਪਰਤੇ ਹੋ, ਘਰ ਆਏ ਹੋ ਸਾਰੀਆਂ ਨਾਰਾਂ, ਪੁਤ੍ਰ, ਨੌਕਰ ਸੁੱਤੇ ਪਏ ਹਨ; ਪਰ ਨਿੱਕੀ ਵਹੁਟੀ ਬਾਰੀ ਦੇ ਵਿਚ ਬੈਠੀ ਰਸਤਾ ਤੱਕ ਰਹੀ ਹੈ। ਦੀਵਾ ਬਾਰੀ ਦੇ ਬਾਹਰ ਦੇ ਜਾਲੇ ਵਿਚ ਰਸਤੇ ਤੇ ਚਾਨਣਾ ਪਾ ਰਿਹਾ ਹੈ। ਤੁਸਾਂ ਲਈ ਪ੍ਰਸ਼ਾਦ, ਪਾਣੀ, ਪਲੰਘ ਤਿਆਰ ਹੈ। ਤੁਸਾਂ ਪੁੱਜ ਕੇ ਹੈਰਾਨ ਹੋ ਕੇ ਪੁੱਛਿਆ ਹੈ ਕਿ ਭਾਗਵਾਨੇ! ਤੈਨੂੰ ਕਿਸ ਤਰ੍ਹਾਂ ਪਤਾ ਲਗਾ ਸੀ ਕਿ ਮੈਂ ਅੱਜ ਰਾਤ ਅੱਪੜਨਾ ਹੈ? ਤਾਂ ਅੱਗੋਂ ਉੱਤਰ ਮਿਲਿਆ ਹੋਵੇ ਕਿ ਅੱਜ ਆ-ਮੁਹਾਰੇ ਮੇਰਾ ਦਿਲ ਕਹਿੰਦਾ ਸੀ ਕਿ ਤੁਸੀਂ ਆਓਗੇ, ਮੈਂ ਬਥੇਰਾ ਆਖਦੀ ਸਾਂ ਵਹਿਮ ਹੈ, ਪਰ ਮਨ ਚੰਦ੍ਰਾ ਘੜੀ ਮੁੜੀ ਕਹਿੰਦਾ ਸੀ-ਨਹੀਂ, ਆ ਰਹੇ ਹਨ, ਦੇਖੋ ਮਨ ਭਾਗੋ ਭਰਿਆ ਸੱਚਾ ਨਿਕਲਿਆ।

ਡੱਲਾ— ਇਸ ਤਰ੍ਹਾਂ ਇਕ ਤੋਂ ਵਧੀਕ ਵਾਰ ਹੋਇਆ ਹੈ।

ਅਜਮੇਰ ਸਿੰਘ— ਇਕ ਗੱਲ ਹੋਰ ਜ਼ਰੂਰ ਹੋਈ ਹੋਊ। ਕੀਕੂੰ? ਤੁਸਾਂ ਦੇ ਅਤਿ ਪਿਆਰ ਵਿਚ ਵਹੁਟੀ ਖਿੱਚੀ ਪਈ ਸੀ, ਤੁਸੀਂ ਬੀ ਘੋੜੇ ਤੇ ਚੜ੍ਹੇ ਘਰ ਮੁੜੇ ਆਉਂਦੇ ਉਸੇ ਦੇ ਪਿਆਰ ਵਿਚ ਬਹੁਤ ਖਿੱਚੇ ਹੋਏ ਆ ਰਹੇ ਸੀ। ਮਨ ਮੁੜ ਮੁੜ ਉਸੇ ਦੇ ਪਿਆਰ ਰੋੜ੍ਹੇ ਵਿਚ ਆ ਰੁੜ੍ਹਦਾ ਸੀ ਤੇ ਤੀਬ੍ਰਤਾ ਹੁੰਦੀ ਸੀ ਕਿ ਉਡਕੇ ਪਹੁੰਚਾਂ। ਕਈ ਵੇਰ ਵਹੁਟੀ ਦੀ ਸੂਰਤ ਅੱਖਾਂ ਅਗੇ ਲੰਘਦੀ ਹੋਊ; ਕਈ ਵੇਰ ਪਿਆਰ ਨਾਲ ਝਰਨਾਟ ਛਿੜ ਜਾਂਦੀ ਹੋਊ।

ਡੱਲਾ— ਠੀਕ ਹੈ।

ਅਜਮੇਰ ਸਿੰਘ— ਸੋ ਫੇਰ ਸਮਝ ਲਓ ਕਿ ਤੁਹਾਡੇ ਮਨ ਦਾ ਭਾਵ ਤੁਹਾਡੇ ਸਰੀਰ ਤੋਂ ਬਾਹਰ ਤੇ ਦੂਰ ਬੈਠੀ ਇਸਤ੍ਰੀ ਦੇ ਮਨ ਤੇ ਤੁਹਾਡੇ ਪਹੁੰਚਣ ਦਾ ਪਤਾ ਦੇ ਰਿਹਾ ਸੀ। ਤੁਹਾਡੀ ਇੱਛਾ ਸ਼ਕਤੀ ਤੁਹਾਡੇ ਸਰੀਰ ਤੋਂ ਬਾਹਰ ਕੰਮ ਕਰ ਰਹੀ ਸੀ, ਪਰ ਅਸਰ ਉਸ ਵੇਲੇ ਪਾ ਸਕੀ; ਜਿਸ

ਵੇਲੇ ਕਿ ਤੁਹਾਡਾ ਅਤੇ ਤੁਹਾਡੀ ਇਸਤ੍ਰੀ ਦਾ ਮਨ 'ਇਕ ਝਰਨ' ਵਿਚ ਆਏ ਅਰਥਾਤ ਦੋਵੇਂ ਮਨ ਪਿਆਰ ਦੀ ਬਹੁਲਤਾ ਵਿਚ ਇਕ ਝਰਨਾਟ ਵਿਚ ਆ ਗਏ। ਇਸ ਦਾ ਕਾਰਨ ਖਿਆਲ ਕਰੋ ਹੋਇਆ ਕੀ? ਦੋਹਾਂ ਦੇ ਧਿਆਨ ਨੇ ਪਰਸਪਰ ਲੱਗਕੇ ਦੁਹਾਂ ਮਨਾਂ ਵਿਚ 'ਇਕ ਝਰਨਾਟ' ਛੇੜੀ, ਸੋ ਅਸਰ ਪੈ ਗਿਆ ਤੁਹਾਡੀ ਇੱਛਾ ਸ਼ਕਤੀ ਦਾ ਤੇ ਅਗੰਮ ਵਾਚ ਲਿਆ ਤੁਹਾਡੀ ਇਸਤ੍ਰੀ ਨੇ। ਹੁਣ ਇਹ ਸੰਭਵ ਸੀ, ਪਰ ਪਿਆਰ ਨਾਲ-ਹਾਂ ਧਿਆਨ ਵਿਚ ਜੁੜ ਗਏ ਮਨਾਂ ਲਈ। ਇਹ ਅਸੰਭਵ ਹੈ, ਖਿੰਡੇ ਤੇ ਕਦੇ ਨਾ ਜੁੜੇ ਮਨਾਂ ਲਈ। ਜੋ ਮਨ ਪਰਸਪਰ ਜੁੜਦੇ ਹਨ, ਚਾਹੋ ਕਦੇ ਤੇ ਕਿਵੇਂ ਜੁੜਨ, ਓਹ ਇਕ ਦੂਜੇ ਤੇ ਅਸਰ ਪਾਉਂਦੇ ਹਨ। ਜੋ ਮਨ ਕੁਦਰਤ ਦੇ ਮਹਾਨ ਤੇ 'ਸਾਂਝੇ ਮਨ' (ਕਾਦਰ) ਨਾਲ ਜੁੜਦੇ ਹਨ, ਓਹ ਜੁੜੇ ਹਨ ਸਾਰੇ ਬ੍ਰਹਮੰਡ ਦੇ ਮਨਾਂ ਨਾਲ ਤੇ (ਜੁੜਨ ਦੀ ਸ਼ਕਤੀ ਅਨੁਸਾਰ) ਅਸਰ ਪਾਉਂਦੇ ਹਨ ਸਾਰੇ ਮਨਾਂ ਤੇ, ਸਾਰੀ ਕੁਦਰਤ ਉੱਤੇ। ਜੇ ਤੁਸੀਂ ਚਾਹੋ ਕਿ ਹਾਵੀ ਹੋ ਜਾਵੇ ਕਿਸ ਸ਼ਕਤੀ ਵਿਚ ਤਾਂ ਸਾਧਨ ਕਰੋ ਇਕਾਗ੍ਰਤਾ ਦੇ। ਜਿਸ ਤਰ੍ਹਾਂ ਸਾਧਿਆਂ ਸਰੀਰ ਦੀ ਤਾਕਤ ਹਾਵੀ ਹੋ ਜਾਂਦੀ ਹੈ ਦੂਸਰੇ ਮਨਾਂ ਤੇ, ਕੁਦਰਤ ਉੱਤੇ। ਪਰਤਾਵਾ ਕਰਨਾ ਹੈ ਤਾਂ ਇਕ ਟੁਰੀ ਜਾਂਦੀ ਕੀੜੀ ਵਲ ਧਿਆਨ ਨਾਲ ਤੱਕੋ ਤੇ ਖਿਆਲ ਨੂੰ ਹੋੜਕੇ ਅੰਦਰੋਂ ਚਾਹੋ ਕਿ ਕੀੜੀ ਫਲਾਣੇ ਪਾਸੇ ਟੁਰੇ। ਤੁਸੀਂ ਕੀਹ ਤੱਕੋਗੇ ਕਿ ਜਿਸ ਕੀੜੀ ਨੂੰ ਤੁਹਾਡੀ ਸ਼ਰੀਰ ਦੀ ਇਕ ਉਂਗਲ ਮਲ ਸਕਦੀ ਹੈ, ਉਹ ਆਪਣੇ ਰਾਹੇ ਟੁਰਦੀ ਹੈ ਤੇ ਤੁਹਾਡੇ ਮਨ ਦੀ ਸ਼ਕਤੀ ਅੱਗੇ ਨਹੀਂ ਝੁਕਦੀ, ਪਰ ਜੇ ਤੁਸੀਂ ਹਰ ਰੋਜ਼ ਏਹੀ ਅਭਿਆਸਾ ਕਰੋ ਤਾਂ ਕੁਛ ਦਿਨ ਬਾਦ ਕੀਤੀ ਤੁਹਾਡੀ ਮਨ ਦੀ ਹਰਕਤ ਦੇ ਮਗਰ ਟੁਰੇਗੀ। ਤੁਸੀਂ ਦੋ ਜੌਂ ਵੱਖੋ ਵੱਖ ਠੀਕਰੀਆਂ ਵਿਚ ਬੀਜੋ, ਉੱਗ ਪਿਆਂ ਤੇ ਇਕ ਵਲ ਤੱਕੋ ਹੀ ਨਾ, ਦੂਸਰੇ ਨੂੰ ਇਕ ਘੜੀ ਰੋਜ਼ ਬੈਠਕੇ ਉੱਚੀ ਉੱਚੀ ਆਖੋ ਛੇਤੀ ਵਧ, ਛੇਤੀ ਵਧ। ਤੁਸੀਂ ਦਸ ਵੀਹ ਦਿਨ ਬਾਅਦ ਕੀਹ ਦੇਖੋਗੇ ਕਿ ਦੂਸਰਾ, ਅਰਥਾਤ ਤੁਹਾਡਾ ਧਿਆਨ ਲੈਣ ਵਾਲਾ ਜੌਂ, ਪਹਿਲੇ ਤੋਂ ਵਧੀਕ ਵਧ ਗਿਆ ਹੈ। ਘਾਹ ਦੇ ਤੀਲੇ ਤੇ ਕੀੜੀ ਕੀਹ, ਮੈਂ ਹਾਥੀਆਂ ਨੂੰ ਮਨੁੱਖ ਦੀ ਮਰਜ਼ੀ ਦੇ ਮਗਰ ਟੁਰਦੇ ਡਿੱਠਾ ਹੈ। ਅਭਿਆਸ ਵਾਲੇ ਪੁਰਖਾਂ ਦੀ ਇੱਛਾ ਸ਼ਕਤੀ ਦੇ ਅੱਗੇ ਸ਼ੇਰਾਂ ਦੇ ਮਨ ਝੁਕੇ ਹਨ, ਰੋਗੀ ਰਾਜ਼ੀ ਹੋਏ ਹਨ ਤੇ ਬਿਪਤਾਂ ਦੂਰ ਹੋਈਆਂ ਹਨ।

ਡੌਲਾ-ਹੁਣ ਮੇਰੀ ਨਿਸ਼ਾ ਖ਼ਾਤਰ ਹੋ ਗਈ ਹੈ। ਪਰ ਇਕ ਸੰਸੇ ਦਾ ਰੇਤ ਕਿਣਕਾ ਰੜਕਦਾ ਹੈ, ਉਹ ਕੱਢ ਦਿਓ, ਡੇਰ ਤੁਹਾਨੂੰ ਬਹੁਤ ਲੱਗ ਚੁਕੀ ਹੈ। ਸੋ ਮੈਂ ਥੋੜੇ ਵਿਚ ਆਖਦਾ ਹਾਂ। ਲਿਖਿਆ ਹੈ:-

**'ਧਿਗੁ ਸਿਧੀ ਧਿਗੁ ਕਰਮਾਤਿ॥'**

ਗੁਰੂ ਨਾਨਕ ਦੇਵ ਜੀ ਨੇ ਸਿਧਾਂ ਨੂੰ ਕਿਹਾ ਸੀ:-

**'ਬਾਝਹੁੰ ਸੱਚੇ ਨਾਮ ਦੇ ਹੋਰ ਕਰਾਮਾਤਿ ਅਸਾਥੇ ਨਾਹੀਂ'।**

ਇਹ ਕੀ ਗਲ ਹੈ? ਜੋ ਸ਼ੈ ਧ੍ਰਿਗ ਹੈ ਉਹ ਗੁਰੂ ਸਾਹਿਬ ਆਪ ਕਿਉਂ ਰੱਖਦੇ ਹਨ? ਜੋ ਸ਼ੈ ਗੁਰੂ ਜੀ ਆਖਦੇ ਹਨ ਸਾਡੇ ਪਾਸ ਨਹੀਂ, ਉਹ ਫੇਰ ਉਹਨਾਂ ਪਾਸ ਹੈ, ਕਿਉਂ?

ਅਜਮੇਰ ਸਿੰਘ— (ਹੱਸ ਕੇ) ਡੌਲਿਆ! ਅਜੇ ਤਾਂ ਸਮਾਂ ਸਾਧਾਰਣ ਹੈ, ਤਦ ਇੰਨੇ ਸੰਸੇ ਹਨ। ਗੁਰੂ ਜੀ ਆਖਦੇ ਹਨ ਸਮਾਂ ਤਰਕ ਵਿਵੇਕ ਦਾ ਇੰਨਾਂ ਆਵੇਗਾ ਕਿ ਸੰਸਾ ਰਾਜ ਕਰੇਗਾ। ਤਦੋਂ ਜੀਉਂਦੇ ਮਨਾਂ ਦਾ ਕਾਲ ਪੈ ਜਾਣ ਦਾ ਡਰ ਹੈ। ਖ਼ੈਰ! ਉੱਤਰ ਸੁਣੋਂ-ਇਹ ਸਿੱਧ ਹੋ ਗਿਆ ਕਿ ਕਰਾਮਾਤ ਹੈ, ਇਹ ਮਨ ਦੀ 'ਇੱਛਾ ਸ਼ਕਤੀ' (ਮਾਨਸਿਕ ਸੱਭਜਾ) ਦੇ ਕਰਤੱਵ ਹਨ, ਜੋ ਕੁਦਰਤੀ ਹਨ ਤੇ ਵਧੀ ਹੋਈ ਤਾਕਤ ਦੇ ਕ੍ਰਿਸ਼ਮੇ ਹਨ, ਅਸੰਭਵ ਨਹੀਂ, ਮੂਰਖਾਂ ਦੇ ਖਿਆਲ ਨਹੀਂ।

ਹੁਣ ਪਿੱਛੇ ਮੁੜੋ ਤਾਂ ਪਤਾ ਲੱਗੇਗਾ ਕਿ ਇਹ ਧ੍ਰਿਗ ਕਿਉਂ ਹੈ।

ਜਦੋਂ ਅਭਿਆਸ ਕਰਕੇ ਮਨ ਇਕਾਗ੍ਰ ਕੀਤਾ ਮਨ ਬਲਵਾਨ ਹੋ ਗਿਆ। ਬਲਵਾਨ ਮਨ ਸੁਭ ਕੰਮ ਕਰਦਾ ਹੈ, ਖੇਡਾਂ ਕਰਦਾ ਨਹੀਂ ਸ਼ੋਭਦਾ, ਕਿਉਂਕਿ ਵਧੀਕ ਬਲਵਾਨ ਹੋਕੇ ਮਨ ਸ਼ੁਭ ਕੰਮ ਕਰੇ ਤਾਂ ਜੋਗ ਹੈ, ਤਮਾਸ਼ੇ ਕਰੇ ਤਾਂ ਅਸ਼ੋਭਨੀਕ ਹੈ। ਫੇਰ ਮਨ ਵਿਚ ਤਾਕਤ ਹੈ, ਜਿਸ ਨਾਲ ਕਿ ਉਹ ਕੰਮ ਕਰਦਾ ਹੈ, ਪਰ ਮਨ ਵਿਚ ਰੁਚੀਆਂ ਹਨ ਭੋਗ ਦੀਆਂ, ਜਿਸ ਤਰ੍ਹਾਂ ਪਸ਼ੂਆਂ ਵਿਚ ਰੁਚੀ ਹੈ ਭੋਗ ਦੀ, ਪਰ ਸੋਝੀ ਨਹੀਂ ਕਿ ਚੰਗਾ ਮਾੜਾ ਕੀ ਹੈ ਤੇ ਰੋਕ ਨਹੀਂ ਕਿ ਮਾੜੇ ਤੋਂ ਕਿਵੇਂ ਵਰਜਨਾ ਹੈ? ਇਸ ਤਰ੍ਹਾਂ ਇਨਸਾਨ ਦੇ ਮਨ ਵਿਚ ਤ੍ਰੈ ਵਸਤਾਂ ਹਨ।

1. ਰੁਚੀ, ਇਹ ਜਾਨਵਰਾਂ ਨਾਲ ਸਾਂਝੀ ਹੈ। ਜਾਨਵਰ ਤੇ ਇਨਸਾਨ ਦੋਹਾਂ ਵਿਚ 'ਰੁਚੀ' ਹੈ ਇਕੋ ਜੇਹੀ। 2. ਸੋਝੀ, ਕਿ ਇਹ ਰੁਚੀ ਚੰਗੀ

ਹੈ ਕਿ ਮਾੜੀ। ਇਹ ਸੋਝੀ ਇਨਸਾਨ ਦੇ ਮਨ ਵਿਚ ਹੀ ਹੈ। 3. ਕਾਬੂ, ਅਰਥਾਤ ਵਸੀਕਾਰ ਹੈ ਉਸ ਰੁਚੀ ਨੂੰ ਜੋ ਮਾੜੀ ਹੈ ਰੋਕ ਲੈਣ ਦਾ ਤੇ ਭੋਗ ਤੱਕ ਅੱਪੜਨ ਤੋਂ ਬਚਾ ਲੈਣ ਦਾ। ਇਹ ਸ਼ੈ ਬੀ ਇਨਸਾਨ ਵਿਚ ਹੀ ਹੈ।

ਸੋ ਆਦਮੀ ਪਾਸ ਰੁਚੀ ਹੈ, ਪਰ ਰੁਚੀ ਦੀ ਪਰਖ ਵਾਲੀ ਸੋਝੀ ਹੈ ਤੇ ਪੁਰਖ ਵਿਚ 'ਮਾੜੀ' ਆਈ ਵਲੋਂ ਰੁਕਣ ਦਾ ਕਾਬੂ ਹੈ। ਏਹ ਤ੍ਰੈਹਾਂ ਦਾ ਸੰਗਮ ਕਿਉਂ ਹੈ? ਇਸ ਲਈ ਕਿ ਇਨਸਾਨ ਨੇ ਤ੍ਰੱਕੀ ਕਰਨੀ ਹੈ ਤੇ ਕੀਤੀ ਵੀ ਹੈ। ਮਨ ਦੀ ਮੰਜ਼ਲ ਜਿੱਥੇ ਅੱਪੜਨਾ ਹੈ, ਬੜੀ ਉੱਚੀ ਹੈ ਤੇ ਉਹ ਸਾਰੀ ਕੁਦਰਤ ਤੇ ਹਾਵੀ ਹੋ ਜਾਣਾ ਤੇ ਸਾਰੇ ਅਸਰਾਂ ਨੂੰ ਕਬੂਲ ਕਰਨ ਵਾਲੀ ਅਵਸਥਾ ਤੋਂ ਉੱਚਾ ਉਠਣਾ ਹੈ। ਉਠਕੇ ਕਿਸੇ ਅਤਿ ਉੱਚੇ, ਪਰ ਸੁਆਦਲੇ ਟਿਕਾਣੇ ਟਿਕਣਾ ਹੈ, ਜਿਸ ਨੂੰ ਅਭੈ ਕਹਿੰਦੇ ਹਨ, ਅਰਥਾਤ ਸਰਬ ਭੈਆਂ, ਸਾਰੇ ਅਸਰਾਂ ਤੋਂ ਨਿਕਲਕੇ ਅਸਰ ਨਾ ਕਬੂਲਣ ਵਾਲੇ ਬਣ ਜਾਣਾ ਹੈ। ਕਿਸੇ ਦੇ ਹਾਵੀ ਪਨੇ ਅਰ ਭਾਰੂ ਹੋਣ ਅੱਗੇ ਦਬੇਲ ਹੋ ਜਾਣ ਤੋਂ ਸੁਤੰਤਰ ਹੋ ਜਾਣਾ ਹੈ। ਇਹ ਹੈ ਮੇਅਰਾਜ (ਚੋਟੀ) ਜਿੱਥੇ ਅੱਪੜਨਾ ਹੈ ਅਸਾਂ। ਉਸ ਦਾ ਰਸਤਾ ਹੈ:- ਇਕਾਗ੍ਰਤਾ, ਟਿਕਾਉ। ਇਹ ਇਕਾਗ੍ਰਤਾ ਤੇ ਟਿਕਾਉ ਮਨ ਦੀ ਰੁਚੀ ਕਰਕੇ ਦੋ ਸ਼ਕਲਾਂ ਅਖਤਿਆਰ ਕਰ ਸਕਦਾ ਹੈ, ਅਰਥਾਤ ਮਨ ਦੀ ਰੁਚੀ ਦੀਆਂ ਦੋ ਹਾਲਤਾਂ ਹਨ:-

1. ਤ੍ਰਿਸ਼ਨਾਂ। 2. ਲਿਵ।

'ਤ੍ਰਿਸ਼ਨਾ' ਹੈ, ਜੋ ਚੰਗਾ ਲੱਗੇ, ਜਿਸ ਵਲ ਰੁਚੀ ਜਾਵੇ ਉਸ ਨੂੰ ਲੈਣ ਦੀ ਇੱਛਾ।

'ਲਿਵ' ਹੈ, ਜੋ ਚੰਗਾ ਲਗੇ ਪਹਿਲਾਂ ਉਸ ਨੂੰ ਸੋਝੀ ਨਾਲ ਛਾਣਨਾ ਤੇ 'ਵਸੀਕਾਰ' ਜਾਂ ਕਾਬੂ ਨਾਲ ਜੇ ਮਾੜਾ ਹੈ ਤਾਂ ਵਰਜਣਾ। ਅੰਤ ਸਭ ਵਾਸ਼ਨਾਂ ਤੋਂ ਨਿਰਇੱਛਾ ਹੋਕੇ 'ਆਪੇ' ਵਿਚ ਟਿਕਣਾ ਤੇ ਅਨੰਤ ਵਿਚ ਟੁੱਭਾ ਲਾਉਣਾ।

ਹੁਣ ਸਭ ਤੋਂ ਚੰਗਾ ਹੈ ਮੇਰੇ ਉਪਰ ਕਹੇ 'ਪਦ' ਵਿਚ ਅੱਪੜਨਾ। ਇਹ ਪਦ ਅੰਤ ਹੈ, ਫਲ ਹੈ, ਸਿੱਟਾ ਹੈ 'ਲਿਵ' ਵਾਲੇ ਮਨਦੀ ਰੁਚੀ ਦਾ। ਇਹ ਤ੍ਰਿਸ਼ਨਾ ਵਾਲੇ ਮਨ ਦੀ ਰੁਚੀ ਦਾ ਸਿੱਟਾ ਨਹੀਂ ਹੈ। ਤ੍ਰਿਸ਼ਨਾਂ ਮਨ ਨੂੰ ਲੰਪਟ ਕਰਦੀ ਹੈ ਭੋਗਾਂ ਨਾਲ, ਲਿਵ ਭੋਗਾਂ ਤੋਂ ਸੁਤੇ ਵੈਰਾਗ ਕਰਾਉਂਦੀ

ਹੈ ਤੇ ਉਹਨਾਂ ਤੋਂ ਉੱਚਾ ਲੈ ਜਾਂਦੀ ਹੈ, ਆਪੇ ਨੂੰ ਆਪੇ ਵਿਚ ਜੋੜਕੇ ਉੱਚਾ। ਸੋ ਤੁਸਾਂ ਸਮਝ ਲਿਆ ਹੋਊ ਕਿ ਏਕਾਗ੍ਰਤਾ ਦੇ ਸਾਧਨ ਸਭ ਤ੍ਰਿਸ਼ਨਾ ਤੋਂ ਉੱਚੇ ਹੋਕੇ ਪਰਮ ਪਦ ਤੇ ਅੱਪੜਨ ਲਈ ਕਰਨੇ ਹਨ।

ਪਰ ਸੋਚੋ, ਜਦ ਮਨ ਸਾਧਨ ਕਰਕੇ ਜੋੜਿਆ, ਅਰਥਾਤ ਏਕਾਗ੍ਰ ਕੀਤਾ ਤੇ ਉਸ ਦੀ ਵਧ ਗਈ ਤਾਕਤ ਨੂੰ ਮਨ ਦੀ 'ਰੁਚੀ' ਦੇ ਮਗਰ ਲਾਕੇ ਵਰਤਿਆ ਤ੍ਰਿਸ਼ਨਾਂ ਵਿਚ, ਤਾਂ ਕੀ ਕੀਤਾ? ਪਸ਼ੂ ਬ੍ਰਿਤੀ ਨੂੰ ਰੁਖ ਤੇ ਬਲ ਵਧੇਰੇ ਦੇ ਦਿਤਾ। 'ਰੁਚੀ' ਨੂੰ ਤਾਂ 'ਸੋਝੀ' ਨਾਲ ਤੋਲਨਾ ਤੇ 'ਵਸੀਕਾਰ' ਨਾਲ ਕਾਬੂ ਕਰਨਾ ਸੀ ਤੇ ਮਨ ਨੂੰ ਲਿਵ-ਆਪੇ ਵਿਚ ਤੇ ਰੱਬ ਵਿਚ ਜੁੜਨ ਦਾ ਰੁਖ਼ ਦੇਣਾ ਸੀ। ਅਸਾਂ ਮਨ ਨੂੰ ਜੋੜਕੇ ਵਰਤਿਆ ਰੁਚੀ ਦੇ ਵਧੇਰੇ ਕਾਮਯਾਬ ਹੋਣ ਵਲ, ਫਲ ਕੀ ਹੋਊ ਕਿ ਤ੍ਰਿਸ਼ਨਾ ਵਧੂ। ਇਹ ਅਸੀਂ ਸਿੱਧ ਕਰ ਆਏ ਹਾਂ ਕਿ ਤ੍ਰਿਸ਼ਨਾਂ ਖਿੰਡਾਉ ਹੈ, ਮੈਲ ਹੈ, ਤੇ ਨੀਵੇਂ ਲੈ ਜਾਣ ਵਾਲੀ ਹੈ। ਸੋ ਮਨ ਇਕਾਗ੍ਰ ਕਰਕੇ ਤ੍ਰਿਸ਼ਨਾਂ ਦੇ ਕੰਮ ਵਿਚ ਲਾਉਣਾ, ਕੀਤੇ ਨੂੰ ਅਨਕੀਤਾ ਕਰਨਾ ਹੈ। ਮਿਹਨਤ ਕਰਕੇ ਪੱਥਰ ਨੂੰ ਪਹਾੜ ਤੇ ਪੁਚਾਕੇ ਮੁੜ ਹੇਠਾਂ ਡੇਗ ਦੇਣ ਦੀ ਕਰਨੀ ਹੈ, ਇਸ ਕਰਕੇ ਸਤਿਗੁਰ ਆਖਦੇ ਹਨ:-

**'ਧਿਗੁ ਸਿਧੀ ਧਿਗੁ ਕਰਮਾਤਿ॥'**

ਫੇਰ ਸਤਿਗੁਰ ਤੋਂ ਇਹ ਹੁੰਦਾ ਕਿਉਂ ਹੈ? ਇਸ ਲਈ ਕਿ ਉਹਨਾਂ ਦਾ ਮਨ ਏਕਾਗ੍ਰ ਹੈ, ਬਲਵਾਨ ਹੈ। ਇਹ ਮਨ ਦਾ ਬਲ ਹੀ ਕਰਾਮਾਤ ਦੀ ਸ਼ਕਤੀ ਹੈ। ਉਹਨਾਂ ਦਾ ਮਨ ਵਾਹਿਗੁਰੂ ਨਾਲ ਇਕ ਸੁਰ ਹੈ, ਵਾਹਿਗੁਰੂ ਦਾ ਬਲ ਉਨ੍ਹਾਂ ਵਿਚ ਆਪਣੀ ਰੌ ਭੇਜਦਾ ਹੈ। ਇਹ ਉਹਨਾਂ ਵਿਚ ਕਰਾਮਾਤ ਦਾ ਸੁਤੇ ਨਿਵਾਸ ਹੈ। ਜਦ ਰੱਬ ਦੀ ਰਜ਼ਾ ਕੁਛ ਹੁੰਦੀ ਹੈ, ਭਾਵ ਇਹ ਕਿ ਕੁਦਰਤ ਦੇ ਸਾਂਝੇ, ਵਡੇ, ਇਕ 'ਮਹਾਨ ਮਨ' (ਕੁਦਰਤ ਦੇ ਕਾਦਰ ਦੇ ਮਨ) ਵਿਚੋਂ ਕੋਈ ਸ਼ਕਤੀ ਪ੍ਰਕਾਸ਼ ਪਾਉਣਾ ਚਾਹੁੰਦੀ ਹੈ, ਤਾਂ ਸਤਿਗੁਰ ਦਾ ਉਸ ਨਾਲ ਇਕ-ਸੁਰ ਹੋਇਆ ਮਨ ਉਸਦੀ ਝਰਨਾਟ ਵਿਚ ਆਉਂਦਾ ਹੈ, ਤੇ ਜੋ ਕ੍ਰਿਸ਼ਮਾ ਉਸ ਤੋਂ ਪੈਦਾ ਹੁੰਦਾ ਹੇ, ਉਹ ਰੱਬ ਦੇ ਹੁਕਮ ਦਾ ਪ੍ਰਕਾਸ਼ ਹੁੰਦਾ ਹੈ, ਜਿਸ ਦੇ ਉਹ ਬਦਰੱਕੇ ਹਨ। ਉਹਨਾਂ ਦੇ ਮਨ ਦੀ 'ਰੁਚੀ' ਉਸ ਕ੍ਰਿਸ਼ਮੇ ਦੇ ਹੋਣ ਦੀ ਜ਼ਿੰਮੇਵਾਰ ਨਹੀਂ। ਜੇ ਐਉਂ ਨਹੀਂ ਸਮਝੇ

ਤਾਂ ਐਉਂ ਸਮਝ ਲਓ ਕਿ ਉਹਨਾਂ ਦਾ ਮਨ ਲਿਵ ਵਿਚ ਵੱਸਦਾ ਹੈ। ਉਹ ਆਪਣੀ ਸਾਧਾਰਣ ਤਾਕਤ ਨੂੰ, ਜਾਂ ਵਧੀ ਹੋਈ ਤਾਕਤ ਨੂੰ ਤ੍ਰਿਸ਼ਨਾਂ ਦੇ ਕੰਮ ਵਿਚ ਨਹੀਂ ਵਰਤਦੇ ਹਨ। ਪਰ ਲਿਵ ਧਾਰੀ ਹੋਣ ਕਰਕੇ ਤਾਕਤ ਉਨ੍ਹਾਂ ਵਿਚ ਵਧੀਕ ਹੁੰਦੀ ਹੈ ਤੇ ਕਿਸੇ ਉੱਚੀ ਤਾਕਤ ਦੇ ਤਾਬੇ ਉਸ ਤੋਂ ਆਏ ਬਲ ਨਾਲ ਓਹ ਹਿਲਦੇ ਬੀ ਹਨ ਤੇ ਇਸ ਹਿਲਾਉ ਨੂੰ ਉਹ ਪਰਉਪਕਾਰ ਦੇ ਕੰਮਾਂ ਵਿਚ ਵਰਤਦੇ ਹਨ। ਸਭ ਤੋਂ ਉੱਚਾ ਪਰਉਪਕਾਰ 'ਜੀਅੰਦਾਨ' ਹੈ, ਸੋ ਉਹ ਤਾਕਤ ਸਭ ਤੋਂ ਵਧਕੇ ਜੀਅਦਾਨ ਦੇਣ ਤੇ ਵਰਤਦੇ ਹਨ। ਤਦੋਂ ਆਖਦੇ ਹਨ ਕਿ:-

**ਬਾਝਹੁ ਸੱਚੇ ਨਾਮ ਦੇ ਹੋਰ ਕਰਾਮਾਤ ਅਸਾਥੇ ਨਾਹੀ।**

ਕਿਉਂਕਿ ਉਹ ਲਿਵ ਵਾਲੇ ਹਨ, ਉਨ੍ਹਾਂ ਦੀ ਦ੍ਰਿਸ਼ਟੀ ਇਹ ਹੈ ਕਿ:-

**ਸਤਿਨਾਮ ਬਿਨ ਬਾਦਰ ਛਾਈ।**

ਜਿਨ੍ਹਾਂ ਦੀ ਇਹ ਅਵਸਥਾ ਹੈ, ਓਹ ਸਰਬ ਤ੍ਰਿਸ਼ਨਾਂ ਦੇ ਤ੍ਰਿਸਕਾਰ ਵਿਚ ਵੱਸਦੇ ਹਨ। ਓਹ ਸਿੱਧੀ ਤੇ ਕਰਾਮਾਤ ਨੂੰ ਤ੍ਰਿਸ਼ਨਾਂ ਦੇ ਹੀ ਮੰਡਲ ਦਾ ਕੰਮ ਸਮਝਣ ਕਰਕੇ ਧ੍ਰਿਗ ਆਖਦੇ ਹਨ। ਕਿੰਤੂ ਪਰਉਪਕਾਰੀ ਹੋਣ ਕਰਕੇ ਤੇ ਵਾਹਿਗੁਰੂ ਜੀ ਦੇ ਮਿਲਾਪ ਕਰਾਉਣ ਨੂੰ ਸਭ ਤੋਂ ਉੱਚਾ ਪਰਉਪਕਾਰ ਸਮਝਣ ਕਰਕੇ 'ਨਾਮ ਦਾਨ' ਨੂੰ ਸਭ ਤੋਂ ਵੱਡੀ ਕਰਾਮਾਤ ਜਾਣਦੇ ਹਨ ਤੇ ਆਪਣੀ ਵਧੀ ਹੋਈ ਤਾਕਤ ਨੂੰ 'ਲੋਕਾਂ ਦੀ ਆਪਣੇ ਵਰਗੀ ਲਿਵ ਲੁਆ ਦੇਣ ਦੇ' ਕੰਮ ਤੇ ਖਰਚ ਕਰਦੇ ਹਨ। ਅਰਥਾਤ ਆਪ ਲਿਵਧਾਰੀ ਹਨ ਤੇ ਲੋਕਾਂ ਦੀ ਲਿਵ ਸਾਈਂ ਵਿਚ ਲੁਆਉਂਦੇ ਹਨ, ਇਹ ਹੈ ਸੁਤੇ ਤੇ ਸਹਿਜ ਰੰਗ ਵਿਚ ਵੱਸ ਰਹੀ ਕਰਾਮਾਤ ਦਾ ਵਰਤਾਉ, ਜੋ ਕਰਨਾ ਉਹ ਅਸਲ ਤੇ ਸੁੱਚੀ ਕਰਾਮਾਤ ਸਮਝਦੇ ਹਨ ਤੇ ਆਖਦੇ ਹਨ:-

**ਸਾ ਸਿਧਿ ਸਾ ਕਰਮਾਤਿ ਹੈ ਅਚਿੰਤੁ ਕਰੇ ਜਿਸੁ ਦਾਤਿ॥**

ਇਹ ਅਚਿੰਤ ਮਨ-ਇਹ ਅੰਦਰਲੇ ਦੀ ਅਵਸਥਾ ਕਿ ਜਿੱਥੇ ਜਾ ਕੇ ਅਨੇਕ ਚਿੰਤਨ ਖ਼ਤਮ ਹੈ-ਅਨੰਤ ਵਿਚ ਪਵੇਸ਼ ਰੱਖਦਾ ਹੈ। ਅਨੇਕ ਚਿੰਤਨ ਦੇਸ਼ ਕਾਲ ਵਿਚ ਹੈ। 'ਕੁਦਰਤਿ ਸਰਬ ਵੀਚਾਰੁ'=ਵਿਚਾਰ ਮਾਤ੍ਰ ਸਾਰਾ ਅੰਦਰਲੇ ਦਾ ਫੁਰਨਾ ਕੁਦਰਤ ਦਾ ਹਿੱਸਾ ਹੈ ਤੇ ਕੁਦਰਤ ਅੰਤ ਵਿਚ ਹੈ।

ਇਥੋਂ ਉੱਠਕੇ ਅਚਿੰਤ ਪਦ ਵਿਚ ਪਹੁੰਚਾ ਮਾਨੋ ਅਨੰਤ ਵਿਚ ਪਰਵੇਸ਼ ਹੈ, ਅਨੰਤ ਵਿਚ 'ਦੇਸ਼ ਕਾਲ' ਨਹੀਂ। ਸਾਡਾ ਸਾਰਾ ਚਿੰਤਨ ਦੇਸ਼ ਕਾਲ ਅਤ੍ਰਿਕਤ ਹੋ ਹੀ ਨਹੀਂ ਸਕਦਾ, ਸੋ ਜਿੱਥੇ ਅਨੇਕ ਚਿੰਤਨ ਲੰਘ ਕੇ ਅਚਿੰਤ ਪਦ ਦੀ 'ਮਿਹਰ' ਹੋ ਗਈ ਹੈ, ਉੱਥੇ ਅਨੰਤ ਵਿਚ ਪਰਵੇਸ਼ ਹੈ। ਇਹੋ ਹੈ ਲਿਵ ਦਾ ਪਰਮਪਦ। ਇਸ ਪਰ ਖਰਚ ਕਰਦੇ ਹਨ ਬਲ ਸਤਿਗੁਰੂ। ਇਸ ਵਿਚ ਲੋਕਾਂ ਨੂੰ ਪਹੁੰਚਾਉਣਾ ਇਹ ਹੈ ਪਰਯੋਜਨ ਇਨ੍ਹਾ ਦਾ। ਤੇ ਇਹ ਅਸਲ ਕਰਾਮਾਤ ਹੈ, ਕਰਾਮਾਤਾਂ ਸਿਰ ਕਰਾਮਾਤ ਹੈ। ਇਸਦਾ ਇਹ ਅਰਥ ਨਹੀਂ ਕਿ ਹੋਰ ਕਰਾਮਾਤ ਹੈ ਹੀ ਨਹੀਂ। ਹਾਂ, ਇਹ ਤਾਂ ਹੈ ਵਿਹਤ ਕਰਾਮਾਤ, ਇਹ ਹੈ ਸਭ ਤੋਂ ਵਡੀ ਕਰਾਮਾਤ, ਇਹ ਹੈ ਕਰਾਮਾਤ ਜੋ ਹਰਿਜਨਾਂ ਨੂੰ ਸ਼ੋਭਦੀ ਹੈ। ਇਸ ਗੱਲ ਦੇ ਸਿਰੇ ਚਾੜ੍ਹਨ ਵਿਚ ਕਿ ਤ੍ਰਿਸ਼ਨਾਂ ਕੁੱਠੇ ਲੋਕ ਲਿਵ ਵਿਚ ਆਉਣ 'ਨਾਨਕ ਗੁਰਮੁਖਿ ਹਰਿਨਾਮੁ ਮਨਿ ਵਸੈ ਏਹਾ ਸਿਧਿ ਏਹਾ ਕਰਾਮਾਤਿ' ਆਖਿਆ ਹੈ। ਵਾਹਿਗੁਰੂ ਜੋ ਕ੍ਰਿਸ਼ਮੇ ਆਪਣੇ ਮਰਜ਼ੀ ਦੇ ਸਤਿਗੁਰ ਰੂਪੀ ਤਰਬ ਵਿਚੋਂ ਪ੍ਰਕਾਸ਼ ਕਰੇ ਓਹ ਰਜ਼ਾ ਦੇ ਕ੍ਰਿਸ਼ਮੇ ਹਨ, ਇਹ ਉਹ ਕਰਾਮਾਤ ਨਹੀਂ ਜਿਸ ਨੂੰ ਉਹ ਧ੍ਰਿਗ ਆਖਦੇ ਹਨ। ਹਾਂ, ਜੋ ਮਨ ਦੀ ਇਕਾਗ੍ਰਤਾ ਦੇ ਅਭਿਆਸ ਕਰਕੇ ਉਸ ਨੂੰ ਆਪਣੀ ਤ੍ਰਿਸ਼ਨਾ ਦੇ ਪਾਲਣ ਦੇ ਲਈ ਕਰਾਮਾਤ ਵਰਤਦੇ ਹਨ, ਓਹ ਠੀਕ ਨਹੀਂ ਹਨ, ਕਿਉਂਕਿ ਓਹ ਉਸ ਬ੍ਰਲ ਨੂੰ, ਜਿਸ ਨੇ ਤ੍ਰਿਸ਼ਨਾਂ ਦੇ ਬੰਧਨ ਕੱਟਣੇ ਹਨ, ਓਹਨਾਂ ਬੰਧਨਾਂ ਨੂੰ ਹੋਰ ਪੱਕਿਆਂ ਕਰਨ ਵਾਸਤੇ ਵਰਤਦੇ ਹਨ। ਛੈਣੀ ਹਥੌੜੀ ਹਥਕੜੀ ਕੱਟਣ ਵਾਸਤੇ ਮਿਹਨਤ ਕਰਕੇ ਪ੍ਰਾਪਤ ਕੀਤੀ ਤੇ ਫੇਰ ਉਨ੍ਹਾਂ ਦੀ ਹੀ ਸੰਗਲੀ ਬਣਾ ਕੇ ਹੋਰ ਹੱਥੀਂ ਪਾ ਲਈ, ਇਹ ਮਨੋਰਥ ਦੀ ਸਿੱਧੀ ਨਹੀਂ, ਮਨੋਰਥ ਦੀ ਬਰਬਾਦੀ ਤੇ ਉਲਟ ਪ੍ਰਾਪਤੀ ਹੈ, ਇਸ ਨੂੰ, ਸਤਿਗੁਰੂ ਜੀ ਤਾਂ ਬੜੇ ਉਚੇ ਹੋਏ, ਤੁਸੀਂ ਕੀ ਤੇ ਮੈਂ ਕੀ ਸਾਰੇ ਮਾੜਾ ਹੀ ਕਹਾਂਗੇ?

ਹੋਰ ਦੱਸੋ ਮਿੱਤ੍ਰ ਜੀ! ਕਰਾਮਾਤ ਦੀ ਕੋਈ ਗੱਲ ਕਰਨੀ ਜੇ, ਕਿ ਸਤਿਗੁਰੂ ਜੀ ਦੀ ਮਿਹਰ ਨਾਲ ਸੋਝੀ ਨੇ ਆ ਕੇ ਦਿਲ ਨੂੰ ਸੰਸੇ ਤੋਂ ਪਾਰ ਕੀਤਾ ਹੈ?

ਡੱਲਾ— (ਚਰਨ ਪਕੜ ਕੇ, ਅਜਮੇਰ ਸਿੰਘ ਜੀ ਪਰੇ ਹੋ ਬਚਣ ਦੇ ਯਤਨ ਵਿਚ ਹੋ ਕੇ) ਮਿੱਤ੍ਰਾ! ਘੋਲ ਘੁਮਾਈਆਂ ਤੁੱਧ ਤੋਂ, ਸੰਸਾ ਨਹੀਂ ਕੱਟਿਆ, ਅਤਰਨੀ ਨਦੀ ਤੋਂ ਪਾਰ ਕੀਤਾ ਹਈ। ਮੈਨੂੰ ਹੁਣ ਸੋਝੀ ਹੋ ਆਈ ਹੈ

ਕਿ ਮਨ ਬੜਾ ਬਲਵਾਨ ਹੈ, ਮਨ ਇਕਾਗ੍ਰ ਹੋ ਕੇ ਬਲ ਵਿਚ ਵਸਦਾ ਹੈ, ਬਲੀ ਹੋਣ ਲਈ ਧਿਆਨ ਦਾ ਜੁੜਨਾ ਤੇ ਫੁਰਨੇ ਦਾ ਵੱਸ ਵਿਚ ਹੋਣਾ ਜ਼ਰੂਰੀ ਹੈ। ਤ੍ਰਿਸ਼ਨਾ ਖਿੰਡਾਊ ਹੈ, ਖਿੰਡਾਉ ਅੰਦਰੋਂ ਨਿਤ੍ਰਾਣੇ ਹੋਣਾ ਹੈ, ਨ ਦੀ ਤਾਕਤ ਨੂੰ ਅਭਿਆਸਾਂ ਨਾਲ ਵਧਾ ਕੇ ਫੇਰ ਤ੍ਰਿਸ਼ਨਾਂ ਤੇ ਲਾਉਣਾ, ਫੇਰ ਮੈਲੇ ਹੋਣਾ, ਨਿਤਾਣੇ ਹੋਣਾ ਤੇ ਤ੍ਰਿਸ਼ਨਾਂ ਵਿਚ ਬੱਝਣਾ ਹੈ, ਸੋ ਮਨ ਨੂੰ ਇਕਾਗ੍ਰ ਕਰਨਾ ਤੇ ਤ੍ਰਿਸ਼ਨਾਂ ਵਾਲੀ 'ਰੁਚੀ' ਨੂੰ ਤੋੜਕੇ ਮਨ ਨੂੰ 'ਲਿਵ' ਵਿਚ ਲਾਉਣਾ ਤੇ ਲਿਵ ਲੱਗ ਜਾਵੇ ਤੇ ਲਿਵ ਲੁਆਉਣ ਦੇ ਕੰਮ ਕਰ ਲੈਣੇ ਤੇ ਆਪੇ ਤੋਂ ਨਾ ਟੁੱਟਣਾ ਇਹ ਕਰਾਮਾਤ ਅਸਲ ਕਰਾਮਾਤ ਹੈ, ਪਰ ਨਾਲ ਹੀ ਮੈਨੂੰ ਇਹ ਸੋਝੀ ਵੀ ਹੋ ਆਈ ਹੈ ਕਿ ਮਨ ਸ਼ਰੀਰ ਵਾਂਙੂ ਇਕ ਤਾਕਤ ਹੈ, ਮਨ ਬਲਵਾਨ ਹੋ ਕੇ ਆਪਣੇ ਖਿਆਲ ਨਾਲ ਆਪਣਾ ਤੇ ਦੂਸਰੇ ਦਾ ਭਲਾ ਕਰ ਸਕਦਾ ਹੈ, ਪਰ ਜੇ ਕਰੇ ਤਾਂ ਰਜ਼ਾ ਵਿਚ ਤੇ ਵਿਤ ਵਿਚਾਰ ਕੇ ਕਰੇ।

ਅਜਮੇਰ ਸਿੰਘ— ਹਾਂ ਠੀਕ ਹੈ, ਦੇਖੋ ਹੁਕਮ ਹੈ:-

**"ਜੇ ਕੋਊ ਅਪੁਨੀ ਓਟ ਸਮਾਰੈ॥**
**ਜੈਸਾ ਬਿਤੁ ਤੈਸਾ ਹੋਇ ਵਰਤੈ ਅਪੁਨਾ ਬਲ ਨਹੀ ਹਾਰੈ॥"**

ਅਰਥਾਤ— ਜੋ ਮਨ ਦੀ ਸ਼ਕਤੀ ਨੂੰ ਵਿਤ ਤੋਂ ਵਧਕੇ ਵਰਤੇਗਾ, ਉਸ ਦਾ ਮਾਨਸਕ ਬਲ ਟੁੱਟੇਗਾ, ਜਿਵੇਂ ਵਿਤੋਂ ਵਧ ਸ਼ਰੀਰਕ ਜ਼ੋਰ ਲਾਇਆਂ ਸ਼ਰੀਰ ਥੱਕਦਾ ਤੇ ਹੁੱਟਦਾ ਹੈ, ਤਿਵੇਂ ਮਾਨਸਿਕ ਬਲ ਵਿਤੋਂ ਵਧ ਕੇ ਲਾਯਾਂ ਮਨ ਦਾ ਬਲ ਹਾਰਦਾ ਹੈ।

ਇਕ ਹੋਰ ਗੱਲ ਚੇਤੇ ਰੱਖਣੀ। ਵਾਹਿਗੁਰੂ ਦੇ ਦਰ ਦਰਸ਼ਨ ਦੇ ਪ੍ਰੇਮੀ ਮਨ ਨੂੰ ਨਿਰਾ ਇਕਾਗ੍ਰ ਹੀ ਨਹੀਂ ਕਰਦੇ, ਪਰ ਨਿਰਮਲ ਬੀ ਕਰਦੇ ਹਨ, ਨਿਰਮਲ ਤੇ ਇਕਾਗ੍ਰ ਮਨ ਫੇਰ ਆਤਮ ਰਸ ਯਾ ਆਤਮ ਆਨੰਦ ਵਿਚ ਖਿੜਦੇ ਹਨ, ਓਹ-ਵਾਹ ਵਾਹ-ਦੇ ਭਾਵ ਵਿਚ ਸਦਾ ਅਨੰਦ, ਖੇੜੇ, ਰਸ, ਸੁਆਦ ਵਿਚ ਵਸਦੇ ਹਨ, ਓਹ ਬੱਝੇ ਮਨ ਯਾ ਭਾਰੇ ਮਨ ਨਹੀਂ ਰਹਿੰਦੇ।

ਡੱਲਾ— ਠੀਕ ਹੈ! ਸ੍ਰੀ ਜੀ! ਮੈਨੂੰ ਤਾਂ ਹੁਣ ਸੁੱਝਦਾ ਹੈ ਕਿ ਸਾਰੇ ਕਰਾਮਾਤ ਹੀ ਹੋ ਰਹੀ ਹੈ। ਹਕੀਮ ਦੀ ਦਵਾ ਉਹ ਅਸਰ ਨਹੀਂ ਕਰਦੀ ਜਿੰਨੀ ਕਿ ਉਸ ਦੇ ਆਉਣ ਤੇ ਧੀਰਜ ਦੇਣ ਨਾਲ ਆਪਣੇ ਤਾਕਤ ਫੜ

ਗਏ ਮਨ ਦੀ ਤਾਕਤ ਕਰਦੀ ਹੈ। ਸਾਰੇ ਸੇਵਕ ਰੋਗੀ ਦੇ ਕੋਲ ਹੁੰਦੇ ਹਨ, ਹਕੀਮ ਆਉਂਦੇ ਸਾਰੇ ਪੁੜੀ ਨਹੀਂ ਪਾ ਦੇਂਦੇ, ਪਰ ਉਸ ਦਾ ਦਰਸ਼ਨ ਰੋਗੀ ਨੂੰ ਧੀਰਜ ਦੇਂਦਾ ਹੈ ਤੇ ਚਿਹਰੇ ਨੂੰ ਤਕੜਾ ਕਰਦਾ ਹੈ। ਉਸ ਦੇ ਦਰਸ਼ਨ ਤੋਂ ਸਾਡੇ ਖਿਆਲ ਵਿਚ ਬਲ ਭਰਦਾ ਹੈ, ਉਸ ਦਾ ਮਨ ਅਰੋਗਤਾ ਦਾਨ ਦਾ ਅਭਿਆਸੀ ਹੋਣ ਕਰਕੇ ਇਸ ਵਿਸ਼ੇ ਵਿਚ ਸਾਧਾਰਨ ਮਨਾਂ ਤੋਂ ਕੁਛ ਵਧੇਰੇ ਬਲ ਰੱਖਦਾ ਹੈ। ਉਸ ਦੀ ਇੱਛਿਆ ਸ਼ਕਤੀ ਬੀਮਾਰ ਦੇ ਮਨ ਤੇ ਅਰੋਗਤਾ ਦਾਨ ਕਰਦੀ ਹੈ, ਅਰਥਾਤ ਦਵਾ ਨਾਲੋਂ ਹਕੀਮ ਦੀ ਇੱਛਾ ਸ਼ਕਤੀ ਵਧੇਰੇ ਅਸਰ ਕਰਦੀ ਹੈ। ਜੋ ਹਕੀਮ ਆਪਣੀ ਇੱਛਿਆ ਸ਼ਕਤੀ ਨਾਲ ਬੀਮਾਰ ਦੇ ਮਨ ਉਤੇ ਅਸਰ ਨਹੀਂ ਪਾ ਸਕਦਾ (ਜਿਸ ਅਸਰ ਦਾ ਸਬੂਤ ਬੀਮਾਰ ਦਾ ਭਰੋਸਾ ਬੱਝ ਜਾਣਾ ਹੈ) ਉਸ ਦੀ ਦਵਾ ਕਈ ਵੇਰ ਨਾਕਾਮਯਾਬ ਰਹਿੰਦੀ ਹੈ।

ਮਾਂ ਲੋਰੀ ਦੇਂਦੀ ਹੈ, ਉਸ ਦੇ ਮਨ ਦੀ ਮੁਰਾਦ ਬੱਚੇ ਦੇ ਮਨ ਨੂੰ ਨੀਂਦ ਵਲ ਲੈ ਜਾਂਦੀ ਹੈ। ਮਾਂ ਦੇ ਪਿਆਰ ਨਾਲ ਪਕਾਏ ਭੋਜਨ ਵਿਚ ਮਾਂ ਦੀ ਪਿਆਰ ਦੀ ਇੱਛਾ ਸ਼ਕਤੀ ਕੋਈ ਬੇਮਲੂੰਮ ਰਸ ਪਰ ਦੇਂਦੀ ਹੈ। ਸਾਡੇ ਸੱਜੇ ਖੱਬੇ, ਆਲੇ ਦੁਆਲੇ ਇਸ ਦੇ ਕ੍ਰਿਸ਼ਮੇ ਦਿਨ ਰਾਤ ਹੋ ਰਹੇ ਹਨ, ਕਰਾਮਾਤ ਹੀ ਕਰਾਮਾਤ ਹੈ; ਪਰ ਸਾਡੇ ਨੈਣ ਬੰਦ ਹਨ, ਧਿਆਨ ਤ੍ਰਿਸ਼ਨਾਂ ਵਿਚ ਖਿੰਡ ਕੇ ਪਰੇਸ਼ਾਨ ਹੋ ਰਿਹਾ ਹੈ।

ਅਜਮੇਰ ਸਿੰਘ ਹੁਣ ਇਕ ਲਾਲੀ ਨਾਲ ਲਾਲ ਹੋ ਗਿਆ। ਅੱਖਾਂ ਸਰੂਰ ਵਿਚ ਆ ਗਈਆਂ, ਸਰੀਰ ਵਿਚ ਇਕ ਲਹਿਰਾਵੂ ਦਿੱਸਿਆ ਅੰਦਰ ਇਕ ਰਸ ਭਰ ਗਿਆ, ਬੜੀ ਮਸਤ ਪਰ ਗੰਭੀਰ, ਆਵਾਜ਼ ਹੋ ਗਈ, ਲਹਿਰਾਉਂਦਾ ਲਹਿਰਾਉਂਦਾ ਰਤਾ ਕੁ ਉਠਿਆ ਤੇ ਬੋਲਿਆ:-

ਸ਼ਭ ਕਰਾਮਾਤ ਹੈ, ਸੂਰਜ ਦਾ ਜਲਵਾ ਕਰਾਮਾਤ ਹੈ, ਚੰਦ੍ਰਮਾਂ ਦਾ ਜਮਾਲ ਕਰਾਮਾਤ ਹੈ, ਬਿਜਲੀ ਦਾ ਤੇਜ਼ ਕਰਾਮਾਤ ਹੈ, ਬੱਦੱਲ ਦੀ ਕੜਕ ਕਰਾਮਾਤ ਹੈ। ਛੇ ਸਤ ਇੰਚ ਲੰਮੀ ਤ੍ਰੈ ਚਾਰ ਇੰਚ ਚੌੜੀ ਉੱਚੀ ਇਸ ਖੋਪਰੀ (ਸਿਰ ਤੇ ਹੱਥ ਲਾਕੇ) ਵਿਚ ਸੈਂਕੜੇ ਗਜ ਲੰਮੀਆਂ ਉਚੀਆਂ ਚੌੜੀਆਂ ਕਿਤਾਬਾਂ ਵਿਚ ਲਿਖੇ ਭਾਵਾਂ ਦਾ ਸਮਾ ਜਾਣਾ ਕਰਾਮਾਤ ਹੈ। ਲੱਖ ਆਦਮੀ ਨੂੰ ਮਿਲਕੇ, ਲੱਖ ਦੇ ਅੱਡੋ ਅੱਡ ਫਰਕ ਨੂੰ ਬਿਨਾਂ ਸ਼ਰਤ ਲਖ ਜਾਣਾ ਤੇ ਮਿਲਿਆਂ ਤੇ ਹਰ ਇਕ ਨੂੰ ਸਿਆਣ ਜਾਣਾਂ ਕਰਾਮਾਤ ਹੈ। ਇਸ ਖੋਪਰੀ

ਵਿਚ ਪਈ ਮਿੱਝ ਦਾ ਕੁਦਰਤ ਦੇ ਨੇਮਾਂ ਤੇ ਭੇਤਾਂ ਨੂੰ ਪਾੜ ਕੱਢਣਾ ਕਰਾਮਾਤ ਹੈ। ਇਸ ਮਨ ਦਾ ਇਸ ਸਰੀਰ ਨੂੰ ਰਥ ਬਣਾਕੇ ਟੋਰਨਾ ਕਰਾਮਾਤ ਹੈ, ਇਸ ਮਨ ਦਾ ਇਸ ਰਥ ਨੂੰ ਰੋਕ ਲੈਣਾ, ਅਟਕਾ ਲੈਣਾ, ਮੋੜ ਲੈਣਾ, ਕਰਾਮਾਤ ਹੈ। ਕੀ ਨਹੀਂ ਕਰਨਾ ਠੀਕ ਹੈ ਇਹ ਫੁਰ ਪੈਣਾ ਕਰਾਮਾਤ ਹੈ, ਉਸ ਕਰਨੋਂ ਰੁਕ ਜਾਣਾ ਕਰਾਮਾਤ ਹੈ। ਜਲ ਕਰਾਮਾਤ ਹੈ, ਥਲ ਕਰਾਮਾਤ ਹੈ, ਦੇਸ਼ (ਵਿੱਥ, ਅਕਾਸ਼) ਕਰਾਮਾਤ ਹੈ। ਇਸ ਵਿਚ ਬਿਨਾਂ ਆਸਰੇ ਵੱਸਣਾ ਕਰਾਮਾਤ ਹੈ, ਇਸ ਦਾ ਬਿਨਾਂ ਥੰਮ੍ਹਾਂ, ਬਿਨਾਂ ਆਸਰੇ ਸਾਰੇ ਪਸਰਨਾ ਕਰਾਮਾਤ ਹੈ, ਤੂੰ ਕਰਾਮਾਤ ਹੈਂ, ਮੈਂ ਕਰਾਮਾਤ ਹਾਂ।

ਕਰਾਮਾਤ ਅਸਚਰਜ ਅਦਭੁਤ ਹੈ, ਅਦਭੁਤ ਵਿਸਮਾਦ ਹੈ, 'ਮਾਈ ਰੀ ਪੇਖਿ ਰਹੀ ਬਿਸਮਾਦ॥'

ਹਾਂ ਸਭ ਤੋਂ ਵੱਡਾ ਵਿਸਮਾਦ ਸਤਿਗੁਰੂ ਕਲਗ਼ੀਆਂ ਵਾਲਾ ਹੈ। ਵਿਸਮਾਦ ਹੈ ਕਿ ਉਹ ਇਨਸਾਨ ਹੈ, ਵਿਸਮਾਦ ਹੈ ਕਿ ਉਸ ਵਿਚ ਰਬੀ ਜਲਵਾ ਹੈ, ਵਿਸਮਾਦ ਹੈ ਕਿ ਓਹ ਭਗਵੰਤ ਰੂਪ ਹੈ। ਵਿਸਮਾਦ ਹੈ ਕਿ ਵਿਸਮਾਦ ਕਰਦਾ ਹੈ ਤੇ ਵਿਸਮਾਦ ਵਿਚ ਲੈ ਜਾਂਦਾ ਹੈ। ਪਉ ਓਇ ਡੌਲਿਆ! ਉਸ ਵਿਸਮਾਦ ਦੀ ਸ਼ਰਨ, ਤੈਨੂੰ ਲੈ ਜਾਵੇ ਵਿਸਮਾਦ ਵਿਚ, ਤੂੰ ਚੜ੍ਹ ਜਾਵੇਂ ਅਨੰਦ ਨੂੰ। ਓਏ ਸਾਥੋਂ ਕੀ ਪੁੱਛਦਾ ਹੈਂ? ਓਇ ਪਉ ਸ਼ਰਨ ਤੇ ਲੈ ਵਿਸਮਾਦ ਦਾ ਡੋਬਾ। ਮੋਈਆਂ ਅਕਲਾਂ! ਅਕਲ ਪੈਰ ਹੀਨ ਹੈ, ਖੰਭ ਹੀਨ ਹੈ, ਇਕ ਆਲ੍ਹਣੇ ਤੋਂ ਢੱਠਾ ਬੋਟ ਹੈ, ਜੋ ਜੀਉਂਦਾ ਤਾਂ ਹੈ ਤੇ ਚੀਂ ਚੀਂ ਬੀ ਕਰਦਾ ਹੈ, ਪਰ ਵਿਸਮਾਦ ਵਿਚ ਨਹੀਂ ਉਡਦਾ। ਕੱਢ ਓਇ ਏਸ ਨੂੰ ਖੰਭ, ਉੱਡ ਓਏ! ਵਿਸਮਾਦ ਵਿਚ, ਓਇ ਡੌਲਿਆ! ਪਉ ਸ਼ਰਨ, ਪੀ ਅੰਮ੍ਰਿਤ ਤੇ ਝੂਮ ਤੇ ਗਾਉਂ ਮੇਰੇ ਨਾਲ, ਆ ਓਇ ਗਾਉਂ, ਮੇਲ ਸੁਰ ਵਿਖੇ ਸੁਰ ਤੱਕ ਓਇ ਮੇਰੀ ਵੱਲ, ਤੱਕ ਖੋਹਲ ਮੂੰਹ, ਖੋਹਲ ਗਲਾ, ਛੇੜ ਸੁਰ ਤੇ ਮੇਲ ਆਸਾ ਦੀ ਆਂਸ਼, ਹਾਂ ਓਹਾ ਸੁਰ ਮੇਲ ਕੇ ਆ ਵਿਸਮਾਦ ਦੇ ਪੰਘੂੜੇ ਚੜ੍ਹ, ਗਾਉਂ:-

**ਵਿਸਮਾਦੁ ਨਾਦ ਵਿਸਮਾਦੁ ਵੇਦ॥**
**ਵਿਸਮਾਦੁ ਜੀਅ ਵਿਸਮਾਦ ਭੇਦ॥**
**ਵਿਸਮਾਦੁ ਰੂਪ ਵਿਸਮਾਦੁ ਰੰਗ॥**
**ਵਿਸਮਾਦੁ ਨਾਗੇ ਫਿਰਹਿ ਜੰਤ॥**

ਵਿਸਮਾਦੁ ਪਉਣ ਵਿਸਮਾਦੁ ਪਾਣੀ॥
ਵਿਸਮਾਦੁ ਅਗਨੀ ਖੇਡਹਿ ਵਿਡਾਣੀ॥
ਵਿਸਮਾਦੁ ਧਰਤੀ ਵਿਸਮਾਦੁ ਖਾਣੀ॥
ਵਿਸਮਾਦੁ ਸਾਦਿ ਲਗਹਿ ਪਰਾਣੀ॥
ਵਿਸਮਾਦੁ ਸੰਜੋਗ ਵਿਸਮਾਦੁ ਵਿਜੋਗੁ॥
ਵਿਸਮਾਦੁ ਭੁਖ ਵਿਸਮਾਦੁ ਭੋਗ॥
ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ॥
ਵਿਸਮਾਦੁ ਉਝੜ ਵਿਸਮਾਦੁ ਰਾਹ॥
ਵਿਸਮਾਦੁ ਨੇੜੈ ਵਿਸਮਾਦੁ ਦੂਰਿ॥
ਵਿਸਮਾਦੁ ਦੇਖੈ ਹਾਜਰਾ ਹਜੂਰਿ॥

ਹਾਂ ਜੀ!
ਵਿਸਮਾਦੁ ਦੇਖੈ ਹਾਜਰਾ ਹਜੂਰਿ॥
ਵਿਸਮਾਦੁ ਦੇਖੈ ਹਾਜਰਾ ਹਜੂਰਿ॥
ਵਿਸਮਾਦੁ ਦੇਖੈ ਹਾਜਰਾ ਹਜੂਰਿ॥
ਵਿਸਮਾਦੁ ਦੇਖੈ ਹਾਜਰਾ ਹਜੂਰਿ॥
ਵੇਖਿ ਵਿਡਾਣੁ ਰਹਿਆ ਵਿਸਮਾਦੁ॥

ਨਾਨਕ ਬੁਝਣੁ ਪੂਰੇ ਭਾਗਿ।......
ਵਿਸਮਾਦੁ ਦੇਖੈ ਹਾਜਰਾ ਹਜੂਰਿ।....
ਵੇਖਿ ਵਿਡਾਣੁ ਰਹਿਆ ਵਿਸਮਾਦੁ॥.....
ਵਿਸਮਾਦੁ ਦੇਖੈ ਹਾਜਰਾ ਹਜੂਰਿ॥

ਹਾਜਰਾ ਹਜੂਰਿ
ਹਾਜਰਾ ਹਜੂਰਿ
ਹਜੂਰਿ
ਹਜੂਰਿ
ਹਜੂਰਿ

## 2. ਡੱਲੇ ਦਾ ਅੰਮ੍ਰਿਤ ਛਕਣਾ

ਅੱਜ ਡੱਲਾ ਘਰ ਜਾਕੇ ਸੌਂ ਨਹੀਂ ਸਕਿਆ, ਪਹਿਲੇ ਪਹਿਰ ਹੀ ਸ਼ਸਤ੍ਰ ਲਾਕੇ ਗੁਰੂ ਜੀ ਦੇ ਪਲੰਘ ਦੇ ਪਹਿਰੇ ਤੇ ਆ ਗਿਆ। ਜਾਂ ਸਤਿਗੁਰਾਂ ਅਵਾਜ਼ ਦਿੱਤੀ, ਪਹਿਰੇ ਪਰ ਕੌਣ ? ਤਾਂ ਡੱਲੇ ਕਿਹਾ:-'ਦਾਸ ਡੱਲਾ'। ਐਉਂ ਸਾਰੀ ਰਾਤ ਡੱਲਾ ਖੜਾ ਰਿਹਾ। ਜਦ ਸਤਿਗੁਰ ਦਾ ਅਵਾਜ਼ਾ ਆਵੇ ਤਾਂ ਡੱਲਾ ਹੀ ਅਵਾਜ਼ ਦੇਵੇ। 'ਦਾਸ ਡੱਲਾ ਖੜਾ ਹੈ।' ਸਤਿਗੁਰਾਂ ਇਕ ਦੋ ਵਾਰ ਆਖਿਆ, 'ਡੱਲਿਆ! ਜਾਚ ਅਰਾਮ ਕਰੋ'; ਪਰ ਡੱਲਾ ਕਿਸੇ ਪਿਆਰ ਭਰੇ ਰੰਗ ਵਿਚ ਸਾਰੀ ਰਾਤ ਖੜਾ ਰਿਹਾ। ਸਵੇਰੇ ਸਤਿਗੁਰਾਂ ਉੱਠ ਕੇ ਆਖਿਆ: 'ਡੱਲਿਆ! ਕੁਛ ਮੰਗ?' ਡੱਲੇ ਨੇ ਹੱਥ ਜੋੜ ਕੇ ਸੀਸ ਨਿਵਾ ਦਿੱਤਾ। ਜਾਂ ਸਤਿਗੁਰਾਂ ਤੀਸਰੀ ਵਾਰ ਇਹੋ ਬਚਨ ਕੀਤਾ ਤਾਂ ਡੱਲੇ ਬੇਨਤੀ ਕੀਤੀ:-

ਸ੍ਰੀ ਪ੍ਰਭੂ! ਜਹਾਂ ਬਾਸ ਤੁਮ ਠਾਨਾ। ਇਕ ਪੀਢੀ ਕਹੁ ਮੁਹਿ ਦਿਹੁ ਥਾਨਾ। ਆਪਨ ਨਜੀਕ ਰਾਖੀਅਹਿ ਮੋਹੀ। ਅਵਰ ਨ ਮੋ ਉਰ ਮੈਂ ਇਛ ਹੋਹੀ। (ਸੂ. ਪ੍ਰ.)

ਸਤਿਗੁਰਾਂ ਬਚਨ ਕੀਤਾ— ਫੇਰ ਅੰਮ੍ਰਿਤ ਛਕੋ, ਡੱਲਾ ਸਿੰਘ ਕਹਾਵੋ ਤੇ ਸਿਦਕ ਦੀ ਕਮਾਈ ਕਰੋ।

ਡੱਲਾ— (ਹੱਥ ਜੋੜ ਕੇ) ਪਾਤਸ਼ਾਹ! ਮੈਂ ਤਾਂ ਬਹੁਤ ਅੰਮ੍ਰਿਤ ਛਕਿਆ ਹੈ।

ਸਤਿਗੁਰ— ਡੱਲਾ! ਅਸਾਂ ਤਾਂ ਤੈਨੂੰ ਛਕਦਿਆਂ ਨਾ ਡਿੱਠਾ, ਨਾ ਸੁਣਿਆਂ ਹੈ।

ਡੱਲਾ— ਹੇ ਸਤਿਗੁਰ! ਆਪ ਦੇ ਥਾਲ ਵਿੱਚੋਂ ਆਪ ਦਾ ਅੰਮ੍ਰਿਤ ਪ੍ਰਸ਼ਾਦ ਮੈਂ ਲੈ ਕੇ ਰੋਜ਼ ਛਕਦਾ ਰਿਹਾ ਹਾਂ।

ਗੁਰੂ ਜੀ— ਡੱਲਿਆ, ਅੰਮ੍ਰਿਤ ਛਕ ਜੋ ਸ਼ਸਤ੍ਰ ਨਾਲ ਤਿਆਰ ਹੁੰਦਾ ਹੈ!

ਡੱਲਾ— ਪਾਤਸ਼ਾਹ! ਆਪ ਜੋ ਕੜਾਹ ਪ੍ਰਸ਼ਾਦ ਰੋਜ਼ ਛਕਦੇ ਹੋ, ਕ੍ਰਿਪਾਨ ਭੇਟਾ ਹੋਕੇ ਸ੍ਰੀ ਜੀ ਦੇ ਮੁਖਾਰਬਿੰਦ ਲਗਦਾ ਹੈ, ਸੋ ਆਪ ਦਾ ਬਖਸ਼ਿਆ ਸ਼ਸਤ੍ਰ ਸਜਿਆ ਅੰਮ੍ਰਿਤ ਜਾਣ ਕੇ ਦਾਸ ਛਕਦਾ ਰਿਹਾ ਹੈ।

ਗੁਰੂ ਜੀ ਇਹ ਵਾਕ ਸੁਣ ਕੇ ਬੜੇ ਖੁਸ਼ੀ ਹੋ ਕੇ ਮੁਸਕ੍ਰਾਏ ਤੇ ਬਚਨ ਕੀਤਾ, ਡੱਲਿਆ ਖੰਡੇ ਦਾ ਅੰਮ੍ਰਿਤ ਛਕ।

ਜੋ ਅੰਮ੍ਰਿਤ ਖੰਡੇ ਕੇ ਲੈਹੈ।
ਗੁਰ ਕੇ ਸੋ ਜਹਾਜ਼ ਚਢਿ ਜੈਹੈ।

ਡੱਲੇ ਨੇ ਨੈਣ ਭਰ ਕੇ ਸੀਸ ਨਿਵਾਇਆ ਤੇ ਬਿਗਸ ਕੇ ਆਖਿਆ, ਸਤ ਬਚਨ ਪਾਤਸ਼ਾਹ ਜੀਓ!

ਅਗਲੇ ਦਿਨ ਸੋ ਹੋਰ ਸਜਣਾਂ ਸਮੇਤ ਡੱਲੇ ਨੇ ਅੰਮ੍ਰਿਤ ਛਕਿਆ ਤੇ ਡੱਲਾ ਸਿੰਘ ਬਣ ਗਿਆ। ਇਸ ਵਾਰਤਾ ਤੋਂ ਖਾਲਸੇ ਵਿਚ ਅੰਮ੍ਰਿਤ ਦੇ ਨਾਲ 'ਖੰਡੇ ਦਾ ਅੰਮ੍ਰਿਤ' ਜੋ ਪਹਿਲਾਂ ਬੀ ਸੀ ਹੁਣ ਵਿਸ਼ੇਸ਼ ਪ੍ਰਸਿਧ ਹੋਇਆ, ਅਰ ਬੋਲ ਚਾਲ ਵਿਚ ਆਮ ਹੋ ਗਿਆ। ਜਦੋਂ ਡੱਲਾ ਅੰਮ੍ਰਿਤ ਛਕ ਕੇ ਹਜ਼ੂਰੀ ਵਿਚ ਹਾਜ਼ਰ ਹੋਇਆ ਤਾਂ ਸਤਿਗੁਰਾਂ ਸਿਰੋਪਾਉ ਬਖਸ਼ਿਆ, ਜਿਸ ਵਿਚ ਇਕ ਵਡੀ ਖੜਗ, ਇਕ ਢਾਲ ਤੇ ਹਿਕ ਜੋੜੀ ਜੜਾਊ ਕੜਿਆਂ ਦੀ ਸੀ; ਅਤੇ ਆਪਣੇ ਬਸਤ੍ਰ 'ਦੋ ਦਸਤਾਰਾਂ, ਦੋ ਚੋਗੇ, ਦੋ ਘੁਟੰਨੇ'। (ਸੂ. ਪ੍ਰ. ਐਨ 1)

## 3. ਰਾਮਾਂ ਤਿਲੋਕਾ ਤੇ ਚਮਕੌਰ

ਇਕ ਦਿਨ ਸੱਚੇ ਪਾਤਸ਼ਾਹ ਦਮਦਮੇਂ ਬੈਠੇ ਜੋਤ ਜਗਾ ਰਹੇ ਸਨ ਕਿ ਰਾਮਾ ਤੇ ਤਿਲੋਕਾ ਦੋਵੇਂ ਭਰਾ ਰਸਦ ਪਾਣੀ ਦੇ ਗੱਡੇ ਲਦਵਾ ਕੇ ਲੈ ਆਏ। ਚਰਨਾਂ ਤੇ ਮੱਥਾ ਟੇਕ ਬੈਠ ਗਏ। ਸਤਿਗੁਰਾਂ ਬੜੇ ਪਿਆਰ ਨਾਲ ਬਿਠਾਇਆ ਤੇ ਆਦਰ ਦਿੱਤਾ। ਪਾਸੋਂ ਇਕ ਸਿੰਘ ਨੇ ਆਖਿਆ, ਸੱਚੇ ਪਾਤਸ਼ਾਹ ਚਮਕੌਰ ਦੇ ਸ਼ਹੀਦਾਂ ਦਾ ਦਾਹ ਇਨ੍ਹਾਂ ਪਿਆਰਿਆਂ ਨੇ ਕੀਤਾ ਹੈ, ਇਨ੍ਹਾਂ ਦੇ ਮੂੰਹੋਂ ਪ੍ਰਸੰਗ ਸੁਣਿਆਂ ਲੋੜੀਏ।

ਰਾਮਾ ਸਿੰਘ-ਸੱਚੇ ਪਾਤਸ਼ਾਹ! ਅਸੀਂ ਸਰਹਿੰਦ ਟਕੇ ਤਾਰਨ ਗਏ ਹੋਏ ਸਾਂ ਕਿ ਉਥੇ ਅਸਾਂ ਚਮਕੌਰ ਦੇ ਸਾਕੇ ਦੀ ਗੱਲ ਸੁਣੀ, ਹੋਰ ਸੇਵਾ ਦਾ ਵੇਲਾ ਤਾਂ ਲੰਘ ਚੁਕਾ ਸੀ, ਆਪ ਦੇ ਕਿਸੇ ਦਿਸ਼ਾ ਸਹੀ ਸਲਾਮਤ ਚਲੇ ਜਾਣ ਦੀ ਖ਼ਬਰ ਕੰਨੀਂ ਪੈਂਦੀ ਸੀ, ਪਰ ਇਹ ਪਤਾ ਨਹੀਂ ਸੀ ਜੋ ਕਿੱਧਰ ਗਏ ਹਨ। ਸਾਨੂੰ ਉਸ ਵੇਲੇ ਅਪਣੇ ਸਤਿਗੁਰਾਂ ਦੀ ਕਰਨੀ ਉੱਤੇ ਸੇਵਾ ਦਾ ਚਾਉ ਆਇਆ। ਸੋ ਚਮਕੌਰ ਵਲ ਕੂਚ ਕੀਤਾ, ਰਸਤੇ ਵਿਚ ਕਪੜੇ ਅੱਧੋ ਰਾਣੇ ਕਰ ਲਏ, ਮਿੱਟੀ ਮਲ ਲਈ, ਸਿਰ ਨੰਗਾ ਕਰਕੇ ਸੁਆਹ ਮਲੀ ਤੇ ਬਾਉਲਿਆਂ ਦਾ ਰੂਪ ਬਣਾ ਲਿਆ। ਏਸ ਤਰ੍ਹਾਂ ਸ਼ੁਦਾਈਆਂ ਹਾਰ ਮਿੱਟੀ ਛਾਣਦੇ ਅੱਪੜ ਗਏ। ਤੁਰਕ ਸੈਨਾਂ ਕੂਚ ਕਰ ਗਈ ਤੇ ਕਰ ਰਹੀ ਸੀ। ਥੋੜੀ ਸੈਨਾਂ ਅਜੇ ਸੀ, ਅਸਾਂ ਜਾ ਕੇ ਆਪਣੇ ਪਿਆਰੇ ਸਿੰਘਾਂ ਦੇ ਛਾਣਣੀ

ਸਰੀਰ, ਅੰਗ ਕੱਟੇ ਲਹੂ ਨਾਲ ਧਰਤੀ ਰੱਤੀ ਹੋਈ ਵੇਖੀ, ਇਕ ਪਾਸੇ ਕੁਝ ਲੋਥਾਂ ਦੇ ਢੇਰ ਬੁਝਾਏ ਗਏ ਬਾਲਣ ਵਿਚ ਕੱਠੇ ਬੀ ਕੀਤੇ ਪਏ ਸੇ। ਇਕ ਮਾਈ ਦਾ ਅੱਗ ਨਾਲ ਅੱਧ ਸੜਿਆ ਸਰੀਰ ਬੀ ਪਿਆ ਸੀ, ਮਾਨੋਂ ਇਸ ਮਾਈ ਨੇ ਸਸਕਾਰ ਦਾ ਜਤਨ ਕੀਤਾ ਹੈ, ਪਰ ਸਿਰੇ ਨਹੀਂ ਚੜ੍ਹ ਸਕਿਆ ਤੇ ਆਪ ਬੀ ਸ਼ਹੀਦ ਹੋਈ ਹੈ। ਅਸਾਂ ਸ਼ੁਦਾਈਆਂ ਹਾਰ ਘੁੰਮਦੇ, ਲੱਕੜਾਂ ਦੇ ਮੋਹੜੇ ਬੀ ਕੱਠੇ ਕੀਤੇ, ਪਰ ਖਿੱਲਰਵੇਂ ਸੱਟੇ ਤੇ ਲੋਥਾਂ ਦੀ ਭਾਲ ਪਛਾਣ ਬੀ ਕੀਤੀ। ਤੁਰਕਾਂ ਵਿਚ ਬੀ ਅਸੀਂ ਮੰਗਦੇ ਪਿੰਨਦੇ, ਬਾਵਰਾਪਨ ਦਿਖਾਉਂਦੇ ਫਿਰੇ ਤਾਂ ਸਾਨੂੰ ਪਤਾ ਲਗਾ ਕਿ ਸਾਕੇ ਵਾਲੇ ਦਿਨ ਦੀ ਸਗਵੀਂ ਰਾਤ ਹੀ ਇਕ ਮਾਈ ਨੇ ਸਿੰਘਾਂ ਦੇ ਸਸਕਾਰ ਦਾ ਜਤਨ ਕੀਤਾ ਹੈਸੀ, ਪਰ ਤੁਰਕ ਸੈਨਾਂ ਨੇ ਉਸ ਨੂੰ ਭੀ ਅੱਗ ਦੀ ਭੇਟ ਕੀਤਾ ਤੇ ਅੰਗੀਠਾ ਬੀ ਠੰਢਾ ਕਰ ਦਿੱਤਾ। ਅਗਲੇ ਦਿਨ ਤੁਰਕ ਲੋਥਾਂ ਦੀ ਭਾਲ ਕਰ ਹਟੇ, ਅਪਣੇ ਮੁਰਦਿਆਂ ਨੂੰ ਚਾ ਕੇ ਲੈ ਗਏ ਤੇ ਸਾਡੇ ਬੀਰਾਂ ਦੇ ਸ਼ਸਤ੍ਰ ਆਦਿ ਲੈ ਗਏ। ਆਪ ਵੱਲੋਂ ਉਨ੍ਹਾਂ ਨੂੰ ਤਸੱਲੀ ਹੋ ਚੁਕੀ ਸੀ ਕਿ ਸਹੀ ਸਲਾਮਤ ਨਿਕਲ ਗਏ ਹਨ।

ਅਸਾਂ ਹੁਣ ਬੜੀ ਕਠਨਤਾ ਨਾਲ ਸਾਹਿਬਜ਼ਾਦਿਆਂ ਦੇ ਸਰੀਰ ਲੱਭੇ। ਉਨ੍ਹਾਂ ਦਾ ਅੰਗ ਅੰਗ ਤੀਰਾਂ ਤਲਵਾਰਾਂ ਨਾਲ ਵਿੱਧਾ ਪਿਆ ਸੀ। ਪਹਿਲਾਂ ਇਕ ਥਾਂ ਅੰਗੀਠਾ ਸਜਾ ਕੇ ਅਸਾਂ ਉਨ੍ਹਾਂ ਨੂੰ ਦਾਹ ਦਿੱਤਾ। ਕੁਛ ਚੇਰ ਮਗਰੋਂ ਤੁਰਕ ਅਹਿਦੀਏ ਆਏ, ਸਾਨੂੰ ਨਚਦਿਆਂ ਤੇ ਬਉਲਿਆਂ ਵਾਂਙੂ ਗਾਉਂਦਿਆਂ, ਖੇਹ ਉਡਾਉਂਦਿਆਂ ਤੇ ਅੱਗ ਨਾਲ ਖੇਡਦਿਆਂ ਦੇਖ ਕੇ ਓਹ ਤਸੱਲੀ ਪਾ ਕੇ ਚਲੇ ਗਏ ਕਿ ਏਹ ਸ਼ੁਦਾਈ ਹਨ, ਜੇ ਕਦੀ ਸਿੱਖ ਹੁੰਦੇ ਤਾਂ ਸਾਰੀਆਂ ਲੋਥਾਂ ਸਾੜਦੇ, ਨਾਲੇ ਹੁਣ ਓਹਨਾਂ ਨੂੰ ਪ੍ਰਯੋਜਨ ਬੀ ਕੋਈ ਰਹਿ ਨਹੀਂ ਸੀ ਗਿਆ। ਫੇਰ ਅੱਧੀ ਰਾਤ ਨੂੰ ਅਸਾਂ ਦੂਸਰੇ ਥਾਂ ਸਾਰੇ ਸਿੰਘਾਂ ਦੇ ਸਰੀਰ ਤੇ ਕੱਟੇ ਵੱਢੇ ਅੰਗ ਕੱਠੇ ਕਰਕੇ, ਮੁੰਝੇ, ਲੱਕੜਾਂ, ਕੱਖ ਕਾਨੇ, ਪ੍ਰਾਲੀ ਜੋ ਲੱਭਾ ਪਾ ਕੇ ਅੱਗ ਦੇ ਦਿੱਤੀ। ਹੁਣ ਸਾਰੀ ਬਾਕੀ ਰਾਤ ਵਿਚ ਅੰਗੀਠਾ ਬਲਦਾ ਰਿਹਾ, ਪਰ ਕੋਈ ਨਹੀਂ ਆਇਆ। ਅਗਲਾ ਦਿਨ ਅਸੀਂ ਸਾਰਿਆਂ ਨੇ ਉਸੇ ਤਰ੍ਹਾਂ ਨੇੜੇ ਤੇੜੇ ਬਿਤਾਇਆ। ਸਾਨੂੰ ਕਈ ਵੇਰ ਕਦੀ ਕਿਤੇ, ਕਦੀ ਕਿਤੇ, ਤੁਰਕ ਸਿਪਾਹੀਆਂ ਡਿੱਠਾ, ਪਰ ਸਾਡੀ ਕ੍ਰਿਆ ਪੱਕੇ ਸ਼ੁਦਾਈਆਂ ਦੀ ਤੱਕ ਕੇ ਉਨ੍ਹਾਂ ਨੂੰ ਭਰਮ ਨਹੀਂ ਪਿਆ। ਰਾਤ ਅਸਾਂ ਉਥੇ

ਹੀ ਕੱਟੀ, ਅੰਗੀਠੇ ਠੰਢੇ ਪੈ ਗਏ, ਤਦ ਅਸਾਂ ਚਾਟੀਆਂ ਲੈ ਕੇ ਉਹਨਾਂ ਦੇ ਅੰਦਰ ਦੇ ਬਾਹਰ ਕੋਲਿਆਂ ਨਾਲ ਪਤਾ ਆਦਿਕ ਨਿਸ਼ਾਨ ਲਿਖ ਕੇ ਮੂੰਹ ਤੇ ਚੱਪਣੀਆਂ ਦੇ ਕੇ ਉਤੋਂ ਬੰਨ੍ਹ ਕੇ ਦੂਹਾਂ ਅੰਗੀਠਿਆਂ ਪਾਸ ਟੋਏ ਪੁਟ ਕੇ ਪੁੱਠੀਆਂ ਰੱਖ ਕੇ ਦੱਬ ਦਿਤੀਆਂ, ਜੋ ਠੰਢ ਠੰਢੀਰ ਹੋਏ ਤੇ ਨਿਸ਼ਾਨ ਆ ਕੇ ਪੱਕੇ ਕਰ ਦਿਆਂਗੇ ਜੋ ਐਡੇ ਭਾਰੀ ਸੂਰਬੀਰਤਾ ਦੇ ਸਾਕੇ ਦੇ ਪੱਕੇ ਨਿਸ਼ਾਨ ਲੋਪ ਨਾ ਹੋ ਜਾਣ। ਫੇਰ ਅਸੀਂ ਉਥੋਂ ਲੁਕ ਕੇ ਟੁਰ ਆਏ।

ਸਤਿਗੁਰੂ ਜੀ ਦੇ ਗੰਭੀਰ ਨੈਣ ਅਸਮਾਨਾਂ ਵੱਲ ਉੱਠੇ, ਫੇਰ ਮਿਹਰ ਨਾਲ ਭਰਕੇ ਦੋਹਾਂ ਭਰਾਵਾਂ ਵੱਲ ਤੱਕੇ, ਫੇਰ ਪਿਆਰੇ ਬੁੱਲ੍ਹ ਖੁੱਲੇ: ਪਿਆਰਿਓ ਕੁਛ ਮੰਗ ਲਓ! ਕੁਛ ਮੰਗ ਲਓ!!

ਰਾਮਾ— ਪਾਤਸ਼ਾਹ! ਏਸ ਦੇਸ਼ ਵਿਚ ਮਾਨਾਂ ਭੁੱਲਰਾਂ ਦਾ ਜ਼ੋਰ ਹੈ, ਸਾਡੀ ਕੁਛ ਵਟੀਂਦੀ ਨਹੀਂ ਹੈ, ਜਦ ਦੇ ਆਏ ਹਾਂ ਸਾਡੇ ਪੈਰ ਨਹੀਂ ਜੰਮੇ। ਭਾਵੇਂ ਆਪ ਨੇ ਅੰਨ ਧਨ ਬਖਸ਼ਿਆ ਹੈ, ਪਰ ਮਾਲਕੀ ਨਹੀਂ ਅਜੇ ਪੂਰੀ ਪੂਰੀ ਕਿਧਰੇ ਹੋਈ।

ਸਤਿਗੁਰ ਜੀ— ਜ਼ਿਮੀਂ ਨਹੀਂ, ਤੁਸੀਂ ਦੇਸ਼ ਦੇ ਮਾਲਕ ਹੋਏ। ਸ੍ਰੀ ਗੁਰੂ ਹਰਿ ਰਾਇ ਜੀ ਦਾ ਵਰ ਹੁਣ ਫਲੇਗਾ! ਅੰਮ੍ਰਿਤ ਛਕੋ, ਸਿੰਘ ਸਜੋ। ਹਾਂ, ਜ਼ਿਮੀਂ ਨਹੀਂ, ਤੁਸੀਂ ਰਾਜ ਪਾਓਗੇ, ਰਾਜ ਕਰੋਗੇ।

ਇਹ ਵਰ ਸੁਣ ਕੇ ਉਨ੍ਹਾਂ ਸੀਸ ਨਿਵਾਇਆ। ਬੜੇ ਉਤਸਾਹ ਨਾਲ ਭਾਈਚਾਰੇ ਸਮੇਤ ਅੰਮ੍ਰਿਤ ਛਕਿਆ। ਇਹੋ ਬੰਸ ਫੂਲਕਿਆਂ ਦਾ ਹੈ, ਜਿਸ ਦੀ ਵੰਸ਼ ਪਟਿਆਲਾ, ਨਾਭਾ, ਜੀਂਦ ਵਿਚ ਅੱਜ ਤਕ ਰਾਜ ਕਰਦੀ ਰਹੀ ਹੈ।

— ਟ੍ਰੈਕਟ 'ਨਿਰਗੁਣੀਆਰਾ' ਅੰਮ੍ਰਿਤਸਰ ਅਤੇ ਖਾਲਸਾ ਸਮਾਚਾਰ ਜਿਲਦ 65, ਅੰਕ 12, 15 ਦਸੰਬਰ 1967 ਦੇ ਪਰਚੇ ਦਾ ਮੁਖ ਲੇਖ।

–0–

# ਮਹਿਕ ਕਲਗ਼ੀ ਵਾਲੜੇ ਦੀ

ਮਹਿਕ ਕਲਗੀ ਵਾਲੜੇ ਦੀ ਓਸ ਥਾਂ ਤੋਂ ਲੈ ਕੇ ਆ!
ਐ ਸਬਾ! ਚਮਕੌਰ ਜਾ, ਧੂੜੀ ਦੇ ਗਲ ਲਗ ਲਗ ਕੇ ਆ,
ਮਹਿਕ ਕਲਗ਼ੀ ਵਾਲੜੇ ਦੀ ਓਸ ਥਾਂ ਤੋਂ ਲੈ ਕੇ ਆ:-
ਹੋਲੀਆਂ ਜਿਸ ਥਾਂ ਤੇ ਸੁਹਣੇ ਨਾਲ ਜਿੰਦਾਂ ਖੇਡੀਆਂ,
ਅਤਰ ਤੇ ਅੰਬੀਰ ਜਿਸ ਥਾਂ ਹੈ ਅਜੇ ਤਕ ਫੈਲਿਆ।
ਪੁੱਤਰਾਂ ਦੇ 'ਗੁਲ ਸ਼ਗੂਫ਼ੇ' ਖ਼ੂਨ ਹੋ ਜਿਸ ਥਾਂ ਖਿੜੇ,
ਮਿੱਤਰਾਂ ਦਾ 'ਗੁਲੇ ਲਾਲਹ' ਰੱਤ ਹੋ ਸੀ ਟਹਿਕਿਆ।
'ਆਪਾ ਨੁਛਾਵਰ' ਦੀ ਕਲੀ ਜਿਸ ਥਾਂ ਬਲੀ ਹੋ ਖਿੜ ਪਈ,
ਗ਼ੁੰਚਹ ਸੀ 'ਦਿਲ-ਵਾਰਨੇ' ਦਾ ਜਿਸ ਜਗਾ ਤੇ ਮੁਸ਼ਕਿਆ।
'ਬੁਲਬੁਲ' ਨੇ ਜਿਸ ਥਾਂ ਖ਼ੂਨ ਦੇ 'ਬਾਜ਼ਾਂ' ਦੀ ਮਾਰੀ ਮੁਸ਼ਕ ਸੀ,
'ਅਤਰ-ਗੁਲ' ਹੋ ਲਹੂ ਜਿਸ ਦੇ 'ਮਹਿਕ-ਡੱਬਾ' ਖੁਹਲਿਆ।
ਇਸ਼ਕ ਦੀ ਰੌਸ਼ਨ ਸ਼ਮਅ ਨੂੰ ਜਿਸ ਜਗਾ ਪਰਵਾਨਿਆਂ
ਖ਼ੂਨ ਅਪਣੇ ਦੇ ਫੁਲੇਲੀਂ ਵਧ ਤੋਂ ਵਧ ਸੀ ਪਾਲਿਆ।
ਜ਼ੁਲਮ ਦੀ ਬੂ ਬਾਸ ਨੂੰ ਕੁਰਬਾਨੀਆਂ ਦੇ ਅਗਰ ਨੇ
ਅਮਨ ਦੇ ਬੂਟੇ ਤਲੈ ਕਰ ਖਾਦ ਸੀਗਾ ਡਾਲਿਆ।
ਹਾਂ, ਜਿਸ ਜਗਾ ਸੀ ਉਗ ਪਿਆ ਉਹ ਬੀਜ ਪਜਾਰਾਂ ਵਾਲੜਾ
ਜਿਸ ਨੂੰ ਤਸ਼ੱਦਦ ਦੇ ਲਹੂ ਸਿੰਜ ਸਿੰਜ ਕੇ ਸੀ ਪਾਲਿਆ।
ਜਿਸ ਬਲੀ ਨੂੰ ਸੀ ਬਲੀ ਨੇ 'ਬਾਗ਼-ਮਹਿਕਾਂ' ਸਾਜਿਆ,
ਉਸ ਬਲੀ ਦੀ ਮਹਿਕ, ਹਾਂ, ਤੂੰ ਐ ਸਬਾ ਅਜ ਲੈ ਕੇ ਆ।
ਵੰਡ ਦੇ ਵਿਚ ਖ਼ਾਲਸੇ ਕਰਦੇ ਸੁਗੰਧਤ ਸੱਭ ਨੂੰ
'ਪਜਾਰ-ਲਪਟਾਂ' ਵਿਚ ਲਪੇਟੀਂ, ਐ ਸਬਾ! ਤੂੰ ਸਾਰਿਆਂ।
ਮਹਿਕ ਕਲਗ਼ੀ ਵਾਲੜੇ ਦੀ ਲਜਾ ਸਬਾ ਚਮਕੌਰ ਤੋਂ
'ਵੈਰ-ਗ਼ਫ਼ਲਤ' ਵਿਚ ਪਿਆਂ ਨੂੰ ਦੇ ਸੁੰਘਾ ਤੇ ਹੋਸ਼ ਲਜਾ।
ਕਰ ਮਸਤ ਸਭ ਨੂੰ ਪ੍ਰੇਮ ਵਿਚ, ਦੇ ਝੂਮ ਆਪਾ ਵਾਰ ਦੀ,
ਰਸ ਰੰਗ ਲਾ ਕੇ 'ਪ੍ਰੇਮ' ਦਾ, ਪਜਾਰੇ ਦੀ ਗੋਦੀ ਵਿਚ ਬਿਠਾ।

-ਪੁਸਤਕ, '*ਕੰਬਦੀ ਕਲਾਈ*' ਵਿਚੋਂ

## 8. ਇਕ ਵਚਿਤ੍ਰ ਸੁਪਨਾ

ਅੱਖ ਲਗਦੇ ਸਾਰ ਐਉਂ ਮਲੂਮ ਹੋਯਾ ਜੋ ਕਿਸੇ ਨੇ ਸਰੀਰ ਘੁਟ ਦਿਤਾ ਹੈ। ਇਹ ਘੁਟ ਐਸੀ ਆਈ ਕਿ ਦਮ ਬੰਦ ਹੋਣ ਲਗਾ, ਪਰ ਪਲ ਕੁ ਮਗਰੋਂ ਖੁਲ੍ਹ ਵਧ ਗਈ, ਸੁਆਸ ਬਹੁਤ ਸੁਥਰਾ ਆਉਣ ਲੱਗਾ ਅਰ ਐਉਂ ਜਾਪੇ ਜਿਕੂੰ ਸੈਆਂ ਮਣਾਂ ਦੇ ਭਾਰ ਹੇਠੋਂ ਨਿਕਲ ਆਇਆ ਹਾਂ। ਇੰਨੇ ਨੂੰ ਇਕ ਪਿਆਰਾ ਕੋਲ ਖੜਾ ਦਿੱਸਿਆ, ਆਖਣ ਲੱਗਾ: ਚਲੋ ਚਲੀਏ। ਉਸਦੀ ਪਿਆਰ ਭਰੀ ਅਵਾਜ਼ ਦੇ ਕਾਰਨ ਮੈਂ ਕਿਹਾ-ਚਲੋ ਜੀ ਚਲੀਏ। ਇਨੇ ਨੂੰ ਦੋ ਤ੍ਰੈ ਹੋਰ ਸੱਜਣ ਆ ਗਏ ਤੇ ਆਖਣ ਲਗੇ-ਇਸ ਨੂੰ ਪਹਲੇ ਪਵਿੱਤ੍ਰ ਕਰੀਏ, ਸੋ ਮੇਰੀ ਪਵਿੱਤ੍ਰਤਾ ਦਾ ਅਨੋਖਾ ਢੰਗ ਇਹ ਨਿਕਲਿਆ ਕਿ ਅੱਗ ਦੇ ਇਕ ਬਲਦੇ ਭਾਂਬੜ ਵਿਚ ਮੈਨੂੰ ਪਾਣ ਲਗੇ। ਤਮਾਸ਼ਾ ਦੇਖੋ! ਮੈਨੂੰ ਅੱਗ ਪਾਸੋਂ ਡਰ ਨਾ ਆਇਆ ਅਰ ਮੈਂ ਖੁਸ਼ੀ ਨਾਲ ਉਸ ਦੇ ਵਿਚ ਜਾ ਵੜਿਆ। ਮੈਨੂੰ ਸੇਕ ਨਹੀਂ ਲੱਗਾ, ਮੈਂ ਸੜਿਆ ਨਹੀਂ, ਸਗੋਂ ਅੱਗ ਨੀਵੀਂ ਹੁੰਦੀ ਗਈ ਤੇ ਮੈਂ ਉੱਚਾ ਹੁੰਦਾ ਗਿਆ, ਹਲਕਾ ਹੁੰਦਾ ਗਿਆ ਤੇ ਰਸ ਭਰਦਾ ਗਿਆ, ਇੱਥੋਂ ਤਾਈਂ ਕਿ ਅਕਾਸ਼ ਵਿਚ ਚੋਖਾ ਉੱਚਾ ਜਾਕੇ ਹੇਠਾਂ ਤੱਕਦਾ ਹਾਂ ਤਾਂ ਮੇਰੀ ਦੇਹ ਅੱਗ ਦੇ ਵਿਚ ਪਈ ਹੈ ਤੇ ਮੈਂ ਅੱਗ ਤੋਂ ਦੂਰ ਅਕਾਸ਼ ਵਿਚ ਸਾਫ, ਨਿਰਮਲ ਤੇ ਪਵਿੱਤ੍ਰ ਖੜਾ ਹਾਂ। ਪਲ ਭਰ ਲਈ ਮੈਂ ਜਾਤਾ ਜੋ ਮੈਂ ਇੱਕਲਾ ਹਾਂ। ਇਕੱਲ ਤੋਂ ਮੈਂ ਰਤਾ ਡਰਿਆ ਅਰ ਸਹਮ ਨਾਲ ਅੱਖਾਂ ਮੀਟ ਲਈਆਂ। ਆਪੇ ਅੱਖਾਂ ਖੁਲ੍ਹ ਗਈਆਂ ਤਾਂ ਕਿ ਡਿੱਠਾ ਕਿ ਮੈਂ ਇਕੱਲਾ ਨਹੀਂ ਹਾਂ, ਬੇਅੰਤ ਲੋਕ ਮੇਰੇ ਉਦਾਲੇ ਹਨ, ਜੋ ਨਿਰੇ ਪ੍ਰੇਮ ਦੇ ਪੁਤਲੇ ਹਨ। ਕਿਸੇ ਵਿਚ ਹਉਮੈ ਨਹੀਂ, ਕਿਸੇ ਵਿਚ ਖੁਦਗਰਜ਼ੀ ਨਹੀਂ, ਸਭ ਪਿਆਰ ਦੇ ਭਰੇ ਹੋਏ ਹਨ। ਹੁਣ ਮੈਨੂੰ ਕੋਈ ਅਗੰਮ ਦੀ ਖੁਸ਼ੀ ਚੜ੍ਹ ਗਈ, ਕੀਰਤਨ ਦੀਆਂ ਅਵਾਜ਼ਾਂ ਆਉਣ ਲੱਗੀਆਂ, ਸਭ ਪਾਸੇ ਮੰਗਲ

ਹੀ ਮੰਗਲ। ਨਾਲੇ ਤਾਂ ਮੈਂ ਇਹ ਸੁਣਾਂ ਤੇ ਮਾਣਾਂ, ਨਾਲੇ ਚੇਹਰੇ ਤੱਕਾਂ, ਕਿਸੇ ਤੇ ਗੁੱਸਾ ਨਹੀਂ, ਕਿਸੇ ਤੇ ਚਿੰਤਾ ਨਹੀਂ, ਕਿਸੇ ਤੇ ਝੂਠਾ ਜੋਸ਼ ਨਹੀਂ, ਚੰਦ੍ਰਮਾਂ ਵਾਂਙ ਸੀਤਲ ਤੇ ਉਸ ਤੋਂ ਵਧੀਕ ਨਿਰਮਲ ਹਨ। ਮੈਂ ਆਖਾਂ-ਹੇ ਅਕਾਲ ਪੁਰਖ! ਇਹ ਕੀ ਹੈ? ਤੇ ਅੰਦਰੋਂ ਮੇਰੇ ਕੋਈ ਪਿਆ ਕਹੇ:-ਇਹ ਓਹ ਉੱਚ ਤੇ ਆਨੰਦ ਦਸ਼ਾ ਹੈ, ਜਿਸਤੋਂ ਤੂੰ ਡਰਦਾ ਹੁੰਦਾ ਸੈਂ, ਅਰ ਕਦੀ ਮਰਨਾ ਨਹੀਂ ਲੋਚਦਾ ਸੈਂ। ਮੌਤ ਜਿਸ ਨੂੰ ਤਬਾਹੀ ਖਿਆਲ ਕਰਦਾ ਸੈਂ, ਇਸ ਸੁੰਦਰ ਦਸ਼ਾ ਦਾ ਦਰਵਾਜ਼ਾ ਸੀ! ਜਿਸਦੀ ਭਯਾਨਕਤਾ ਤੇਰੇ ਪ੍ਰਾਣ ਗੁੰਮ ਕਰਦੀ ਹੁੰਦੀ ਸੀ, ਓਹ ਰਸਤਾ ਸੀ ਜੋ ਐਥੇ ਆ ਨਿਕਲਦਾ ਹੈ। ਮੈਂ ਆਖਾਂ ਸਚਮੁਚ ਮੈਂ ਕੇਡਾ ਮੂਰਖ ਸਾਂ। ਜਿਸ ਤਰਾਂ ਦੀ ਖੁਸ਼ੀ ਮੈਨੂੰ ਅੱਜ ਹੋ ਰਹੀ ਹੈ, ਕਈ ਵੇਰ ਕੋਈ ਨਿਸ਼ਕਾਮ ਨੇਕੀ ਕਰਕੇ ਯਾ ਪ੍ਰਾਰਥਨਾਂ ਕਰਕੇ, ਯਾ ਕੀਰਤਨ ਸੁਣ ਕੇ ਯਾ ਭਜਨ ਵਿਚ ਨਿਮਗਨ ਹੋ ਕੇ ਮੇਰੇ ਅੰਦਰ ਓਸ ਤਰਾਂ ਦੀ ਖੁਸ਼ੀ ਹੁੰਦੀ ਹੁੰਦੀ ਸੀ, ਪਰ ਮੈਂ ਉਸ ਨੂੰ, ਕਈ ਵੇਰ ਮੂਰਖਤਾ ਨਾਲ, ਆਪਣੀ ਕਰਨੀ ਦਾ ਫਲ ਤੇ ਏਕਾਗ੍ਰਤਾ ਦਾ ਪ੍ਰਭਾਵ ਜਾਣਦਾ ਸਾਂ, ਮੈਨੂੰ ਕੀਹ ਪਤਾ ਸੀ ਜੋ ਇਹ ਨਿਰੋਲ ਦਇਆ ਦਾ ਮੰਡਲ ਹੈ ਅਰ ਜੀਉਂਦੇ ਜੀ ਮੈਨੂੰ ਧੁਰ ਦੇ ਸੁਨੇਹੜੇ ਆਉਂਦੇ ਹਨ ਕਿ ਮੌਤ ਤੋਂ ਪਾਰ ਇਹ ਸੁਖ ਹੈ, ਮੌਤ ਤੋਂ ਨਾ ਡਰ, ਮੌਤ ਤੋਂ ਮਗਰੋਂ ਇਹ ਖੁਸ਼ੀ ਤੇ ਇਸ ਤੋਂ ਵਧੀਕ ਪ੍ਰਾਪਤ ਹੋਣੀ ਹੈ, ਪਰ ਮੈਂ ਮੌਤ ਤੋਂ ਡਰਦਾ ਹੀ ਰਿਹਾ। ਉਂਵ ਤਾਂ ਚੰਗਾ ਹੋਯਾ ਜੋ ਮੌਤ ਦੇ ਡਰ ਕਰਕੇ ਮੈਂ ਪਾਪਾਂ ਤੋਂ ਬਚਿਆ ਤੇ ਇਸੇ ਦੇ ਡਰ ਕਰਕੇ ਮੈਂ ਭਗਵੰਤ ਦੇ ਨੇੜੇ ਹੋਣ ਦੀਆਂ ਪ੍ਰਾਰਥਨਾਂ ਕਰਦਾ ਰਿਹਾ। ਜੇ ਮੈਂ ਨਿਡਰ ਹੋਕੇ ਪਾਪਾਂ ਵਿਚ ਫਸ ਜਾਂਦਾ ਤਦ ਮੈਨੂੰ ਸਾਈਂ ਵਿੱਸਰ ਜਾਂਦਾ, ਉਸਦੀ ਯਾਦ ਮੈਨੂੰ ਛੋੜ ਜਾਂਦੀ, ਫੇਰ ਖ਼ਬਰੇ ਮੈਂ ਐਸ਼ ਆਨੰਦ ਮੰਡਲ ਵਿਚ ਆਉਂਦਾ ਕਿ ਨਾਂ? ਸੱਚ ਹੈ ਮੌਤ ਤੋਂ ਡਰਨਾ ਬੀ ਚਾਹੀਏ ਤੇ ਨਹੀਂ ਬੀ। ਡਰਨਾਂ ਤਾਂ ਐਉਂ ਚਾਹੀਏ ਕਿ ਭਈ ਇਕ ਦਿਨ ਮਰਨਾ ਹੈ, ਮਰਕੇ ਜੇ ਸੁਖੀ ਹੋਣਾ ਹੈ ਤਦ ਨੇਕੀ ਕਰੋ, ਭਜਨ ਕਰੋ, ਵਾਹਿਗੁਰੂ ਦੇ ਨੇੜੇ ਹੋਵੋ ਜੋ ਸੁਖਾਂ ਦਾ ਮੂਲ ਹੈ ਤੇ ਨਹੀਂ ਐਉਂ ਡਰਨਾ ਚਾਹੀਏ ਕਿ ਮੌਤ ਨਸ਼ਟ ਕਰਨ ਵਾਲੀ ਸ਼ੈ ਨਹੀਂ ਹੈ। ਮਨ ਵਿਚ ਜੋ ਭੈ ਹੈ ਕਿ ਮੌਤ ਬਾਦ ਅਸੀਂ ਨਹੀਂ ਰਹਾਂਗੇ, ਹਾਇ! ਮੌਤ ਨਾ ਆਵੇ, ਨਹੀਂ ਤਾਂ ਅਸੀਂ ਮਿਟ ਜਾਵਾਂਗੇ, ਇਹ ਭੈ ਦੂਰ ਕਰਨਾ ਚਾਹਜੇ। 'ਮੌਤ ਨਾਮ ਵਿਨਾਸ਼ ਦਾ ਹੈ' ਇਹ ਭੈ

ਨਹੀਂ ਕਰਨਾ ਚਾਹਜੇ। ਮਿਟਦਾ ਉਟਦਾ ਕੁਛ ਨਹੀਂ, ਜੈਸਾ ਸੁਭਾਵ ਮਨ ਦਾ ਦਸ਼ਾ, ਪਾਪਾਂ ਯਾਂ ਪੁੰਨਾਂ ਨਾਲ ਪਜਾਰ ਪਕਾ ਲਿਆ ਉਸੇ ਤਰਾਂ ਦੇ ਆਨੰਦ ਯਾ ਕਲੇਸ਼ ਦੇ ਮੰਡਲ ਵਿਚ ਮੌਤ ਦੇ ਬਾਦ ਜਾਗ ਜਾ ਖੁਲ੍ਹੀ। ਇਹ ਦੇਹ ਨਾ ਰਹੀ, ਦਸ਼ਾ ਪਲਟ ਹੋ ਗਈ। ਵਾਹ ਵਾਹ! ਮੈਂ ਤਾਂ ਏਹਨਾਂ ਸੋਚਾਂ ਵਿਚ ਸਾਂ, ਉਧਰੋਂ ਏਹ ਆਵਾਜ਼ ਆਈ:-

**"ਕਉਨੁ ਮੂਆ ਰੇ ਕਉਨੁ ਮੂਆ।**
**ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ**
**ਇਹ ਤਉ ਚਲਤੁ ਭਇਆ।"**

ਮੈਂ ਕਿਹਾ-ਗੁਰਬਾਣੀ ਦੀ ਅਸਲ ਸਮਝ ਬੀ ਮੈਨੂੰ ਅੱਜ ਆਈ। ਸਚਮੁਚ ਕੌਣ ਮੋਇਆ ਹੈ? ਇਹ ਤਾਂ ਇਕ ਕੌਤਕ ਹੀ ਹੋਇਆ ਹੈ। ਹੁਣ ਮੈਨੂੰ ਉਨ੍ਹਾਂ ਦਾਨਾਵਾਂ ਦੀ ਅਕਲ ਤੇ ਹਾਸਾ ਆਇਆ, ਜਿਨ੍ਹਾਂ ਨੇ ਸੰਸਾਰ ਵਿਚ ਵਡੇ ਤੋਂ ਵੱਡੇ ਗਜਾਨ ਤੇ ਵਿਗਜਾਨ ਦੇ ਸ਼ਾਸਤ੍ਰ ਲਿਖੇ ਤੇ ਅਨੇਕਾਂ ਯੁਕਤੀਆਂ ਨਾਲ ਸਿਧ ਕੀਤਾ ਜੇ ਮਰ ਕੇ ਕੁਛ ਨਹੀਂ ਰਹਿੰਦਾ, ਇਹ ਇਕ ਚੱਕਰ ਚਲ ਰਿਹਾ ਹੈ। ਮੈਂ ਆਖਾਂ-ਦੇਖੋ ਉਨ੍ਹਾਂ ਦੀਆਂ ਦਲੀਲਾਂ ਤੇ ਉਨ੍ਹਾਂ ਦੇ ਉਪਦੇਸ਼, ਜਿਨ੍ਹਾਂ ਨੂੰ ਸੁਣਕੇ ਮੈਂ ਬੀ ਡੋਲਿਆ ਕਰਦਾ ਸੀ ਕਿ ਮਤਾਂ

"ਕੁੱਪੀ ਅੰਦਰ ਰੋੜ ਖੜਕਦੇ ਮੂਰਖ ਆਖੇ ਬੋਲੇ ਕੌਣ"

ਵਾਲੀ ਗੱਲ ਨਾ ਹੋਵੇ, ਕਿਤੇ ਇਹ ਕੋਈ ਇੰਦ੍ਰਜਾਲ ਹੀ ਨਾ ਹੋਵੇ, ਪਰ ਮੈਨੂੰ ਵਾਹਿਗੁਰੂ ਦੀ ਵਿਚਾਰ ਫੇਰ ਬਾਣੀ ਵਲ ਲੈ ਜਾਂਦੀ ਸੀ ਤੇ ਬਾਣੀ ਦੱਸਦੀ ਹੁੰਦੀ ਸੀ ਕਿ:- ਕਬੀਰ

**"ਜਿਸੁ ਮਰਨੈ ਤੇ ਜਗੁ ਡਰੈ ਮੇਰੇ ਮਨ ਆਨੰਦ।**
**ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ"**

ਸਚਮੁਚ ਪਰਮ ਆਨੰਦ ਮੈਂ ਪਾ ਲਿਆ ਹੈ। ਮੈਨੂੰ ਓਹ ਲੰਮੇ ਲੰਮੇ ਚੋਲਿਆਂ ਵਾਲੇ, ਸੋਚ ਤੇ ਫ਼ਿਕਰਾਂ ਨਾਲ ਝੁਰੇ ਹੋਏ ਵਿਦਵਾਨਾਂ ਦੇ ਚਿਹਰੇ ਯਾਦ ਆਉਣ ਜੋ ਸਾਂਖ ਮਤ ਵੇਤਾ, ਤੇ ਨਾਸਤਕ ਮਤ ਗਿਆਤਾ ਤੇ ਅਮੁਕ ਫਿਲਾਸਫੀ ਸਿਵਾਤਾ ਬੜੀ ਗੰਭੀਰਤਾ ਨਾਲ ਕਿਹਾ ਕਰਦੇ ਸੇ ਕਿ ਘੜੀ ਵਾਂਙੂ ਸਰੀਰ ਚਲਦਾ ਹੈ। ਫੇਰ ਮੈਨੂੰ ਓਹ ਬੋਧ ਵਾਲੇ ਯਾਦ ਆਉਣ ਜੋ

ਨੇਕੀ ਨੂੰ, ਇਖ਼ਲਾਕ ਨੂੰ ਤਾਂ ਮੰਨਦੇ ਸੀ, ਪਰ ਨੇਕੀ ਦੇ ਸੋਮੇਂ ਨੂੰ ਤੇ ਇਖਲਾਕ ਦੇ ਅਧਿਸ਼ਠਾਤਾ ਨੂੰ ਨਹੀਂ ਸਨ ਮੰਨਦੇ। ਧੁੱਪ ਨੂੰ ਤਾਂ ਕਹਿੰਦੇ ਸੀ ਹੈ, ਪਰ ਸੂਰਜ ਵੱਲ ਨਹੀਂ ਤੱਕਦੇ ਸੀ। ਫੇਰ ਮੈਨੂੰ ਓਹ ਲੋਕ ਯਾਦ ਆਏ ਜਿਨ੍ਹਾਂ ਨੂੰ ਸਾਇੰਸ (ਪਦਾਰਥ ਵਿੱਦਿਆ) ਨੇ ਏਥੋਂ ਤਕ ਪੁਚਾ ਦਿੱਤਾ ਹੈ ਕਿ ਜੀਵ ਵਿੱਚ ਸਾਧਾਰਣ ਤੋਂ ਵਧੀਕ ਸ਼ਕਤੀਆਂ ਹਨ, ਖਿਆਲ ਨਾਲ ਆਦਮੀ ਬਹੁਤ ਕੁਛ ਅਸਰ ਪਾ ਸਕਦਾ ਹੈ, ਮਾਨੋਂ ਸ਼ਕਤੀ ਬਹੁਤ ਸਾਰੇ ਅਨੋਖੇ ਕੰਮ ਕਰ ਸਕਦੀ ਹੈ, ਜੋ ਸੁਪਨਿਆਂ ਦੇ ਕਈ ਕ੍ਰਿਸ਼ਮੇ ਸੱਚ ਹੋਣੇ, ਅਰ ਅਗੰਮ ਦ੍ਰੀ ਖ਼ਬਰ ਲਗਣੀ ਤੱਕ ਬੀ ਮੰਨ ਪਏ ਸਨ, ਪਰ ਅਜੇ ਛੱਤ੍ਰੇ ਵਾਂਙੂ ਸਿਰ ਫੇਰਦੇ ਸਨ ਕਿ ਮਰਕੇ ਬਾਕੀ ਕੁਛ ਨਹੀਂ ਰਹਿੰਦਾ। ਮੈਨੂੰ ਵਿਗਜਾਨਕਾਂ ਦੀ ਅਕਲ ਸੰਸਾਰ ਵਿਚ ਤਾਂ ਕਈ ਵੇਰ ਗੁਮਰਾਹੀ ਦਾ ਛਾਯਾ ਪਾਇਆ ਕਰਦੀ ਸੀ, ਪਰ ਮੈਨੂੰ ਅੱਜ ਸਮਝ ਆਈ ਕਿ ਓਹ ਕੇਡੇ ਭੋਲੇ ਸਨ। ਦੇਖੋ ਉਨ੍ਹਾਂ ਦਾ ਮਤ ਇਹ ਹੈ ਕਿ ਕੋਈ ਸ਼ੈ ਨਸ਼ਟ ਨਹੀਂ ਹੁੰਦੀ, ਜੋ ਨਾਸ ਨਜ਼ਰ ਪੈਂਦਾ ਹੈ ਓਹ ਕੇਵਲ ਰੂਪ ਵਟਦਾ ਹੈ ਨਾਸ ਨਹੀਂ ਹੁੰਦਾ, ਜਿਕੂੰ ਪਾਣੀ ਅੱਗ ਨਾਲ ਸੁਕਕੇ ਨਾਸ ਨਹੀਂ ਹੁੰਦਾ ਰੂਪ ਵਟਾ ਕੇ ਹਵਾੜ ਬਣ ਜਾਂਦਾ ਹੈ, ਬੱਦਲ ਵੱਸ ਕੇ ਨਾਸ ਨਹੀਂ ਹੁੰਦਾ ਜਲ ਰੂਪ ਬਣ ਜਾਂਦਾ ਹੈ। ਹੁਣ ਮੈਨੂੰ ਹਾਸਾ ਆਵੇ ਕਿ ਮੈਂ ਇਨ੍ਹਾਂ ਲੋਕਾਂ ਦੇ ਵਦਤੋ-ਵਜਾਘਾਤ (ਅਪਣੇ ਮੂੰਹੋਂ ਅਪਣਾ ਖੰਡਨ ਆਪ ਕਰ ਜਾਣਾ) ਨੂੰ ਤਦੋਂ ਕਿਉਂ ਨਾ ਸਮਝਿਆ? ਭਲਾ ਜਦ ਨਾਸ ਕੇਵਲ ਵਟਾਉ ਹੁੰਦਾ ਹੈ, ਅਰ ਦੇਹ ਦੇ ਮਰਨ ਨਾਲ ਦੇਹ ਦੇ ਤੱਤ੍ਵ ਨਿੱਗਰ ਰੂਪ ਛੱਡਕੇ ਯਾ ਅੱਗ ਦੇ ਜ਼ੋਰ ਵਾਯੂ ਰੂਪ ਹੋ ਜਾਂਦੇ ਹਨ ਯਾ ਕਬਰ ਵਿਚ ਗਲ ਕੇ ਧਰਤੀ ਵਿੱਚ ਰਲ ਜਾਂਦੇ ਹਨ, ਤਦ ਦੇਹ ਵਿਚ ਜੋ ਸੋਚਣ ਵਾਲਾ, ਰਸ ਅਨੁਭਵ ਕਰਨ ਵਾਲਾ, ਦੇਹ ਨੂੰ ਤੋਰਨ ਵਾਲਾ ਹਿੱਸਾ ਸੀ ਓਹ ਕਿਉਂ ਨਾਸ ਹੋ ਗਿਆ? ਕਿਆ ਇਸੇ ਯੁਕਤੀ ਨਾਲ, ਕਿ ਕੁਦਰਤ ਵਿਚ ਕੁਛ ਨਾਸ ਨਹੀਂ ਹੁੰਦਾ, ਇਹ ਸਿੱਧ ਨਹੀਂ ਹੁੰਦਾ, ਕਿ ਦੇਹ ਵਿਚ ਜੋ ਬੋਲਣਹਾਰ ਹਿੱਸਾ ਸੀ ਉਹ ਬੀ ਨਾਸ ਨਹੀਂ ਹੋਇਆ, ਉਹ ਬੀ ਕੋਈ ਦਸ਼ਾ ਪਲਟ ਗਿਆ ਹੈ? ਹੁਣ ਤਾਂ ਮੈਨੂੰ ਸਮਝ ਆਈ ਕਿ ਮਾਦੇ (ਪ੍ਰਕ੍ਰਿਤੀ ਰੂਪ) ਦੇ ਮੇਰੇ ਸਰੀਰ ਦੇ ਤਤ ਤਾਂ ਤਤਾਂ ਵਿੱਚ ਸਮਾ ਗਏ ਹੋਣਗੇ, ਤੇ ਜੋ ਕੇਵਲ ਤਤਾਂ ਦੇ ਮਿਲਾਪ ਤੋਂ ਸ਼ਕਤੀ ਪੈਦਾ ਹੋਈ ਸੀ ਸੋ ਸੰਸਾਰ ਦੀ ਸ਼ਕਤੀ ਵਿਚ ਰਲ ਗਈ, ਜੋ ਸ਼ਿਵ ਰੂਪ-ਬੋਲਣਹਾਰ, ਕਰਨ ਹਾਰ ਤੇ ਸਾਖੀ ਸੱਤਾ ਰੂਪ

ਦੇਹ ਦੇ ਅੰਦਰ ਸੀ ਸੋ ਏਥੇ ਆ ਗਿਆ ਹੈ। ਮੈਂ ਤਾਂ ਏਹ ਪਰਤੱਖ ਵੇਖਾਂ, ਪਰ ਸੋਚਾਂ ਕਿ ਨਿਰੀ ਯੁਕਤੀ ਦੇ ਪੰਘੂੜੇ ਝੂਟਣ ਵਾਲਿਆਂ ਨੂੰ ਮੈਂ ਕਿਕੂੰ ਸਮਝਾਵਾਂ ਕਿ ਜਿਕੂੰ ਤੁਸੀਂ ਸੰਸਾਰ ਤੇ ਸਰੀਰ ਵਿਚ ਪ੍ਰਕ੍ਰਿਤੀ (Matter) ਤੇ ਸ਼ਕਤੀ (Un-intelligent foces, evergy,.) ਨੂੰ ਤਾਂ ਮੰਨਦੇ ਹੋ, ਪਰ ਪੱਕਾ ਜਾਣਦੇ ਹੋ ਕਿ ਦੁਹਾਂ ਵਿਚ 'ਵਿਚਾਰ-ਸ਼ਕਤੀ' ਨਹੀਂ ਹੈ, ਇਸ ਤੀਸਰੇ 'ਸ਼ਿਵ' (Intelligent principal, Soul.) ਰੂਪ ਨੂੰ ਜਿਸ ਵਿਚ ਵਿਚਾਰ ਹੈ, ਬੀ ਦੇਖੋ, ਤੇ ਸੰਸਾਰ ਨੂੰ ਪ੍ਰਕ੍ਰਿਤੀ ਤੇ ਸ਼ਕਤੀਮਾਤ੍ਰ ਨਾ ਸਮਝੋ, ਪਰ ਸ਼ਿਵ, ਸ਼ਕਤੀ ਤੇ ਪ੍ਰਕ੍ਰਿਤੀ ਤ੍ਰੈਆਂ ਦਾ ਸਮਾਗਮ ਦੇਖੋ। ਜਿਕੂੰ ਤੁਸਾਂ ਸਿੱਧ ਕਰ ਲਿਆ ਹੈ ਕਿ ਪ੍ਰਕ੍ਰਿਤੀ ਤੇ ਸ਼ਕਤੀ ਅਵਿਨਾਸ਼ ਹਨ, ਇਸੇ ਤਰਾਂ ਸ਼ਿਵ ਰੂਪ ਬੀ ਅਵਿਨਾਸ਼ ਮੰਨੋਂ। ਮੈਂ ਤਾਂ ਅਪਨੇ ਸ਼ਿਵ ਸਰੂਪ ਨੂੰ ਪਰਤੱਖ ਦੇਖਾਂ, ਪਰ ਕਿਕੂੰ ਆ ਕੇ ਲੋਕਾਂ ਨੂੰ ਸਮਝਾਵਾਂ? ਇਹ ਮੈਨੂੰ ਥਹੁ ਨਾ ਲਗੇ। ਜੋ ਦਲੀਲ ਮੈਂ ਖ਼ਿਆਲ ਕਰਾਂ, ਮੈਂ ਸੋਚਾਂ ਕਿ ਉਨ੍ਹਾਂ ਨੇ ਮਖੌਲ ਵਿਚ ਉਡਾ ਛੱਡਣੀ ਹੈ, ਫਿਰ ਬੀ ਮੈਨੂੰ ਤਰਸ ਆਵੇ ਅਰ ਪਿਆਰ ਆਵੇ ਕਿ ਸੰਸਾਰ ਦੀਆਂ ਦੋ ਭੁੱਲਾਂ ਜ਼ਰੂਰ ਕੱਢਣੀਆਂ ਚਾਹੀਏ, ਇਕ ਤਾਂ ਇਹ ਭੁੱਲ ਕਿ ਮਾਯਾ ਦੇ ਰਸਾਂ ਤੇ ਵਿਕਾਰਾਂ ਵਿਚ ਲੱਗ ਕੇ ਜੋ ਅਪਨੇ 'ਸ਼ਿਵ' ਸਰੂਪ ਨੂੰ ਮਾਯਾ ਦੇ ਜੰਜਾਲ ਵਿੱਚ ਜੋ 'ਪ੍ਰਕ੍ਰਿਤੀ ਤੇ ਸ਼ਕਤੀ' ਦਾ ਬਣਿਆਂ ਹੋਇਆ ਹੈ; ਅਗਜਾਤ ਹੀ ਫਸਾਈ ਰਖਦੇ ਹਨ ਉਨ੍ਹਾਂ ਨੂੰ ਪਵਿੱਤ੍ਰਤਾ, ਸੇਵਾ, ਪ੍ਰਾਰਥਨਾਂ, ਭਜਨ ਆਦਿ ਭਲੇ ਕੰਮਾਂ ਵਿੱਚ ਲਾਯਾ ਜਾਵੇ, ਤਾਂ ਜੋ ਅਪਨੇ ਸ਼ਿਵ ਸਰੂਪ ਨੂੰ 'ਪ੍ਰਕ੍ਰਿਤੀ ਤੇ ਸ਼ਕਤੀ' ਦੀ ਮਾਯਕ ਰੋਕ ਤੋਂ ਉੱਚਾ ਕਰਕੇ ਐਨੇ ਹਲਕੇ ਹੋ ਜਾਣ ਕਿ ਐਥੇ ਆ ਸਕਣ, ਅਰ ਉਨ੍ਹਾਂ ਦੁਖਾਂ ਤੇ ਦ੍ਵੰਦਾਂ ਤੋਂ ਛੁਟ ਜਾਣ, ਜੋ ਮਾਯਕ (ਪ੍ਰਕ੍ਰਿਤੀ) ਬਨਾਵਟ ਵਿੱਚ ਫਸੇ ਰਹਿਣ ਕਰਕੇ ਝੱਲਣੇ ਪੈਂਦੇ ਹਨ। ਤੇ ਜੇ ਤ੍ਰੱਕੀ ਵਲ ਕਦਮ ਪੱਟੇ ਤਾਂ ਉਹੋ ਦੁਖ ਸਹਾਈ ਹੋ ਜਾਂਦੇ ਹਨ, ਦੂਸਰੀ ਇਹ ਕਿ ਲੋਕ ਵਿਦ੍ਯਾ ਪਾ ਕੇ ਬੀ ਅਪਨੇ 'ਸ਼ਿਵ' ਸਰੂਪ ਤੋਂ ਸਿਰ ਫੇਰਦੇ ਹਨ ਤੇ ਅਪਨੇ ਆਪ ਨੂੰ ਇਕ 'ਕਲਾਂ' ਖਿਆਲ ਕਰਦੇ ਹਨ, ਅਰ ਇਸ ਭੁਲੇਖੇ ਦੇ ਕਾਰਨ ਉਨ੍ਹਾਂ ਦਾ 'ਸ਼ਿਵ' ਸਰੂਪ ਮਾਯਾ (ਸ਼ਕਤੀ ਤੇ ਪ੍ਰਕ੍ਰਿਤੀ) ਦੇ ਜਾਲ ਨੂੰ ਜਿੱਤ ਨਹੀਂ ਸਕਦਾ, ਕਿਉਂਕਿ 'ਸ਼ਿਵ' ਸਰੂਪ ਦਾ ਲਗਾਉ ਯਾ ਬੰਧਨ ਜੋ ਮਾਯਾ (ਸ਼ਕਤੀ ਤੇ ਪ੍ਰਕ੍ਰਿਤੀ) ਵਿੱਚ ਹੈ ਸੋ ਦੋ ਸਾਧਨਾਂ ਨਾਲ ਟੁੱਟਦਾ ਹੈ, ਇਕ ਪਵਿਤ੍ਰਤਾ ਤੇ ਦੂਜੇ ਸਫ਼ਲ ਗਜਾਨ, ਅਰ

ਇਨ੍ਹਾਂ ਦੂਹਾਂ ਦੀ ਪ੍ਰਪੱਕਤਾ ਲਈ 'ਸੇਵਾ ਤੇ ਨਾਮ' ਦੇ ਪੱਕੇ ਅਭਿਆਸ ਦੀ ਲੋੜ ਹੈ। ਜਾਂ ਮੈਂ ਇਨ੍ਹਾਂ ਸੋਚਾਂ ਵਿੱਚ ਸਾਂ ਤਾਂ ਇਕ ਬੜੇ ਪ੍ਰੇਮ ਸਰੂਪ ਨੇ ਕਿਹਾ ਜੋ ਕੁਛ ਆਪ ਵਿਚਰਾਦੇ ਹੋ, ਇਹ ਜੀਅ ਦਇਆ ਦਾ ਪ੍ਰੇਮ ਹੈ ਅਰ ਇਸ ਪ੍ਰੇਮ ਦੇ ਕਾਰਨ ਇਸ ਪਰਮਾਨੰਦ ਮੰਡਲ ਦੇ ਆਚਾਰਯ ਅਨੇਕਾਂ ਵਾਰ ਸੰਸਾਰ ਵਿੱਚ ਗਏ, ਅਰ ਜਿੰਨੀਆਂ ਰੂਹਾਂ ਤੁਸੀਂ ਐਸ ਵੇਲੇ ਵੇਖ ਰਹੇ ਹੋ ਇਹ ਸਭ ਉਨ੍ਹਾਂ ਦੇ ਹੀ ਉਪਦੇਸ਼ਾਂ ਨਾਲ ਇੱਥੇ ਆਉਣ ਦੇ ਯੋਗ ਹੋਕੇ ਇੱਥੇ ਆਈਆਂ ਹਨ, ਪਰ ਸੰਸਾਰ ਵਿੱਚ ਮਾਯਾ ਐਸੀ ਪ੍ਰਬਲ ਹੈ ਕਿ ਉੱਥੇ ਜੋ ਉਪਕਾਰੀ ਜਾਂਦਾ ਹੈ ਤ੍ਰਿਸਕਾਰ ਪਾਉਂਦਾ ਹੈ, ਮਖ਼ੌਲ ਤੇ ਨਿੰਦਾ ਦਾ ਨਿਸ਼ਾਨਾਂ ਬਣਦਾ ਹੈ, ਦੁਖਾਂ ਤੇ ਤਸੀਹਿਆਂ ਦਾ ਨਿਸ਼ਾਨਾਂ ਬਣਾਯਾ ਜਾਂਦਾ ਹੈ, ਛੁਰੀਆਂ ਪੇਟ ਵਿੱਚ ਖਾਂਦਾ ਤੇ ਤੱਤੀਆਂ ਰੇਤਾਂ ਹੇਠ ਬੈਠਦਾ ਹੈ, ਸ਼ਕਤੀ ਤੇ ਪ੍ਰਕ੍ਰਿਤੀ ਦੇ ਫਾਥੇ ਲੋਕ ਨਹੀਂ ਸਮਝਦੇ ਕਿ ਅਸੀਂ ਅਪਨਾ ਬੁਰਾ ਕਰ ਰਹੇ ਹਾਂ, ਪਰ ਪਰਉਪਕਾਰੀ ਲੋਗ ਇਹ ਦੁਖ ਝਲਦੇ ਬੀ ਖਿਮਾਂ ਕਰਦੇ ਹਨ। ਉਹ ਜਾਣਦੇ ਹਨ ਕਿ ਇਨ੍ਹਾਂ ਦੇ ਵੱਸ ਨਹੀਂ ਹੈ, ਇਨ੍ਹਾਂ ਦਾ ਅਪਨਾ 'ਸ਼ਿਵ' ਸਰੂਪ ਮਾਯਾ ਦੇ ਹਨੇਰੇ ਹੇਠ ਹੈ, (ਸ਼ਕਤੀ ਤੇ ਪ੍ਰਕ੍ਰਿਤੀ ਦੇ ਵਿਚਾਰ ਸ਼ੂਨ) ਇਸ ਕਰਕੇ ਏਹ ਸਮਝਦੇ ਨਹੀਂ, ਅਰ ਅਸੀਂ ਰੰਜ ਕਿਉਂ ਕਰੀਏ? ਏਹੋ ਗੱਲ ਸਮਝਾਉਦ ਤਾਂ ਅਸੀਂ ਆਏ ਹਾਂ ਕਿ ਹੇ ਲੋਕੋ! ਅਪਨੇ ਸ਼ਿਵ ਸਰੂਪ ਨੂੰ ਮਾਯਾ ਦੇ ਨਾਲ ਜੁੱਧ ਕਰਕੇ ਉੱਚਾ ਕਰੋ। 'ਮਾਯਾ' ਵਿਚਾਰ ਤੋਂ ਸ਼ੂਨ ਹੈ, ਤਾਂਤੇ ਹਨੇਰਾ ਹੈ। 'ਸ਼ਿਵ' ਸਰੂਪ 'ਵਿਚਾਰ ਸ਼ੀਲ' ਹੈ, ਤਾਂਤੇ ਚਾਨਣਾ ਹੈ। ਚਾਨਣੇ ਨੂੰ ਉਸੇ ਦੇ ਅਪਨੇ ਚਾਨਣੇ ਨਾਲ ਦੇਖੋ, ਚਾਨਣੇ ਨੂੰ ਹਨੇਰੇ ਦੀ ਪੜੋਪੀ ਹੇਠ ਲਕੋ ਕੇ ਠੋਕਰਾਂ ਨਾ ਖਾਓ, ਫੇਰ ਕਈ ਤਾਂ ਇਨ੍ਹਾਂ ਦੇ ਯਤਨ ਨਾਲ ਅੱਖਾਂ ਖੋਲ੍ਹਕੇ ਉੱਚੇ ਆ ਜਾਂਦੇ ਹਨ, ਕਈ ਯਤਨ ਵਿਚ ਲੱਗ ਪੈਂਦੇ ਹਨ, ਕਈ ਸੰਸੇ ਵਿਚ ਪੈ ਜਾਂਦੇ ਹਨ, ਕਈ ਠੱਠਾ ਕਰਕੇ ਬੇਪਰਵਾਹ ਹੋ ਜਾਂਦੇ ਹਨ, ਕਈ ਵੈਰ ਕਰਕੇ ਇਨ੍ਹਾਂ ਨੂੰ ਸਤਾਉਂਦੇ ਹਨ, ਪਰ ਏਹ ਸਭ ਨਾਲ ਪ੍ਰੇਮ ਕਰਦੇ ਹਨ ਇਸ ਕਰਕੇ ਅਨੇਕਾਂ ਨੂੰ ਉੱਚਾ ਕਰ ਲੈਂਦੇ ਹਨ।

ਤੁਸੀਂ ਅਜ ਸਮਝ ਰਹੇ ਹੋ ਕਿ ਤੁਸੀਂ ਅਜੇ ਸੰਸਾਰ ਵਿਚ ਮੋਏ ਨਹੀਂ, ਤੁਸੀਂ ਪਰਮਾਰਥ ਲਈ ਤਰਲੇ ਲੈਂਦੇ ਲੈਂਦੇ ਕਈ ਨਾਸਤਕੀ (Atheists) ਸੰਸੇ ਬ੍ਰਿਤੀਆਂ (gnostics) ਤੇ ਮਾਯਾਵੀ (Wordly) ਲੋਕਾਂ ਦੇ ਸੰਗ

ਨਾਲ ਕੁਝ ਉਦਾਸੀਨ ਹੋ ਜਾਂਦੇ ਹੁੰਦੇ ਸੀ, ਤੁਹਾਨੂੰ ਪੱਕਾ ਭਰੋਸਾ ਕਰਾਉਣ ਲਈ ਅਰ ਤੁਹਾਡੇ ਵਸੀਲੇ ਕਈਆਂ ਦੇ ਸੰਸੇ ਕੱਟਣ ਲਈ ਅੱਜ ਇਕ ਖੁਸ਼ੀ ਦੇ ਕਾਰਣ ਤੁਹਾਨੂੰ ਇਸ 'ਨਿਤ ਖੁਸ਼ੀ' ਦਾ ਦਰਸ਼ਨ ਦਿਤਾ ਗਿਆ ਹੈ। ਤੁਸੀਂ ਜਾਕੇ ਲੋਕਾਂ ਨੂੰ ਦੱਸਣਾ ਕਿ ਮੌਤ ਤੋਂ ਨਾ ਡਰੋ, ਸਗੋਂ ਪਿਆਰ ਕਰੋ, ਦੱਸਣਾ ਕਿ ਜਿਕੂੰ ਪ੍ਰਕ੍ਰਿਤੀ ਤੋਂ ਸ਼ਕਤੀ ਨੂੰ ਨਾਸ ਰਹਤ ਮੰਨਦੇ ਹੋ ਇਸੇ ਤਰਾਂ 'ਸ਼ਿਵ' ਰੂਪ ਆਪੇ ਨੂੰ ਬੀ ਅਵਿਨਾਸ਼ ਸਮਝੋ। ਅਰ ਜਿਕੂੰ ਪ੍ਰਕ੍ਰਿਤੀ ਤੋਂ ਸ਼ਕਤੀ ਉਚੇਰੀ ਹੈ, ਉੱਕਰ ਹੀ ਸ਼ਕਤੀ ਤੋਂ ਸ਼ਿਵ ਰੂਪ ਉਚੇਰਾ ਹੈ, ਅਰ 'ਸ਼ਿਵ' ਸਰੂਪ ਦੀ ਮਾਯਾ ਉੱਤੇ ਜਿੱਤ ਤੇ ਉਸਤੋਂ ਖ਼ਲਾਸੀ ਤੇ ਅਗਲੀ ਉੱਨਤੀ ਇਹ ਮਨੁਖਾ ਜਨਮ ਦਾ ਪਰਯੋਜਨ ਹੈ। ਸ਼ਿਵ ਸਰੂਪ ਪ੍ਰਕ੍ਰਿਤੀ ਵਿਚ ਇਸ ਵਾਸਤੇ ਗਿਆ ਹੈ ਕਿ ਉਸਦੇ ਦਬਾਵੇਂ ਅਸਰਾਂ ਨਾਲ ਘੁਲ ਕੇ ਪਹਲਵਾਨ ਵਾਂਙੂ ਘੁਲ ਘੁਲ ਕੇ ਤਕੜਾ ਹੋਵੇ। ਗੁਰਬਾਣੀ ਵਿਚ ਦਸਿਆ ਹੈ 'ਹਉ ਗੋਸਾਈ ਦਾ ਪਹਲਵਾਨੜਾ'। ਤੁਸੀਂ ਪ੍ਰਤੱਖ ਵੇਖ ਲਵੋ ਕਿ ਤੁਸੀਂ ਕੁਛ ਯਤਨ ਕੀਤਾ ਹੈ ਤਾਂ ਕੈਸੇ ਆਨੰਦ ਨੂੰ ਪ੍ਰਾਪਤ ਹੋਏ ਹੋ। ਤੁਸੀਂ ਆਪੇ ਨੂੰ ਅਨੁਭਵ ਕੀਤਾ ਹੈ, ਹੁਣ ਵਾਹਿਗੁਰੂ ਜੀ ਨੂੰ ਇਸ ਆਪੇ ਨਾਲ ਅਨਭਵ ਕਰਸੋ।

ਜਾਂ ਮੈਂ ਇਹ ਗੱਲ ਸੁਣੀ ਕਿ ਅਜੇ ਫੇਰ ਮੁੜ ਕੇ ਜਾਣਾ ਹੈ ਤਦ ਮੈਨੂੰ ਸੰਸਾਰ ਸਾਗਰ ਤੋਂ ਭੈ ਆਯਾ। ਉਸ ਵੇਲੇ ਇਕ ਮਿੱਤਰ ਨੇ ਕਿਹਾ- ਇਹ ਭੈ ਜੋ ਤੁਹਾਨੂੰ ਆਯਾ ਹੈ, ਉਨ੍ਹਾਂ ਸਦੀਵ ਮੁਕਤ ਮਹਾਂ ਪੁਰਖਾਂ ਦੀ ਬਜ਼ੁਰਗੀ ਦੱਸਦਾ ਹੈ ਜੋਕਿ ਤੁਹਾਡੇ ਨਾਲੋਂ ਕ੍ਰੋੜਹਾਂ ਕ੍ਰੋੜ ਗੁਣਾਂ ਵਧੀਕ ਪ੍ਰਸੰਨ ਹੋਕੇ ਬੀ ਓਹ ਇਥੋਂ ਸੰਸਾਰ ਵਿਚ ਜਾਂਦੇ ਹਨ, ਅਰ ਡਰਦੇ ਨਹੀਂ ਤੇ ਉੱਥੇ ਜਾਕੇ ਦੁਖ ਭੋਗਦੇ ਹਨ, ਪਰ ਪ੍ਰੇਮ ਦੇ ਕਾਰਣ ਪ੍ਰੇਮ ਹੀ ਕਰੀ ਚਲੇ ਜਾਂਦੇ ਹਨ ਅਰ ਅਨੇਕਾਂ ਲੋਕਾਂ ਨੂੰ ਮਾਯਾ ਦੇ ਹਨੇਰੇ ਤੋਂ ਕੱਢਕੇ ਉਨ੍ਹਾਂ ਦੇ ਸ਼ਿਵ ਰੂਪ ਆਪੇ ਨੂੰ ਅਕਾਲ ਪੁਰਖ ਦੇ ਚਾਨਣੇ ਨਾਲ ਖਿੱਚ ਕੇ ਚਾਨਣੇ ਨੂੰ ਸੰਪੂਰਨ ਚਾਨਣੇ ਦੇ ਚਰਨਾਂ ਵਿਚ ਲਿਆ ਕੇ ਪਰਮਾਨੰਦ ਵਿਚ ਪੁਚਾ ਦੇਂਦੇ ਹਨ। ਇਹ ਗੁਰੂ ਜੀ ਨੇ ਸੰਸਾਰ ਵਿਚ ਜੋ ਜਾ ਕੇ ਬਾਣੀ ਰਚੀ ਉਸਦੇ ਪਰਤਾਪ ਕਰਕੇ ਤੁਸਾਂ ਸੁਖ ਪਾਇਆ ਹੈ, ਤੁਹਾਨੂੰ ਉਨ੍ਹਾਂ ਦੀ ਬਾਣੀ ਨੇ ਮਾਯਾ ਅਰਥਾਤ (ਪ੍ਰਕ੍ਰਿਤੀ ਤੇ ਸ਼ਕਤੀ) ਦੇ ਵਿਚਾਰ ਸ਼ੂਨ ਹਨੇਰੇ ਵਿਚ ਪਹਿਲੇ ਅਪਨਾਂ ਚਾਨਣਾ ਦਿਖਾਯਾ ਤੇ ਆਖਿਆ:-

**"ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ"।**

ਤਾਂਤੇ ਨਾਮ ਜਪ।
ਫੇਰ ਵਾਹਿਗੁਰੂ ਦੇ ਪਰਕਾਸ਼ ਦਾ ਝਲਕਾ ਮਾਰਿਆ ਤੇ ਕਿਹਾ:-

**"ਸਭ ਮਹਿ ਜੋਤਿ ਜੋਤਿ ਹੈ ਸੋਇ।**
**ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ"।**

ਬੱਸ ਫੇਰ ਕੀਹ ਸੀ, ਤੁਸੀਂ ਵਿਚਾਰ ਦੇ ਚਾਨਣੇ ਵਿਚ ਆਕੇ ਨਾਮ ਦੇ ਬਲ ਨਾਲ ਆਪ ਨੂੰ ਪਛਾਣਿਆਂ, ਫੇਰ ਉਸ ਚਾਨਣੇ ਨੇ ਵਧ ਕੇ ਗਿਆਨ ਦੀ ਦਸ਼ਾ ਪਾਈ ਤੇ ਗਿਆਨ ਦੇ ਚਾਨਣੇ ਦੇ ਕਾਰਣ ਰੂਪ 'ਅਸਲ ਚਾਨਦੇ ਸਰਬੱਧ ਵਾਹਿਗੁਰੂ ਦੇ ਪ੍ਰਕਾਸ਼ ਦੇ ਚਰਨਾਂ' ਨਾਲ ਲਿਵ ਲੱਗੀ ਤਾਂ ਆਹ ਸੁਖ ਡਿੱਠਾ। ਹੁਣ ਸੋਚੋ ਤੁਹਾਡਾ ਦਿਲ ਜੋ ਪਲ ਕੁ ਪਹਲੇ ਸੰਸਾਰ ਦਾ ਉਪਕਾਰ ਲੋਚਦਾ ਸੀ, ਹੁਣ ਅਪਣੇ ਏਥੋਂ ਦੇ ਸੁਖ ਦਾ ਪ੍ਰੇਮੀ ਹੋਕੇ ਦੂਜੇ ਦਾ ਸੁਖ ਲੋਚਣੋਂ ਸੰਕੋਚਦਾ ਹੈ, ਪਰ ਸੋਚੋ ਖਾਂ ਸ੍ਰੀ ਕਲਗੀਧਰ ਗੁਰੂ ਗੋਬਿੰਦ ਸਿੰਘ ਜੀ ਦੀ ਕੁਰਬਾਨੀ, ਜਿਨ੍ਹਾਂ ਦਾ ਜੀ ਸੁਖ ਕਰਕੇ ਨਹੀਂ, ਪਰ ਵਾਹਿਗੁਰੂ ਦੇ ਪ੍ਰੇਮ ਕਰਕੇ ਤੁਹਾਡੇ ਦੇਸ ਜਾਣ ਨੂੰ ਨਹੀਂ ਕਰਦਾ ਸੀ:-

**"ਚਿਤ ਨ ਭਇਓ ਮਮ ਆਵਨ ਕਹ।**
**ਚੁਭੀ ਰਹੀ ਸ੍ਰੁਤ ਪ੍ਰਭ ਚਰਨਨ ਮਹਿ"।**

ਪਰ ਸੰਸਾਰ ਦੇ ਦੁਖ ਹਰਨ ਦੇ ਪ੍ਰੇਮ ਦੇ ਕਾਰਨ ਸੰਸਾਰ ਵਿਚ ਗਏ, ਪਰ ਸੁਰਤ ਪ੍ਰਭ-ਚਰਨਾਂ ਨਾਲ ਇਕਰਸ ਪ੍ਰੋਤੀ ਰਹੀ। ਓਹ ਸੰਸਾਰ ਵਿਚ ਰਹੇ, ਪਰ ਇਸ ਆਨੰਦ-ਮੰਡਲ ਤੋਂ ਛੁਟ ਨਹੀਂ ਗਏ, ਉਪਕਾਰ ਉੱਥੇ ਕਰਦੇ ਸਨ ਤੇ ਸੁਰਤ ਨਾਲ ਇੱਥੇ ਵੱਸਦੇ ਸਨ। ਜੇ ਓਹ ਇਥੇ ਨਾ ਵੱਸਦੇ ਹੁੰਦੇ ਤਦ ਸੰਸਾਰ ਵਿਚ ਕੁਝ ਫਸਦੇ, ਪਰ ਓਹ ਸਦਾ ਮੁਕਤ, ਮਹਾਂ ਪੁਰਖ, ਗੁਰ ਅਵਤਾਰ ਇਥੇ ਵੱਸੇ ਤੇ ਕੰਮ ਓਥੇ ਕੀਤੇ:-

**"ਓਤਿ ਪੋਤਿ ਰਵਿਆ ਰੂਪ ਰੰਗ।**
**ਭਏ ਪ੍ਰਗਾਸ ਸਾਧ ਕੈ ਸੰਗ"।**

ਐਉਂ ਅਜ ਤੁਸੀਂ ਸਮਝਿਆ ਕਿ ਕਿਉਂ ਕਲਗੀਧਰ ਜੀ ਨੇ ਗੁਰੂ ਹੋਕੇ ਅਵਤਾਰ ਧਾਰਿਆ? ਸੰਸਾਰ ਦੇ ਖੇਦ ਸਹੇ ਅਰ ਲੋਕੀ ਪਾਰ ਉਤਾਰੇ।

ਹੁਣ ਤੁਸੀਂ ਦੱਸੋ ਜਿਨ੍ਹਾਂ ਨੇ ਅੱਜ ਪਰਤੱਖ ਦੇਖਿਆ ਹੈ ਕਿ ਅਨੰਦ ਮੰਡਲ ਦੇ ਉੱਪਰ ਤਤ੍ਵਗਿਆਨ ਮੰਡਲ ਤੇ ਉਸ ਤੋਂ ਉੱਪਰ ਯਥਾਰਥ ਮੰਡਲ ਦੇ ਸੁਖ ਜੋ ਹਨ ਇਨ੍ਹਾਂ ਵਿਚ ਵੱਸਕੇ ਫੇਰ ਵਿਪਦਾ ਦੇ ਮੂੰਹ ਜਗਤ ਵਿਚ ਜਾਣਾ ਕੈਸੀ ਭਾਰੀ ਕੁਰਬਾਨੀ ਹੈ, ਕੈਸਾ ਅਚਰਜ ਤੇ ਅਮੋਲਕ ਪਰੇਮ ਹੈ? ਤੁਸਾਂ ਸੰਸਾਰੀਆਂ ਨੇ ਇਸਦਾ ਕੀ ਕਦਰ ਪਾਯਾ? ਉਨ੍ਹਾਂ ਦੇ ਸਪੁੱਤ੍ਰਾਂ ਦੇ ਚਲਾਣੇ ਨੂੰ ਸੁਣਕੇ ਤਾਂ ਕਦੇ ਰੋ ਬੀ ਪੈਂਦੇ ਹੋ, ਪਰ ਇਸ ਅਮਿੱਤ ਕੁਰਬਾਨੀ ਨੂੰ ਕਦੇ ਵਿਚਾਰਦੇ ਬੀ ਨਹੀਂ ਹੋ ਜੋ ਉਨ੍ਹਾਂ ਨੇ ਇਥੋਂ ਉੱਠਕੇ ਉਥੇ ਜਾਣ ਵਿਚ ਕੀਤੀ ਹੈ? ਦੁਨੀਆਂ ਦੇ ਲੋਕ ਨਹੀਂ ਸਮਝ ਸਕਦੇ, ਪਰ ਤੁਸੀਂ ਤਾਂ ਇਸ ਵੇਲੇ ਗੁਰੂ ਜੀ ਦੀ ਮੇਹਰ ਨਾਲ ਪਰਤੱਖ ਝਲਕ ਦੇਖ ਰਹੇ ਹੋ ਤੁਸੀਂ ਹੀ ਦੱਸੋ ਕਿਤਨਾਂ ਭਾਰਾ ਪ੍ਰੇਮ ਹੈ?

ਮੈਂ ਕੰਬ ਕੇ ਤੇ ਦ੍ਰੱਵ ਕੇ ਕਿਹਾ ਦੀਨ-ਦਿਆਲ ਜੀ! ਇਹ ਬੜਾ ਹੀ ਪਰਬਲ ਪ੍ਰੇਮ ਹੈ, ਇਨ੍ਹਾਂ ਮੰਡਲਾਂ ਤੋਂ ਮਾਤ ਲੋਕ ਵਿਚ ਜਾਣਾ ਆਪਾ ਵਾਰ ਘੱਤਣਾ ਹੈ। ਮੈਨੂੰ ਅੱਜ ਸਮਝ ਆਈ ਹੈ ਕਿ ਸ੍ਰੀ ਕਲਗੀਧਰ ਜੀ ਨੇ ਸਾਡੇ ਨਾਲ ਕੇਡਾ ਪਿਆਰ ਕੀਤਾ ਹੈ। ਅਗੇ ਤਾਂ ਮੈਂ ਇਹੋ ਵਡੀ ਗੱਲ ਸਮਝਦਾ ਸਾਂ ਕਿ ਉਨ੍ਹਾਂ ਦੇ ਖੇਦ ਸਹਾਰੇ, ਪਰ ਅੱਜ ਸਮਝ ਪਈ ਹੈ ਕਿ ਉਨ੍ਹਾਂ ਦੇ ਖੇਦਾਂ ਦਾ ਕੀ ਅਰਥ ਹੈ। ਜਿਨ੍ਹਾਂ ਖੇਦਾਂ ਦਾ ਕਲੇਸ਼ ਅੱਗੇ ਸੋਲਾਂ ਆਨੇ ਸਮਝੀਦਾ ਸੀ ਅਜ ਕ੍ਰੋੜਾਂ ਰੁਪਯਾਂ ਦਾ ਹੋ ਦਿੱਸਿਆ ਹੈ। ਮੇਰਾ ਆਤਮਾਂ ਭੈ ਤੇ ਸ਼ਰਧਾ ਨਾਲ ਕੰਬਦਾ ਹੈ। ਗੁਰੂ ਜੀ ਨੇ ਕਿਤਨਾਂ ਉਪਕਾਰ ਕੀਤਾ ਹੈ, ਕਿਤਨਾਂ ਆਪਾ ਵਾਰਿਆ ਹੈ, ਕਿਤਨਾਂ ਪ੍ਰੇਮ ਸਾਡੇ ਤੇ ਨੌਛਾਵਰ ਕੀਤਾ ਹੈ, ਕਿਸ ਹੱਦ ਦਰਜੇ ਦੀ ਕੁਰਬਾਨੀ ਹੈ? ਸ਼ੋਕ! ਅਸਾਂ ਮੂਰਖਾਂ ਕੁਛ ਕਦਰ ਨਹੀਂ ਪਾਈ। ਦੇਖੋ ਸਾਡਾ ਕਦਰ ਕਰਨਾ ਕੀ ਸੀ? ਏਹੋ ਕਿ ਅਸੀਂ ਸੰਸਾਰ ਵਿੱਚ ਉਨ੍ਹਾਂ ਦੇ ਆਉਣ ਦਾ ਪਰਯੋਜਨ ਸਮਝੀਏ ਜੋ ਸਾਡੇ ਹੀ ਭਲੇ ਲਈ ਸੀ, ਸਾਨੂੰ ਹਨੇਰੇ ਵਿੱਚੋਂ ਕੱਢਣ ਦਾ ਸੀ, ਅਤੇ ਸੁੰਞੀ ਮਾਯਾ ਦੀ ਬਨਾਵਟ ਵਿਚੋਂ ਉੱਚਾ ਕਰਕੇ ਸੱਚੇ ਆਤਮ ਚਾਨਣੇ ਵਿੱਚ ਲਿਆਉਣ ਦਾ ਸੀ, ਸੋ ਜੇ ਅਸੀਂ ਉਸ ਹਨੇਰੇ ਤੋਂ ਚਾਨਣੇ ਆ ਜਾਈਏ ਤਦ ਸਾਡਾ ਹੀ ਭਲਾ ਹੈ, ਅਸੀਂ ਹੀ ਇਸ ਮੰਡਲ ਦੇ ਵਿੱਚ ਵਾਸ ਪਾਉਂਦੇ ਹਾਂ, ਤੇ ਉਧਰ ਕ੍ਰਿਤ ਕ੍ਰਿਤ ਹੁੰਦੇ ਹਾਂ ਕਿ ਅਸੀਂ ਗੁਰੂ ਦੀ ਕਦਰ ਪਾਈ ਹੈ। ਕਦਰ ਨਾ ਪਾਉਣ ਦਾ ਕੀ ਸਰੂਪ ਹੈ? ਕਿ ਅਸੀਂ ਗੁਰੂ ਜੀ ਨੂੰ ਪਿਆਰ ਨਹੀਂ ਕਰਦੇ, ਪਿਆਰ

ਨਾ ਕਰਨ ਕਰਕੇ ਉਨ੍ਹਾਂ ਦੇ ਉਪਦੇਸ਼ਾਂ ਨੂੰ ਧਾਰਨ ਨਹੀਂ ਕਰਦੇ, ਧਾਰਨ ਨਾ ਕਰਨੇ ਤੇ ਅਸੀਂ ਮਾਯਾ ਦੇ ਵਿੱਚ ਫਸੇ ਰਹਿੰਦੇ ਹਾਂ। ਮਾਯਾ ਸਾਨੂੰ ਯਾ ਤਾਂ ਵਿਕਾਰ ਰੂਪ ਰਸਾਂ ਦੇ ਜਾਲ ਪਾ ਕੇ ਫਸਾਈ ਰਖਦੀ ਹੈ ਜਾਂ ਵਿਦਿਆ ਦੇ ਤੰਦਣਤਾਣੇ ਵਿੱਚ ਸ਼ਕਤੀ ਦੀ ਝਿਲਮਿਲਾਹਟ ਹੇਠ ਸ਼ਿਵ ਦੇ ਚਾਨਣੇ ਨੂੰ ਲੁਕਾ ਕੇ 'ਅੰਧ ਕੂਪ ਮਹਾ ਭਇਆਨ' ਤੋਂ ਨਿਕਲਨ ਨਹੀਂ ਦੇਂਦੀ। ਸੋ ਅਸੀਂ ਹੀ ਇਉਂ ਫਸੇ, ਸ਼ੋਕ, ਦੁਖ, ਪੀੜਾ ਵਿਛੋੜਾ, ਭੁਖ, ਹਾਵੇ ਆਦਿਕ ਕਲੇਸ਼ ਭੋਗਦੇ ਟਿੰਡਾਂ ਦੇ ਗੇੜ ਵਾਂਙ ਉਸ 'ਅੰਧ ਕੂਪ' ਤੋਂ ਬਾਹਰ ਨਹੀਂ ਆਉਂਦੇ। ਸੋ ਕਦਰ ਨਾ ਕਰਨ ਵਿੱਚ ਗੁਰੂ ਜੀ ਦੀ ਹਾਨੀ ਨਹੀਂ, ਸਾਡੀ ਅਪਨੀ ਹਾਨੀ ਹੈ, ਤੇ ਕਦਰ ਪਾਉਣ ਵਿੱਚ ਸਾਡੀ ਹੀ ਕਲਿਆਨ ਹੈ। ਕਲਗੀਧਰ ਜੀ ਇਸ ਲਈ ਸੰਸਾਰ ਵਿੱਚ ਆਏ ਸੇ ਕਿ ਸਾਨੂੰ ਅਨੰਦ ਮੰਡਲਾਂ ਵਿੱਚ ਲੈ ਆਉਣ। ਜੇ ਅਸੀਂ ਉਨ੍ਹਾਂ ਦੇ ਆਖੇ ਨਹੀਂ ਲੱਗੇ ਤਦ ਅਸੀਂ ਵਾਂਏ ਗਏ ਹਾਂ, ਅਸੀਂ ਦੁਖੀ ਹਾਂ, ਅਸੀਂ ਕਲੇਸ਼ਾਂ ਵਿੱਚ ਬੱਝੇ ਪਏ ਹਾਂ। ਓਹ ਤਾਂ ਸਦਾ ਮੁਕਤ, ਸਦਾ ਸ਼ਿਵ, ਸਦਾ ਸੁਖ ਰੂਪ, ਸਦਾ ਅਨੰਦ ਹਨ। ਉਹ ਏਥੇ ਓਥੇ ਸਦਾ ਸੁਹੇਲੇ, ਸਦਾ ਵਾਹਿਗੁਰੂ ਨਾਲ ਵਿਥ ਪੈਣ ਤੋਂ ਰਹਤ ਹਨ। ਇਹ ਸਾਡੀ ਅਭਾਗਤਾ ਹੈ, ਇਹ ਸਾਡਾ ਅਪਨਾ ਘਾਟਾ ਹੈ ਕਿ ਅਸੀਂ ਕਦਰ ਨਹੀਂ ਪਾਉਂਦੇ। ਜਦ ਕਦਰ ਪਾਈਏ ਅਸੀਂ ਹੀ ਮੁਕਤ ਰੂਪ ਹਾਂ। ਹੋਰ ਕਦਰ ਪਾਉਣ ਨਾਲ ਅਸਾਂ ਪੂਰਨ ਨੂੰ ਹੋਰ ਪੂਰਨ ਥੋੜਾ ਹੀ ਕਰ ਦੇਣਾ ਹੈ? ਆਪ ਪੂਰਨ ਦੇ ਨੇੜੇ ਹੋਕੇ ਪ੍ਰਸੰਨ ਹੋਣਾ ਹੈ।

ਇਹ ਸੁਣਕੇ ਉਨ੍ਹਾਂ ਨੇ ਕਿਹਾ, ਫੇਰ ਜਦ ਇਹ ਗੱਲ ਹੈ ਤਦ ਤੁਹਾਡੇ ਲਈ ਕੇਡਾ ਜਰੂਰੀ ਹੈ ਕਿ ਇਹ ਭੇਤ ਤੁਸੀਂ ਸੰਸਾਰ ਵਿਚ ਰਹ ਕੇ ਸਮਝਾਓ। ਜਿੰਨੀਆਂ ਆਤਮਾਂ ਨੂੰ ਸਮਝ ਆ ਸਕੇ ਉਂਨਿਆਂ ਦਾ ਹੀ ਲਾਭ ਹੈ, ਅਰ ਤੁਸੀਂ ਸੁਭਾਗੇ ਹੋਵੋਗੇ। ਮੈਂ ਕਿਹਾ-ਜੀ ਹੈ ਤਾਂ ਸੱਚ, ਪਰ ਆਪ ਕਿਰਪਾ ਕਰੋ। ਕਹਣ ਲੱਗੇ-ਕਿਰਪਾ ਅੱਜ ਹੋ ਗਈ ਜੋ ਐਥੇ ਆਕੇ ਤੁਹਾਡਾ ਭਰਮ ਕੱਟਿਆ ਗਿਆ ਕਿ ਮਰਨ ਨਾਲ ਮਰਦਾ ਕੁਛ ਨਹੀਂ, ਅੱਜ ਪੱਕਾ ਵਿਸ਼ਵਾਸ ਦਾ ਦਿਹਾੜਾ ਹੈ ਕਿ:-

**'ਜਾਂਕੇ ਰਿਦੇ ਵਿਸਵਾਸ ਪ੍ਰਭ ਆਇਆ।**
**ਤਤ ਗਿਆਨ ਤਿਸ ਮਨ ਪ੍ਰਗਟਾਇਆ।'**

ਵਿਸ਼ਵਾਸ ਦਾ ਦਰਜਾ ਬਹੁਤ ਉੱਚਾ ਹੈ। ਸੰਸੇ ਦੀ ਭਿਆਨਕ ਖਾਡੀ ਟੱਪ ਕੇ ਇਹ ਉਚਾਈ ਆਉਂਦੀ ਹੈ, ਏਥੇ ਆਯਾ ਨਹੀਂ ਕਿ ਕਲਿਆਨ ਹੋਈ ਨਹੀਂ।

ਹੁਣ ਮੈਂ ਡਰਦੇ ਡਰਦੇ ਕਿਹਾ ਕਿ ਮੈਂ ਪਿੱਛੇ ਪਰਤਣਾ ਤਾਂ ਹੈ, ਤੇ ਇੱਥੇ ਆ ਬੀ ਗਿਆ ਹਾਂ, ਤਦ ਕ੍ਰਿਪਾ ਕਰਕੇ ਮੈਨੂੰ ਸ੍ਰੀ ਕਲਗੀਧਰ ਜੀ ਦੇ ਦਰਸ਼ਨ ਤਾਂ ਕਰਾ ਦਿਓ? ਓਹ ਹੱਸ ਪਏ ਤੇ ਆਖਣ ਲਗੇ ਕਿ ਕੇਹੜੇ ਦਰਸ਼ਨ ਕਰਦੇ ਹੋ? ਯਥਾਰਥ ਰੂਪ ਦੇ ਦਰਸ਼ਨ ਤਾਂ ਯਕਾਰਥ ਪਦ ਤੇ ਪਹੁੰਚਿਆਂ ਆਪੇ ਹੁੰਦੇ ਹਨ। ਅਨੰਦ ਸਰੂਪ ਦੇ ਦਰਸ਼ਨ ਤੁਸੀਂ ਕਰ ਰਹੇ ਹੋ, ਜੋ ਆਤਮ ਅਨੰਦ ਇਸ ਵੇਲੇ ਭੋਗ ਰਹੇ ਹੋ, ਜਦ ਨਾਮ ਵਿਚ ਲਿਵ ਲੱਗਕੇ ਰਸ ਪੈਂਦਾ ਹੈ, ਉਹ ਆਨੰਦ ਸਰੂਪ ਦਾ ਦਰਸ਼ਨ ਹੈ, ਤੇ ਜਿਸ ਰੂਪ ਵਿਚ ਆਪ ਸ੍ਰੀ ਗੁਰੂ ਜੀ ਧਰਤੀ ਤੇ ਗਏ ਸੇ ਉਸਦਾ ਪ੍ਰਭਾਵ ਹੁਣੇ ਪਵੇਗਾ, ਕਿਉਂਕਿ ਸੰਸਾਰ ਵਿੱਚੋਂ ਬੜੀਆਂ ਅਰਜ਼ੋਈਆਂ, ਪ੍ਰੇਮ ਦੇ ਸਨੇਹੇ ਆ ਰਹੇ ਹਨ ਕਿ ਦਰਸ਼ਨ ਦਿਓ। ਅੱਜ ਮਹਾਰਾਜ ਜੀ ਦੇ ਸੰਸਾਰ ਵਿਚ ਪ੍ਰਗਟ ਹੋਣ ਦਾ ਦਿਨ ਹੈ ਤੇ ਲੋਕ ਉਡੀਕਾਂ ਕਰਦੇ, ਕੀਰਤਨ, ਜੱਸ ਗਾਉਂਦੇ ਤੇ ਪੁੰਨ ਦਾਨ ਕਰਦੇ ਹਨ, ਸੇਵਾ ਉਪਕਾਰ ਕਮਾਉਂਦੇ ਹਨ ਤੇ ਪ੍ਰੇਮ ਦੇ ਬੱਧੇ ਸਿੱਕਾਂ ਸਿਕਦੇ ਹਨ। ਸੋ ਅੱਜ ਉਨ੍ਹਾਂ ਦਾ ਪ੍ਰਭਾਵ ਪ੍ਰੇਮੀ ਦਿਲਾਂ ਤੇ ਪਏਗਾ। ਇਹ ਕਹਕੇ ਉਨ੍ਹਾਂ ਨੇ ਇਕ ਵੇਰ ਹੇਠਲੇ ਪਾਸੇ ਹੱਥ ਕਰਕੇ ਉੱਪਰ ਨੂੰ ਚੁਕਿਆ ਤਦ ਅਚਰਜ ਰਾਗ ਸੁਣਾਈ ਦੇਣ ਲੱਗੇ:-

(1) ਪਹਿਲੀ ਸਿੱਕ:-

ਆਵੀਂ ਹੇ ਕਲਗੀ ਵਾਲੇ!
ਆਵੀਂ ਹੇ ਕਲਗੀ ਵਾਲੇ!
ਜਿੰਦੜੀ ਨਿਮਾਨੜੀ ਨੂੰ,
ਸਿੱਕਾਂ ਦੇ ਪੈ ਗਏ ਲਾਲੇ॥ ਟੇਕ॥

ਸਿਕਦੀ ਨਿਮਾਨੜੀ ਮੈਂ,
ਤੜਫਾਂ ਜੁਗਾਂ ਤੋਂ ਵਾਰੀ,
ਅਰਜ਼ਾਂ ਕਰੇਂਦੀ ਸਾਂਈਆਂ!
ਸਾਈਂ ਬਿਰਦ ਨੂੰ ਪਾਲੇ॥ ਆਵੀਂ:

ਰੋਂਦੀ ਨੂੰ ਆਹ ਦਿਹਾੜੇ
ਆਏ ਹੈਂ ਮੁੱਦਤਾਂ ਦੇ,
ਤਰਸਾਂ ਤਰਸਨ ਹਾਰੀ,
ਰੋਵਨ ਛੁਟੇ ਨ ਚਾਲੇ॥ ਆਵੀਂ:

ਦੁਨੀਆਂ ਤੋਂ ਹੱਥ ਧੋਤੇ,
ਲੋਕਾਂ ਤੋਂ ਲੈ ਉਦਾਸੀ,
ਮਾਰੀ ਵਿਛੋੜਿਆਂ ਦੀ,
ਜ਼ੱਫ਼ਰ ਬਿਰ੍ਹੋਂ ਦੇ ਜਾਲੇ॥ ਆਵੀਂ:

ਲੱਖਾਂ ਚੁਰਾਸੀਆਂ ਦੇ
ਪੈਂਡੇ ਮੈਂ ਕਰਦੀ ਆਈ,
ਨੈਣੀਂ ਨ ਦਰਸ ਹੋਯਾ,
ਪੈਰੀਂ ਪਏ ਹੈਂ ਛਾਲੇ॥ ਆਵੀਂ:

ਕੋਈ ਮੈਂ ਜ਼ੋਰ ਲਾਏ,
ਸਾਧਨ ਅਨੇਕ ਕੀਤੇ,
ਤਾਪੇ ਤਪਨ ਬਥੇਰੇ,
ਪਿੰਡੇ ਹਿਮੰਚ ਗਾਲੇ॥ ਆਵੀਂ:

ਪੁੱਛਾਂ ਪੁਛੇਂਦੀ ਹਾਰੀ,
ਹਾਰੀ ਹਾਂ ਢੂੰਢਦੀ ਬੀ,
ਲੰਘੇ ਮੈਂ ਦਾਉ ਪੁੱਠੇ,
ਦੁਖੜੇ ਅਨੇਕ ਝਾਲੇ॥ ਆਵੀਂ:

ਪੰਡਤ ਤੇ ਜੋਤਕੀ ਮੈਂ,
ਮੁੱਲਾਂ ਪੁਛਾਏ ਕਾਜ਼ੀ,
ਸਿਆਣੇ ਨ ਸਿਆਣ ਦੱਸਦੇ,
ਕਰਦੇ ਅਨੇਕ ਟਾਲੇ॥ ਆਵੀਂ:

ਬਾਜ਼ੀ ਅਨੇਕ ਵੇਰੀ,
ਮਨ ਤਨ ਦੀ ਚਾ ਲਗਾਈ,
ਚੌਪੜ ਚੁਪੱਟ ਹੋਈ,
ਪਾਸੇ ਸਿਰਾਂ ਦੇ ਢਾਲੇ॥ ਆਵੀਂ:

ਕੋਈ ਨ ਆਸ ਬਾਕੀ,
ਆਸ੍ਰਾ ਰਿਹਾ ਨ ਕੋਈ,
ਇੱਕੋ ਹੈ ਓਟ ਤੇਰੀ
ਲਾਈ ਹੈ ਯਾਦ ਦੁਆਲੇ॥ ਆਵੀਂ:

ਆਵੀਂ ਦੀਦਾਰ ਦੇਈਂ,
ਸਿਕਦੀ ਦੀ ਆਸ ਪੂਰੀਂ,
ਨਾਲੇ ਨਿਹਾਲ ਹੋਵਾਂ,
ਪੁਰਬੀ ਮਨਾਵਾਂ ਨਾਲੇ॥ ਆਵੀਂ:

(2) ਦੂਜੀ ਸਿੱਕ:-
ਮੈਂ ਦੁਨੀਆਂ ਤੋਂ ਚਿਤ ਚਲਾਇਆ,
ਤੇਰੇ ਚਰਨਾਂ ਨਾਲ ਲਗਾ ਲਿਆ।
ਮੈਂ ਤੈਨੂੰ ਨਿੱਤ ਸੰਭਾਲਿਆ।
ਹੁਣ ਆਮਿਲ ਕਲਗੀ ਵਾਲਿਆ!

ਜਾਂ ਮੈਂ ਇਸ ਤਰਾਂ ਦੇ ਬਿਰਹੋਂ ਤੇ ਵਿਰਲਾਪ ਦੇ ਸਿੱਕ ਭਰੇ ਕਈ ਗੀਤ ਸੁਣੇ ਤਾਂ ਮੇਰਾ ਮਨ ਅਸਚਰਜ ਵੈਰਾਗਵਾਨ ਹੋ ਗਿਆ। ਮੈਂ ਹਰਿਆਨ ਹੋਕੇ ਅੱਜ ਪਹਿਲੀ ਵੇਰ ਏਹ ਸਮਝਿਆ ਕਿ ਸੱਚੇ ਪ੍ਰੇਮ ਤੇ ਵੈਰਾਗ ਦੀਆਂ ਬੇਨਤੀਆਂ ਕਿਸ ਤਰਾਂ ਅਨੰਦ-ਮੰਡਲ ਵਿਚ ਜਾ ਪਹੁੰਚਦੀਆਂ ਹਨ। ਮੈਂ ਡਿੱਠਾ ਜੋ ਸਾਰੇ ਉਸ ਮੰਡਲ ਦੇ ਵਾਸੀ ਬੀ ਵੈਰਾਗ ਨਾਲ ਦੂੱਵ ਗਏ ਅਰ ਸਾਰੇ ਆਪ ਪ੍ਰਾਰਥਨਾਂ ਰੂਪ ਹੋਕੇ ਕਹਣ ਲਗ ਪਏ:-

ਜਗਤ ਜਲੇ ਮਾਯਾ ਵਿਖੇ,
ਪ੍ਰੇਮੀ ਭਰੇ ਵਿਰਾਗ।
ਹੇ ਕਲਗੀਧਰ ਤਾਰਨਾਂ,
ਦੇ ਅਪਨਾ ਅਨੁਰਾਗ।

ਫੇਰ ਉਸ ਮੰਡਲ ਦੀ ਪ੍ਰਾਰਥਨਾਂ ਨਿਕਲੀ ਕਿ:-

**ਜਗਤੁ ਜਲੰਦਾ ਰਖਿ ਲੈ,**
**ਆਪਣੀ ਕਿਰਪਾ ਧਾਰਿ।**

**ਜਿਤੁ ਦੁਆਰੈ ਉਬਰੈ**
**ਤਿਤੈ ਲੈਹੁ ਉਬਾਰਿ।**
**ਸਤਿਗੁਰਿ ਸੁਖੁ ਵੇਖਾਲਿਆ**
**ਸਚਾ ਸਬਦੁ ਬੀਚਾਰਿ।**
**ਨਾਨਕ ਅਵਰੁ ਨ ਸੁਝਈ**
**ਹਰਿ ਬਿਨੁ ਬਖਸਣ ਹਾਰ॥੨॥** (ਵਾਰ ਬਿਲਾ.)

ਜੋ ਗੱਲ ਮੈਂ ਸਮਝਦਾ ਨਹੀਂ ਸਾਂ ਅਰ ਜਿਸ ਪਰ ਕਦੇ ਹੁੱਜਤਾਂ ਕਰਦਾ ਸਾਂ ਅੱਜ ਸਾਫ ਸਮਝ ਆ ਗਈ ਕਿ ਪ੍ਰਾਰਥਨਾਂ ਸੱਚੀ ਤੇ ਪਿਆਰ ਭਰੀ ਕਿਕੂੰ ਸੰਸਾਰ ਦੇ ਸੂਖਮ-ਮੰਡਲਾਂ ਨੂੰ ਜਾਕੇ ਹਿਲਾ ਦੇਂਦੀ ਹੈ। ਹੁਣ ਮੈਨੂੰ ਮਿੱਤ੍ਰ ਜੀ ਨੇ ਦੱਸਿਆ ਕਿ ਸ੍ਰੀ ਕਲਗੀਧਰ ਜੀ ਦੇ ਦੋ ਸਰੂਪਾਂ ਦਾ ਕਥਨ ਤਾਂ ਮੈਂ ਦੱਸਿਆ ਸੀ, ਹੁਣ ਇਨ੍ਹਾਂ ਸਿੱਕ ਤੇ ਪਿਆਰਾਂ ਦੇ ਖਿੱਚੇ ਸ੍ਰੀ ਗੁਰੂ ਜੀ ਅਪਨੇ ਉਸ ਸਰੂਪ ਦਾ ਪਰਭਾਵ ਇਕ-ਅਚਰਜ ਮਿਲਾਪ ਵਾਲੀ ਸਵਾਰੀ ਪਰ ਸੰਸਾਰ ਨੂੰ ਭੇਜ ਰਹੇ ਹਨ ਕਿ ਜਿਸਦੇ ਅਸਰ ਨਾਲ ਮਾਤ ਲੋਕ ਦੇ ਪ੍ਰੇਮੀ ਅੱਜ ਸੰਤੁਸ਼ਟ ਹੋਣਗੇ ਕਿ ਅਸਾਂ ਰਸ ਮਾਣਿਆ ਹੈ। ਉਨ੍ਹਾਂ ਨੂੰ ਸ਼ਾਤਿ, ਖੁਸ਼ੀ, ਅਨੰਦ, ਤੇ ਪ੍ਰੇਮ ਭਰਿਆ ਵੈਰਾਗ ਛਾਏਗਾ, ਅਰ ਆਤਮਾਂ ਹੋਰ ਉੱਜਲ,ਪ੍ਰੇਮੀ ਤੇ ਉੱਨਤ ਹੋਵੇਗੀ। ਉਂਵ ਜੋ ਜੀਵਨ ਮੁਕਤ ਸੰਸਾਰ ਵਿੱਚ ਹਨ, ਜੋ ਨਾਮ ਰਸੀਏ ਹਨ, ਉਨ੍ਹਾਂ ਨੂੰ ਯਥਾਰਥ ਸਰੂਪ ਦਾ ਮੇਲ ਹੈ।

ਮੈਂ ਹੁਣ ਕੀ ਡਿੱਠਾ ਕਿ ਉਸ ਅਨੰਦ ਭਵਨ ਵਿੱਚ ਸਰਬ ਸੱਜਨ ਨਿੰਮ੍ਰਤਾ ਸਰੂਪ ਹੋ ਗਏ, ਉਧਰੋਂ ਪ੍ਰੇਮ ਦੇ ਪੁਸ਼ਪ ਬਬਾਨ ਪਰ ਕਲਗੀਧਰ ਜੀ ਦੀ ਦਿੱਬਜ ਜਜੋਤ ਸਵਾਰੀ ਦਾ ਪ੍ਰਭਾਵ, ਜਿਸ ਸਰੂਪ ਵਿੱਚ ਸੰਸਾਰ ਪਰ ਆਈ ਸੀ, ਉੱਪਰਲੇ ਮੰਡਲਾਂ ਵਿੱਚੋਂ ਆਇਆ ਅਰ ਸਰਬ ਦੇ ਸੀਸ ਨਿਵਾਂਦਿਆਂ ਮਾਤ-ਲੋਕ ਵਲ ਫੈਲ ਗਿਆ, ਇਸ ਪ੍ਰਭਾਵ ਦਾ ਰਸ ਨਾ ਸਹਾਰ ਕੇ ਮੈਂ ਤਾਂ ਮਾਨੋਂ ਬੇਸੁਧ ਹੋ ਗਿਆ। ਜਦ ਮੇਰੀ ਅੱਖ ਖੁਲ੍ਹੀ ਤਾਂ ਕੀ ਡਿੱਠਾ ਕਿ ਘੜੀ ਦੇ ਤ੍ਰੈ ਵਜ ਰਹੇ ਹਨ, ਅਰ ਮੈਨੂੰ ਅਵਾਜ਼ ਪੈ ਰਹੀ ਹੈ ਕਿ ਅੱਜ ਤਾਂ ਸ੍ਰੀ ਕਲਗੀਧਰ ਜੀ ਦਾ ਪੁਰਬ ਦਿਹਾੜਾ ਹੈ, ਅਜ ਦੋ ਵਜੇ ਉੱਠਕੇ ਵਾਰ ਸੁਣਨ ਚੱਲਣਾ ਸੀ, ਛੇਤੀ ਕਰੋ ਤ੍ਰੈ ਵਜ ਰਹੇ ਹਨ। ਮੈਂ ਉੱਠਣਾ ਚਾਹਵਾਂ ਪਰ ਮੇਰੇ ਲੂੰ ਲੂੰ ਵਿੱਚ ਓਹ ਸੁਆਦ ਭਰਿਆ ਸੀ ਐਤਨਾਂ ਕਿ ਉੱਠਣ ਨੂੰ ਜੀ ਨਾ ਕਰੇ।

ਸਜਨੋਂ! ਇਹ ਝਲਕੇ ਦੀ ਵਿਥਯਾ ਹਾਜਰ ਹੈ, ਇਸਨੂੰ ਪੜ੍ਹੋ, ਗੁਰੂ ਬਾਣੀ ਦਾ ਵਿਚਾਰ ਕਰੋ, ਤੇ ਅਮਲ ਕਰਕੇ ਜੀਵਨ ਸਫਲ ਕਰੋ, ਦੇਖੋ ਹੁਕਮ ਹੈ:-

**"ਇਕੁ ਨਾਮੁ ਬੋਵਹੁ ਬੋਵਹੁ।**
**ਅਨ ਰੂਤਿ ਨਾਹੀ ਨਾਹੀ।**
**ਮਤੁ ਭਰਮਿ ਭੂਲਹੁ ਭੂਲਹੁ।"**

ਹੇ ਮਿਤ੍ਰੋ! ਮੌਤ ਨਾਸ ਨਹੀਂ ਹੈ, ਪਰ 'ਦਸ਼ਾ ਪਲਟ' ਹੈ। ਅੱਗਾ ਜਰੂਰ ਹੈ, ਸੱਚ ਹੈ, ਅਰ ਸਖਦਾਈ ਹੈ, ਗੁਰਬਾਣੀ ਦਾ ਇਹ ਸਿੱਧਾਂਤ ਹੈ। ਵਿਕਾਰਾਂ ਦਾ ਪਿਆਰ ਮਾਯਾ ਦੇ ਜਾਲ ਹਨ। ਜੰਮੇ ਪੈਦਾ ਹੋਣੇ ਮਾਯਾ ਰੂਪੀ ਤੇਂਦਵੇ ਦੀਆਂ ਤਾਰਾਂ ਹਨ, ਇਸ ਤੋਂ ਛੁਟਕਾਰਾ ਅਪਨੇ ਸ਼ਿਵ ਸਰੂਪ ਦੀ ਪਛਾਣ, ਅਰਥਾਤ ਅਪਨੇ ਆਤਮਾਂ ਦੀ ਸਮਝ ਹੈ ਅਰ ਉਸ ਦੀਵੇ ਦੇ ਜਾਗਣ ਨਾਲ ਪ੍ਰਮਾਤਮਾਂ ਦੀ ਟੋਲ ਕਰੀਦੀ ਹੈ ਤੇ ਪ੍ਰਾਪਤੀ ਨਾਲ ਇੱਥੋਂ ਮੁਕਤ ਤੇ ਅੱਗੇ ਲਈ ਸਦਾ ਸੁਖੀ ਹੋਈ ਦਾ ਹੈ। ਉਪ੍ਰਾਲਾ ਕਹੋ, ਸਾਧਨ ਕਹੋ, ਪ੍ਰੇਮ ਹੈ ਤੇ ਪ੍ਰੇਮ ਦਾ ਵਿੱਦਤ ਸਰੂਪ ਸਾਡੇ ਮਨਾਂ ਵਿੱਚ ਯਾਦ ਯਾ ਸਿਮਰਨ ਹੈ, ਤੇ ਸਿਮਰਨ ਨੂੰ ਕਾਇਮ ਵਾਹਿਗੁਰੂ ਨਾਮ ਦਾ ਜਪਣਾ ਰਖਦਾ ਹੈ, ਇਹ ਸੱਚ ਹੈ, ਤੇ ਇਹੋ ਰਸਤਾ ਹੈ।

ਤੁਹਾਨੂੰ ਪਤਾ ਹੈ ਕਿ ਸੰਸਾਰ ਦੇ ਵਿਕਾਰੀ ਲੋਕ 'ਮਦ' ਨਾਲ, ਤੇ ਵਿਦਯਾ ਦੇ ਹੰਕਾਰੀ ਲੋਕ 'ਮਤਸਰ' ਨਾਲ ਹਾਥੀ ਬਣ ਰਹੇ ਹਨ, ਤੇ ਮਾਯਾ ਵਿਕਾਰਾਂ ਤੇ ਹੁੱਜਤਾਂ ਦੀਆਂ ਕਠੋਰ ਤਾਰਾਂ ਫੈਲਾ ਕੇ ਇਸ ਹਾਥੀ ਨੂੰ ਫਸਾ ਰਹੀ ਹੈ, ਤੇ ਜਦ ਇਹ ਅਪਨੀ ਤਬਾਹੀ ਤੋਂ ਜਾਣੂੰ ਹੋਕੇ ਦੁਹਾਈ ਦੇਂਦਾ ਹੈ ਤਦ ਇਸ ਦਾ ਸ਼ਿਵ ਸਰੂਪ ਜਾਗਦਾ ਹੈ, ਉਸ ਜਾਗੇ, ਪਰ ਫਸੇ ਹੋਏ ਸ਼ਿਵ ਸਰੂਪ ਦੀ ਪ੍ਰੇਮ ਦੀ ਪੁਕਾਰ ਸੁਣਕੇ ਅਕਾਲ ਪੁਰਖ ਜੀ ਮਾਯਾ ਦੇ ਫੰਧ ਕੱਟਕੇ ਇਸ ਨੂੰ ਆਤਮ ਸੁਖ ਦੇ ਪੁਸ਼ਪ-ਬਬਾਨ ਤੇ ਚੜ੍ਹਾ ਕੇ ਸੱਚਖੰਡ ਵਿੱਚ ਸ੍ਰੀ ਗੁਰੂ ਜੀ ਵਰਣਨ ਕਰਦੇ ਹਨ:-

**'ਜਿਉ ਕੁੰਚਰੁ ਤਦੂਐ ਪਕਰਿ ਚਲਾਇਓ**
**ਕਰਿ ਊਪਰੁ ਕਢਿ ਨਿਸਤਾਰੇ'**

ਹਾਂ, ਮਾਯਾ ਤੰਦੂਆ ਹੈ, ਇਸ ਦੀਆਂ ਤਾਰਾਂ ਦੋ ਪ੍ਰਕਾਰ ਦੀਆਂ ਹਨ:- ਇੱਕ ਤਾਂ ਵਿਕਾਰਾਂ ਦੀਆਂ ਹਨ, (ਮਾਯਾ ਦੇ ਰੰਗਾਂ ਵਿਚ ਫਸਨਾ) ਦੂਸਰੇ ਸੰਸੇ ਦੀਆਂ ਹਨ, (ਵਿਦਜਾ ਪਾਕੇ ਸੰਸਿਆਂ ਵਿਚ ਰੁੜ੍ਹਨਾ) ਜੀਵ ਦਾ ਮਨ ਹਾਥੀ ਹੈ, (ਮਨ ਤਉ ਮੈਗਲ ਹੋਇ ਰਹਿਆ) ਸੋ ਇਸ ਤੰਦੂਏ ਦੀਆਂ ਤਾਰਾਂ ਵਿਚ ਫਸਿਆ ਹੈ, ਉੱਪਰ ਕਹੀ ਜੁਗਤ ਨਾਲ ਛੁਟਕਾਰਾ ਪਾਉਂਦਾ ਹੈ। ਪਿਆਰਿਓ! ਹੁਣ ਅੱਜ ਗੁਰਪੁਰਬ ਹੈ, ਕਲਗੀਧਰ ਜੀ ਦਾ ਅਵਤਾਰ ਹੈ, ਅੱਜ ਕੋਨੇ ਬੈਠਕੇ ਵਿਚਾਰ ਕਰ ਲਓ ਕਿ ਇਸੇ ਤੰਦੂਏ ਦੇ ਫੰਧ ਵਿਚ ਮਰਨਾ ਹੈ ਕਿ ਇਸਨੂੰ ਜਿੱਤ ਕੇ ਤਕੜੇ ਹੋਕੇ ਅਕਾਲ ਪੁਰਖ ਦੀ ਗੋਦ ਵਿਚ ਸਮਾਉਂਣਾ ਹੈ।

**ਗੀਤ!** 'ਰਾਗ ਜੋਗ ਵਿਚ'
ਰਾਣੀ ਪੰਜਾਬ ਕੌਰ (ਮੰਦਰ ਦੇਸ ਦੀ ਧਰਤੀ ਤੋਂ ਮੁਰਾਦ ਹੈ)
ਕਲਗੀਆਂ ਵਾਲੇ ਦੇ ਵਿਯੋਗ ਵਿਚ:-

ਸੁਣ ਕਲਗੀਆਂ ਵਾਲਿਆ ਵੇ,
ਮੈਂ ਅਰਜ਼ ਕਰਾਂ ਹਥ ਜੋੜ ਕੇ:-
ਮੁੜ ਆਜਾ ਵਿਹੜੇ ਵੇ,
ਘੋੜੇ ਦੀਆਂ ਵਾਗਾਂ ਮੋੜਕੇ।
ਸੁਣ ਸਾਈਆਂ! ਮੈਂਡੇ ਪੁੱਤ ਅਵੈੜੇ
ਜਿਨ੍ਹਾਂ ਡਾਢੇ ਧ੍ਰੋਹ ਕਮਾਏ,
ਔਖੀਆਂ ਵੇਲੇ ਲਿਖੇ ਬਿਦਾਵੇ,
ਤੇ ਨ ਕੀਤੇ ਕੌਲ ਕਮਾਏ।
ਪਰ ਬਖਸ਼ਣ ਵਾਲਿਆ ਵੇ,
ਮੈਂ ਅਰਜ਼ ਕਰਾਂ ਹਥ ਜੋੜਕੇ:-
ਮੁੜ ਆਜਾ ਵਿਹੜੇ ਵੇ,
ਘੋੜੇ ਦੀਆਂ ਵਾਗਾਂ ਮੋੜਕੇ।
ਸੁਣ ਸਾਈਆਂ ਮੇਰੀ ਮਿੱਟੀ ਮਾੜੀ
ਜਿਨ ਜ਼ਾਲਮ ਪੈਦਾ ਕੀਤੇ,
ਤੇਰੇ ਜਿਹਾਂ ਤੇ ਚੜ੍ਹ ਚੜ੍ਹ ਆਏ,

ਭਰ ਜ਼ਹਰ ਪਿਆਲੇ ਪੀਤੇ,
ਸਾਰ ਨ ਜਾਣਨ ਵੇ,
ਮੈਂ ਅਰਜ਼ ਕਰਾਂ ਹਥ ਜੋੜਕੇ:-
ਮੁੜ ਆਜਾ ਵਿਹੜੇ ਵੇ,
ਘੋੜੇ ਦੀਆਂ ਵਾਗਾਂ ਮੋੜਕੇ।
ਬਖਸ਼ੇਂ ਪਾਪ ਤੂੰ ਜ਼ੁਲਮ ਸਹਾਰੇਂ,
ਕਦੀ ਔਗੁਣ ਨਾਹਿੰ ਚਿਤਾਰੇਂ,
ਤੂੰ ਬਖਸ਼ਿੰਦ ਅਨੋਖਾ ਦਾਤਾ,
ਮੂੰਹੋਂ ਬਖਸ਼ੇਂ ਤੇ ਮਨੋਂ ਵਿਸਾਰੇਂ।
ਸਦ ਰਹਮਤ ਵਾਲਿਆ ਵੇ,
ਮੈਂ ਅਰਜ਼ ਕਰਾਂ ਹਥ ਜੋੜਕੇ:-
ਮੁੜ ਆਜਾ ਵਿਹੜੇ ਵੇ,
ਘੋੜੇ ਦੀਆਂ ਵਾਗਾਂ ਮੋੜਕੇ।
ਕਲਗੀਆਂ ਵਾਲੇ ਦੀ ਸੱਦ:-
ਤੂੰ ਸੁਣ ਧਰਤਿ ਸੁਹਾਵੀ ਸੋਹਣੀ,
ਮੈਂ ਸਾਂ ਜ਼ਹਰ ਉਤਾਰਣ ਆਇਆ;
ਦੇ ਦੇ ਅੰਮ੍ਰਤ ਤਿਰੇ ਲਾਲ ਜਿਵਾਏ,
ਜਿਨ੍ਹਾਂ ਰੰਗ ਤੁਧੇ ਨੂੰ ਲਾਇਆ।
ਸੁਣ ਕਰਮਾਂ ਵਾਲੀਏ ਨੀ,
ਹੱਥ ਸਾਈਂ ਅੱਗੇ ਜੋੜਕੇ;
ਰਹੁ ਨਾਮ ਜਪੰਦੀ ਤੂੰ,
ਮਨ ਮਾਯਾ ਵਲੋਂ ਮੋੜਕੇ।
ਪੰਜਾਬ ਕੌਰ:-
ਤਾਂਬੀ ਸੁਣ ਕਲਗੀਆਂ ਵਾਲਿਆ ਵੇ,
ਮੈਂ ਅਰਜ਼...............
ਮੁੜ.................... (ਸੰ. ਕ.)

— ਟ੍ਰੈਕਟ ਨੰਬਰ 374, ਜਿਲਦ 56, ਨੰਬਰ 5
"ਨਿਰਗੁਣੀਆਰਾ" ਖਾ: ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ।

-0-

# 9. ਭਾਈ ਮੋਹਕਮ ਸਿੰਘ, ਭਾਈ ਹਰੀ ਸਿੰਘ

1.

ਔਰੰਗਜ਼ੇਬ ਦੇ ਸਮੇਂ ਹੀ ਹਿੰਦ ਦੇ ਦੱਖਣ ਵਿਚ ਇਕ ਜੋਧਾ ਜੀ ਹੋਏ ਹਨ ਜਿਨ੍ਹਾ ਦਾ ਨਾਮ ਸੀ ਸੇਵਾ ਜੀ। ਆਪ ਮਰਹਟਾ ਜਾਤੀ ਵਿਚੋਂ ਸਨ। ਆਪ ਨੇ ਉਸ ਵੇਲੇ ਦੇ ਹਾਲਾਤ ਮੂਜਬ ਅਪਣੇ ਪੱਖ ਦਾ ਇਕ ਕਾਮਯਾਬ ਅੰਦੋਲਨ ਕੀਤਾ ਸੀ, ਪਰ ਆਪ ਜੀ ਕੇਵਲ ਰਾਜਨੈਤਕ ਆਗੂ ਸਨ, ਧਰਮ ਜੀਵਨ ਆਪਦਾ ਆਦਰਸ਼ ਨਹੀਂ ਸੀ। ਭਾਵੇਂ ਆਪ ਦੇ ਜੁੱਧ ਜੰਗ ਵਿਸ਼ੇਸ਼ ਕਰਕੇ ਹਿੰਦੂ ਜਾਤੀ ਦੀ ਰਖਜਾ ਦਾ ਮਨੋਰਥ ਰਖਦੇ ਸੇ, ਪਰ ਆਪ ਧਰਮ ਦੇ ਆਗੂ ਨਹੀਂ ਸੇ; ਇਸ ਲਈ ਆਪ ਦੇ ਖਿਆਲ ਤੇ ਵਰਤੋਂ ਦਾ ਮੈਦਾਨ ਰਾਜਨੀਤੀ ਵਿਚ ਖੁੱਲ੍ਹਾ ਸੀ ਤੇ ਨੀਤੀ ਦੇ ਸਾਰੇ ਪੱਖਾਂ ਵਿਚ ਨੀਤੀ ਤੋਂ ਬੀ ਅੱਗੇ ਲੰਘਕੇ ਕਈ ਤਰ੍ਹਾਂ ਦੇ ਵਰਤਾਉ ਕਰਨ ਵਿਚ ਖੁੱਲ੍ਹ ਰੱਖਦੇ ਸੇ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਧਰਮ ਜੀਵਨ ਦੇ ਅਵਤਾਰ ਸੇ, ਆਪਦਾ ਆਚਰਣ ਸ਼ੁੱਧਤਾ ਦੇ ਪੱਖ ਵਿਚ ਆਦਰਸ਼ਕ ਸੀ। ਆਪ ਨੇ ਕੇਵਲ ਆਪਣੇ ਆਪ ਨੂੰ ਹੀ ਉੱਚਾ ਸੁੱਚਾ ਨਹੀਂ ਸੀ ਰੱਖਣਾ ਸਗੋਂ ਆਪਣੇ ਸਿਖਾਂ ਨੂੰ ਬੀ ਉੱਚਤਾ ਸੁੱਚਤਾ ਦੇ ਰਸਤੇ ਟੋਰਨਾ ਸੀ। ਆਪ ਗੁਰੂ ਅਵਤਾਰ ਸੇ ਅਤੇ ਆਪਣੀ ਉੱਮਤ ਦੇ ਰਹਬਰ ਤੇ ਸ੍ਰਿਸ਼ਟੀ ਦੇ ਤਾਰਨਹਾਰ ਸਨ; ਇਸ ਲਈ ਆਪ ਜੀ ਅਪਣੇ ਆਪ ਨੂੰ ਰਾਜਸੀ ਤੇ ਨੈਤਕ ਓਹ ਖੁੱਲ੍ਹਾਂ ਨਹੀਂ ਸਨ ਦੇਂਦੇ ਜੋ ਕਿ ਇਕ ਨਿਰਾ ਰਾਜ-ਨੈਤਕ ਪੁਰਖ ਅਪਣੇ ਆਪ ਨੂੰ ਦੇ ਸਕਦਾ ਹੈ।

❖ ❖ ❖

ਰਾਜਸੀ ਮਾਮਲਿਆਂ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਦਖਲ ਅਪਣੇ ਲਈ ਰਾਜ ਭਾਗ ਪ੍ਰਾਪਤ ਕਰਨ ਵਾਸਤੇ ਨਹੀਂ ਸੀ, ਨਾਂ ਹੀ ਕਿਸੇ ਕੁਟਿਲ ਨੀਤੀ ਨਾਲ ਪ੍ਰਜਾ ਲਈ ਖੁੱਲ੍ਹ ਪ੍ਰਾਪਤ ਕਰਨੀ ਆਪ ਜੀ ਦਾ ਆਦਰਸ਼

ਸੀ। ਉਸ ਸਮੇਂ ਧਰਮ ਵਿਚ ਧੱਕਾ ਵਰਤਿਆ ਜਾ ਰਿਹਾ ਸੀ, ਜਬਰੀ ਤੇ ਜ਼ੁਲਮ ਜਾਰੀ ਸੀ ਤੇ ਖ਼ੁੱਲ੍ਹ ਹੈ ਨਹੀਂ ਸੀ; ਇਉਂ ਪਰਜਾ ਦੁਖੀ ਸੀ, ਸੋ ਉਸਦਾ ਉਧਾਰ ਕਰਨਾ ਆਪਦਾ ਪ੍ਰਯੋਜਨ ਸੀ। ਉਸ ਪਰਉਪਕਾਰ ਦੀ ਸਿੱਧੀ ਲਈ ਆਪ ਅਪਣੇ ਨੈਤਕ ਕੰਮਾਂ ਨੂੰ ਧਰਮ ਦੀਆਂ ਲੀਹਾਂ ਦੇ ਉਤੇ ਟੋਰਨਾ ਚਾਹੁੰਦੇ ਸੇ। ਜੇ ਇਹ ਗੱਲ ਆਖੀ ਜਾਏ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਧਰਮ ਤੇ ਨੀਤੀ ਨੂੰ ਇਕੱਠਿਆਂ ਕਰਕੇ ਇਸਦੇ ਵਰਤਣ ਦੀ ਜਾਚ ਸਿਖਾਂ ਨੂੰ ਸਿਖਾਈ ਤਾਂ ਐਨ ਸੱਚ ਹੈ।



ਗ੍ਰਿਹਸਤ ਤੇ ਵੈਰਾਗ, ਦੀਨ ਤੇ ਦੁਨੀਆਂ, ਅਰਥ ਤੇ ਪਰਮਾਰਥ ਗੁਰੂ ਨਾਨਕ ਦੇਵ ਜੀ ਨੇ ਇਕੱਠੇ ਕਰ ਦਿਖਾਏ ਸੇ। ਗੁਰੂ ਨਾਨਕ ਦੇਵ ਜੀ ਤੋਂ ਪਹਿਲੋਂ 'ਆਦਰਸ਼ਕ ਧਰਮ ਜੀਵਨ' ਘਰਾਂ ਤੋਂ ਉਪਰਾਮ ਹੋਕੇ ਬਨਾਂ ਵਿਚ ਏਕਾਂਤ ਵੱਸਕੇ ਅਭਜਾਸ ਕਰਨੇ ਦਾ ਸੀ। ਪਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਪ੍ਰਵਾਣ ਗ੍ਰਿਹਸਤ ਉਦਾਸ' ਮਤ ਟੋਰਿਆ। ਇਸ ਅਨੁਸਾਰ ਗੁਰ ਸਿੱਖ ਤਯਾਰ ਹੋਏ। ਇਨ੍ਹਾਂ ਵਿਚੋਂ ਜੋ ਸਿਖ ਆਦਰਸ਼ਕ ਜੀਵਨ ਤਕ ਅੱਪੜੇ ਓਹ 'ਵਿਚੇ ਗ੍ਰਿਹ ਸਦਾ ਰਹੈ ਉਦਾਸੀ' ਦਾ ਸਬਕ ਪੜ੍ਹਕੇ ਪਰਮ ਪਦ ਨੂੰ ਅੱਪੜੇ ਤੇ 'ਗੁਰਮੁਖ' ਕਹਿਲਾਏ। ਹਰ ਕਮਾਮ, ਹਰ ਕਿੱਤੇ, ਹਰ ਤਰ੍ਹਾਂ ਦੇ ਰੁਜ਼ਗਾਰ ਵਾਲੇ ਸਿਖ ਅਪਣੇ ਕੰਮ ਕਾਜ ਕਰਦੇ ਧਰਮ ਵਿਚ ਉਚੇ ਦਰਜੇ ਤੇ ਅੱਪੜੇ। ਗੁਰੂ ਜੀ ਆਪ ਤੇ ਸਾਰੇ ਸਿਖ ਸ਼ਾਂਤੀ ਤੇ ਧਰਮ ਭਾਵਨਾ ਵਿਚ ਰਹੇ; ਰਾਜਸੀ ਪਾਸੇ ਨਹੀ ਪਏ। ਹੋਰ ਗ੍ਰਿਹਸਤ ਦੇ ਸਾਰੇ ਕੰਮ ਕੀਤੇ ਪਰ ਜੰਗੀ ਜੀਵਨ ਵਿਚ ਦਖਲ ਨਹੀਂ ਦਿੱਤਾ।



ਇਕ ਪਹਿਲੂ ਉਸ ਵੇਲੇ ਇਹ ਜਾਰੀ ਸੀ ਕਿ ਰਾਜ ਵਲੋਂ ਪਰਜਾ ਦੇ ਧਰਮ ਵਿਚ ਜਬਰੀ ਹੁੰਦੀ ਸੀ। ਐਉਂ 'ਰਾਇ' ਦੀ ਸੁਤੰਤ੍ਰਤਾ ਤੇ 'ਵਰਤੋਂ' ਦੀ ਸੁਤੰਤ੍ਰਤਾ ਕਾਯਮ ਨਾ ਰਹੀ ਤੇ ਪੱਖਵਾਦ ਜ਼ੋਰਾਂ ਤੇ ਹੋ ਗਿਆ। ਮਾਨੁਖ ਦਾ ਜਨਮ-ਹੱਕ ਹੈ ਸੁਤੰਤ੍ਰਤਾ, ਖੁਲ, ਆਜ਼ਾਦੀ। ਕਿਸੇ ਤਾਕਤ ਨੂੰ ਸਿੱਧੇ ਯਾ ਵਲ ਵਿੰਗ ਨਾਲ ਦੂਸਰੇ ਦੀ ਖੁਲ੍ਹ ਖੁਹਣ ਦਾ ਹੱਕ ਨਹੀਂ ਹੈ। ਉਸ ਵੇਲੇ ਦੀਆਂ ਜ਼ੁਲਮਾਂ ਜਬਰੀਆਂ ਦਾ ਹਾਲ ਭਾਈ ਗੁਰਦਾਸ ਜੀ ਨੇ ਅਖੀਂ ਵੇਖਿਆ ਲਿਖਿਆ ਹੈ ਤੇ ਉਸਤੋਂ ਮਗਰੋਂ ਦੇ ਹਾਲਾਤ ਸਿਖ ਇਤਿਹਾਸ ਵਿਚ ਭਰੇ ਪਏ ਹਨ।



ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਹਾਲਤ ਦੇ ਸੁਧਾਰ ਵਿਚ ਨਜ਼ਰ ਮਾਰੀ ਤੇ 'ਗ੍ਰਿਹਸਤ-ਉਦਾਸ ਮਤਿ' ਵਿਚ ਜਿੱਥੇ ਹੋਰ ਹਰ ਤਰ੍ਹਾਂ ਦੇ ਜੀਵਨ ਵਧ ਫੁਲ ਰਹੇ ਸਨ, ਸ਼ੌਰਯ (ਡੀਜੜ;ਰਗਖ) ਦਾ ਜੀਵਨ ਬੀ ਸ਼ਾਮਲ ਕੀਤਾ। ਸ਼ੁਧ ਸੌਰਯ ਇਖ਼ਲਾਕ ਦੀ ਹੱਦ ਬੰਦੀ ਵਿਚ ਟੁਰਦਾ ਹੈ। ਇਖ਼ਲਾਕ ਹੀ 'ਧਰਮ ਜੀਵਨ' ਦੀ ਬੀ ਨੀਂਹ ਹੈ। ਇਸ ਉਤੇ ਸਾਰੇ ਧਰਮ ਦਾ ਮਹੱਲ ਉਸਰਦਾ ਹੈ। ਆਪ ਜੀ ਧਰਮ ਦੇ ਆਗੂ ਸੇ, ਸੋ ਆਪ ਜੀ ਨੇ ਅਪਣੀ ਨੀਤੀ ਇਸ ਸਚੇ ਸ਼ੌਰਯ ਤੇ ਧਰਮ ਦੀ ਨੀਂਹ ਤੇ ਖੜੀ ਕੀਤੀ ਤੇ ਆਗੂ ਹੋਣ ਕਰਕੇ ਉਸਦੇ ਚਲਾਵਣਹਾਰ ਬੀ ਆਪ ਹੀ ਹੋਏ। ਧਾਰਮਕ ਆਗੂ ਹੋਣ ਕਰਕੇ ਹੀ ਆਪ ਨੂੰ ਇਸ ਅਵਸ਼ਜਕਤਾ ਨੇ ਮਜ਼ਬੂਰ ਨਹੀਂ ਸੀ ਕੀਤਾ ਕਿ ਓਹ ਜ਼ਰੂਰ ਨੀਤੀ ਨੂੰ ਇਖਲਾਕ ਦੀਆਂ ਲੀਹਾਂ ਪਰ ਹੀ ਟੋਰਨ, ਸਗੋਂ ਉਨ੍ਹਾਂ ਦੀ ਜ਼ਾਤ ਉਨ੍ਹਾਂ ਦਾ ਸੁਭਾਵ ਹੀ ਸਦਾਚਾਰ ਸੀ; ਓਹ ਸਿਰ ਤੋਂ ਪੈਰਾਂ ਤ਼ੀਕ ਉੱਚੇ ਇਖ਼ਲਾਕ ਦਾ ਵਜੂਦ ਸਨ, ਉਹ ਰੂਪ ਹੀ ਸਚ ਤੇ ਨੇਕੀ ਦਾ ਸਨ; ਇਸ ਕਰਕੇ ਆਪ ਤੋਂ ਨੀਤੀ ਤੇ ਧਰਮ ਦੋਇ ਸਦਾਚਾਰ ਵਾਲੇ ਹੀ ਟੁਰਨੇ ਸਨ। ਇਹੋ ਹੀ ਗੱਲ ਆਪ ਨੇ ਸਿਖਾਲਣੀ ਸੀ, ਇਸ ਕਰਕੇ ਆਪ ਜੀ ਨੇ ਨੀਤੀ ਤੇ ਧਰਮ ਇਕ ਕਰਕੇ ਜਗਤ ਨੂੰ ਇਕ ਨਵਾਂ ਤਜਰਬਾ ਦਿਤਾ ਕਿ ਜੀਵ ਸਿਖੀ ਧਾਰਨ ਕਰਕੇ, ਇਖ਼ਲਾਕ ਵਿਚ ਉਚਾ ਰਹਿਕੇ, ਵਾਹਿਗੁਰੂ ਦੇ ਸਿਦਕ ਭਰੋਸੇ ਤੇ ਭਗਤੀ ਭਾਵਨਾ ਵਿਚ ਵਧਦੇ ਹੋਏ ਰਾਜਸੀ (ਅਜ ਕਲ ਦੇ ਕਹੇ ਮੂਜਬ ਪੁਲੀਟੀਕਲ) ਜੀਵਨ ਬੀ ਬਸਰ ਕਰ ਸਕਦਾ ਹੈ। ਅਮਲੀ ਤੌਰ ਤੇ ਇਹ ਕਰ ਦਿਖਾਇਆ ਤੇ ਆਪਦੇ ਮਗਰੋਂ ਆਦਰਸ਼ਕ ਸਿਖਾਂ ਨੇ ਬੀ ਕਰ ਦੱਸਿਆ। ਜਗਤ ਵਿਚ ਕੁਟਿਲ ਨੀਤੀ ਪ੍ਰਧਾਨ ਹੈ ਤੇ ਅਜ ਉਸਦਾ ਦੌਰ ਖੂਬ ਚਲ ਰਿਹਾ ਹੈ, ਪਰ ਗੁਰੂ ਕਾ ਆਦਰਸ਼ ਉਹੋ ਹੈ ਤੇ ਹਰ ਸਿਖ ਦਾ ਉਨ੍ਹਾਂ ਪੂਰਨਿਆਂ ਤੇ ਟੁਰਨਾ ਧਰਮ ਹੈ। ਇਖ਼ਲਾਕ ਤੋਂ ਤਲਾਕੀ ਹੋਈ ਨੀਤੀ ਗੁਰੂ ਗੋਬਿੰਦ ਸਿੰਘ ਜੀ ਦੀ ਆਦਰਸ਼ਕ ਨੀਤੀ ਨਹੀਂ ਹੈ।



ਇਸ ਵਿਚ ਸ਼ੱਕ ਨਹੀਂ ਕਿ ਜਗਤ ਵਿਚ ਪ੍ਰਵਿਰਤ ਕੁਟਿਲ ਨੀਤੀ ਹੈ ਤੇ ਸਚ ਵਾਲਾ ਇਨ੍ਹਾਂ ਵਿਚ ਆਕੇ ਬਹੁਤ ਦੁਖ ਪਾਉਂਦਾ ਹੈ, ਇਸੇ ਕਰਕੇ

ਨੀਤੀ ਵੇਤਾ ਯਾ ਪਾਲੇਟੈਕਸ ਵਿਚ ਭਲੇ ਪੁਰਖ ਦਖਲ ਨਹੀਂ ਦੇਂਦੇ। ਸਿਖਾਂ ਵਿਚੋਂ ਬੀ ਇਹ ਗੁਣ ਹੁਣ ਉਡ ਰਿਹਾ ਹੈ, ਸਗੋਂ ਲਗ ਪਗ ਉਡ ਹੀ ਚਲਿਆ ਹੈ। ਪੱਛੋਂ ਤੋਂ ਆਈ ਕੁਟਿਲ ਨੀਤੀ ਫੈਲ ਰਹੀ ਹੈ ਤੇ ਸਿੱਖ ਇਖ਼ਲਾਕ ਗਿਰ ਰਿਹਾ ਹੈ। ਕੁਟਿਲ ਨੀਤੀ ਦੀ ਪ੍ਰਧਾਨਤਾ ਹੁੰਦੀ ਜਾਣ ਕਰਕੇ ਧਰਮ ਵਲੋਂ ਬੇਮੁਖਤਾ ਵਧ ਰਹੀ ਹੈ। ਪਰ ਗੁਰੂ ਜੀ ਦੀ ਪ੍ਰਾਗੱਲਭ ਵਜਕਤੀ ਨੇ ਧਰਮ ਤੇ ਰਾਜਸੀ ਮਾਮਲੇ ਦੁਇ ਸਚ ਦੀ ਲੀਹੇ ਵਰਤਕੇ ਦਿਖਾ ਦਿਤੇ ਸੇ। ਉਨ੍ਹਾਂ ਦੇ ਇਕ ਹਥ ਵਿਚ ਜੇ ਤਲਵਾਰ ਸੀ ਤਾਂ ਦੂਏ ਵਿਚ ਮਾਲਾ ਸੀ। ਜੇ ਫੌਜਾਂ ਦਿਨ ਚੜ੍ਹੇ ਕਵਾਇਦਾਂ ਕਰ ਰਹੀਆਂ ਹਨ ਤਾਂ ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਦੀਵਾਨ ਸਜ ਰਹੇ ਸਨ। ਕੀ ਕਿਰਤੀ, ਕੀ ਵਪਾਰੀ, ਤੇ ਕੀਹ ਸੂਰਮੇਂ, ਸਾਰੇ ਧਜਾਨ ਜੋੜੀ ਲਿਵਲੀਨ ਹੋ ਰਹੇ ਹਨ। ਜੇ ਦੀਵਾਨਾਂ ਵਿਚ ਆਪ ਦੇ ਰਾਜਸੀ ਮਾਮਲੇ ਨਿਪਟੇ ਜਾ ਰਹੇ ਹਨ ਤਾਂ ਦੀਵਾਨਾਂ ਵਿਚ ਹੀ ਨਾਮ ਦਾਨ ਹੋ ਰਹੇ ਹਨ। ਜੇ ਸਿਆਣੇ ਸਿਖ ਦਾ ਰਾਜਸੀ ਮਾਮਲਿਆਂ ਵਿਚ ਖਚਤ ਹੋਣਾ ਜ਼ਰੂਰੀ ਹੋ ਗਿਆ ਹੈ ਤਾਂ ਉਨ੍ਹਾਂ ਦਾ ਅੰਮ੍ਰਿਤ ਵੇਲੇ ਦਾ ਜਾਗ੍ਰਣ ਤੇ ਬੰਦਗੀ ਕਰਨਾ ਉਸ ਤੋਂ ਵਧੀਕ ਜ਼ਰੂਰੀ ਹੈ। ਇਸ ਤਰ੍ਹਾਂ ਸਿਖਾਂ ਨੂੰ ਇਸ ਨਵੇਂ ਤਜਰਬੇ ਵਿਚ ਆਪ ਜੀ ਨੇ ਪਾ ਦਿਤਾ ਸੀ। ਉਸ ਸੂਰੇ ਨੇ ਆਪ ਕਰ ਦਿਖਾਇਆ ਤੇ ਉਸ ਦੇ ਤਾਰੇ ਸਿਖਾਂ ਨੇ ਉਨ੍ਹਾਂ ਦੇ ਅੰਤਰ ਧਜਾਨ ਹੋ ਜਾਣ ਮਗਰੋਂ ਬੀ ਕਰ ਦਿਖਾਇਆ ਤੇ ਚੋਖਾ ਚਿਰ ਇਨਾਂ ਹੀ ਲੀਹਾਂ ਪਰ ਟੁਰਦੇ ਰਹੇ।

2.

ਗੁਰੂ ਜੀ ਨੇ ਇਸ ਪ੍ਰਕਾਰ ਦਾ ਰਾਜਸੀ ਜੀਵਨ ਦੇਕੇ ਨਿਰੋਲ ਧਰਮ ਦੇ ਪੱਖ ਨੂੰ ਬੀ ਜਾਰੀ ਰਖਿਆ।

ਇਹ ਵਿਸ਼ਾ ਬੜਾ ਵਿਸ਼ਾਲ ਹੈ। ਇਸਦੇ ਵਰਣਨ ਲਈ ਬਹੁਤ ਸਮਾ ਲੋੜੀਏ, ਪਰ ਆਓ ਇਕ ਝਾਤੀ ਮਾਰੀਏ ਕਿ ਰਾਜਸੀ ਮਾਮਲਿਆਂ ਦਾ ਮਾਹਰ ਤੇ ਜੰਗੀ ਰੰਗਾਂ ਵਿਚ ਰੁੱਝਾ ਗੁਰੂ ਆਪਣੇ ਅਵਤਾਰੀ ਕੰਮ, ਅਰਥਾਤ ਵਾਹਿਗੁਰੂ ਜੀ ਦੇ ਸ਼ਬਦ ਸੋਹਿਲੇ ਦੇ ਪ੍ਰਚਾਰ ਦਾ ਕੰਮ ਬੀ ਕਿਵੇਂ ਬਰਾਬਰ ਜਾਰੀ ਰਖਦਾ ਸੀ। ਹਾਂ ਜੀ, ਅੱਜ ਅਸਾਂ ਇਕ ਦੋ ਵੰਨਗੀਆਂ ਦੱਸਣੀਆਂ ਹਨ ਕਿ ਕਿਵੇਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਅਤਿ ਉਲਝਾਵਾਂ ਵਾਲੇ ਨੈਤਕ ਕੰਮਾਂ ਵਿਚ ਧਰਮ ਪ੍ਰਚਾਰ ਦਾ ਧਜਾਨ ਬਰਾਬਰ ਰਖਦੇ ਤੇ ਅਮਲ ਵਿਚ ਲਿਆਂਦੇ ਸੇ।

ਆਪ ਦੱਖਣ ਨੂੰ ਜਾ ਰਹੇ ਸਨ ਤਾਂ ਰਸਤੇ ਵਿਚ ਪ੍ਰਸਿਧ ਤੀਰਥ ਪੁਸ਼ਕਰ ਪਰ ਜਾ ਠਹਿਰੇ। ਸਿੰਘਾਂ ਸੂਰਮਿਆਂ ਦਾ ਛੋਟਾ ਜਿਹਾ ਦਲ ਨਾਲ ਸੀ ਤੇ ਬੀਰਤਾ ਦਾ ਸਾਮਾਨ ਪੂਰਾ ਸੀ ਪਰ ਧਰਮ ਬੀ ਨਾਲ ਹੀ ਨਾਲ ਪ੍ਰਚਾਰਿਆ ਜਾ ਰਿਹਾ ਸੀ। ਪੁਸ਼ਕਰ ਡੇਰਾ ਪਿਆ। ਹੁਣ ਤਕ ਉਨਾਂ ਦੇ ਇਸ਼ਨਾਨ ਸਥਾਨ ਨੂੰ ਗੋਬਿੰਦ ਘਾਟ ਕਹਿੰਦੇ ਹਨ। (ਅਕਾਲੀਆਂ ਤੋਂ ਡਰਦੇ ਹੁਣ ਓਥੇ ਦੇ ਲੋਕੀ ਇਥੇ ਦੇ ਨਿਵਾਸ ਤੇ ਕਥਾ ਨੂੰ ਝਿਜਕ ਕੇ ਦੱਸਦੇ ਯਾ ਛਿਪਾਂਦੇ ਹਨ। ਪਰ ਇਸ ਤੋਂ ਪਹਿਲਾਂ ਜਦੋਂ ਅਸੀਂ ਓਥੇ ਗਏ ਸਾਂ ਤਾਂ ਸਾਨੂੰ ਖੁਸ਼ੀ ਨਾਲ ਲੋਕਾਂ ਨੇ ਗੁਰੂ ਜੀ ਦੇ ਓਥੇ ਜਾਣ ਦੀ ਕਥਾ ਸੁਣਾਈ ਸੀ ਤੇ ਸਾਨੂੰ ਯਾਦ ਪੈਂਦਾ ਹੈ ਕਿ ਘਾਟ ਉਤੇ ਨਾਮ ਦਾਤਾ ਦੇ ਨਾਮ ਦਾ ਬੋਰਡ 'ਗੋਬਿੰਦਘਾਟ' ਬੀ ਲੱਗਾ ਹੋਇਆ ਸੀ।) ਆਪ ਦੇ ਟਿਕਣ ਵਾਲੇ ਥਾਂ ਤੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਲਗਦੀ ਸੀ, ਤੇ ਦੀਵਾਨ ਵਿਚ ਧਰਮ ਉਪਦੇਸ਼ ਹੁੰਦਾ ਸੀ। ਇਸ ਤੀਰਥ ਪਰ ਇਕ ਬ੍ਰਾਹਮਨ ਜੀ ਰਹਿੰਦੇ ਸਨ। ਇਹ ਰਾਜਪੂਤਾਨੇ ਦੇ ਨਹੀਂ ਸਨ; ਇਹ ਪੰਜਾਬ ਦੇ ਨੱਕੇ ਦੇ ਇਲਾਕੇ ਦੇ ਵਾਸੀ ਵੈਰਾਗਵਾਨ ਹੋਕੇ ਪੁਸ਼ਕਰ ਤੀਰਥ ਉਤੇ ਤਪਸਜਾ ਕਰਨ ਜਾ ਬੈਠੇ ਸੇ। ਤਪ ਹਠ ਕੀਤੇ ਪਰ ਹ੍ਰਿਦੇ ਸੁਖ ਤੇ ਸ਼ਾਂਤਿ, ਜਿਸ ਪ੍ਰਕਾਰ ਦੀ ਲੋਚਦੇ ਸਨ, ਨਹੀਂ ਸੀ ਪਈ। ਇਹ ਬ੍ਰਾਹਮਨ ਜੀ ਗੁਰੂ ਕਾ ਨਾਮ ਤੇ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਮਾਲਕ ਆਏ ਸੁਣ ਕੇ ਇਕ ਦਿਨ ਦੀਵਾਨ ਵਿਚ ਆ ਗਏ। ਦਰਸ਼ਨ ਕਰਕੇ ਖਿੱਚ ਪਈ, ਨਮਸਕਾਰ ਕੀਤੀ ਤੇ ਟਿਕ ਕੇ ਬੈਠ ਗਏ। ਮਨ ਅੱਗੇ ਤਪਾਂ ਹਠਾਂ ਨਾਲ ਸਾਧਿਤ ਸੀ, ਉਸ ਧੋਤੇ ਉਤੇ ਰੰਗ ਚਲੂਲਾ ਚੜ੍ਹ ਗਿਆ। ਅੰਦਰੋਂ ਆਤਮ ਰਸ ਦਾ ਅਨੁਭਵ ਹੋ ਗਿਆ। ਇਸ ਪ੍ਰਕਾਰ ਦੋ ਇਕ ਦਿਨ ਦੀਵਾਨ ਵਿਚ ਆਉਂਦੇ ਤੇ ਰਸ ਮਾਣਦੇ ਰਹੇ। ਇਕ ਦਿਨ ਆਪ ਏਕਾਂਤ ਬੈਠੇ ਸ੍ਰੀ ਗੁਰੂ ਜੀ ਪਾਸ ਉਨ੍ਹਾਂ ਦੇ ਡੇਰੇ ਜਾ ਹਾਜ਼ਰ ਹੋਏ। ਆਪਣੇ ਹਾਲਾਤ ਤੇ ਤਪ ਹਠ ਸੁਣਾਏ ਤੇ ਦੀਵਾਨ ਵਿਚ ਹਾਜ਼ਰ ਹੋਕੇ ਜੋ ਸੁਖ ਅੰਤਰ ਆਤਮੇ ਪਿਆ ਉਹ ਬੀ ਦੱਸਿਆ ਤੇ ਯਾਚਨਾ ਕੀਤੀ ਕਿ ਮੈਨੂੰ ਬੀ ਇਸ ਰਸਮਈ ਰਸਤੇ ਪਾ ਦਿਓ ਜੋ ਜੀਵਨ ਇਸ ਠੰਢੇ ਠੰਢੇ ਸੁਖ ਵਿਚ ਸੁਖੀ ਹੋ ਜਾਵੇ।

ਸ੍ਰੀ ਗੁਰੂ ਜੀ ਨੇ ਫੁਰਮਾਇਆ ਕਿ ਸਿੱਧੇ ਵਾਹਿਗੁਰੂ ਜੀ ਨਾਲ ਪ੍ਰੇਮ ਦਾ ਨਾਤਾ ਪਾਓ, ਉਸ ਦੀ ਸਿਫਤ ਸਲਾਹ ਦੇ ਮਾਰਗ ਵਿਚ ਆ ਜਾਓ

ਤੇ ਪਰਮਾਤਮ ਦੇਵ ਨੂੰ ਪਜਾਰ ਕਰਨੇ ਵਾਲਾ ਤੇ ਆਪਣਾ ਪਜਾਰਾ ਸਮਝਕੇ ਉਸ ਦੀ ਮਨ ਵਿਚ ਸ਼ਰਨ ਲਓ ਤੇ ਹਾਜ਼ਰ ਨਾਜ਼ਰ ਜਾਣਕੇ ਸਦਾ ਯਤਨ ਕਰੋ ਕਿ ਹਜ਼ੂਰੀ ਵਿਚ ਰਹੋ।

ਬ੍ਰਾਹਮਨ— ਹਰ ਵੇਲੇ ਹਜ਼ੂਰੀ ਵਾਸ ਕੀਕੂੰ ਹੋਵੇ?

ਗੁਰੂ ਜੀ— ਉਸ ਦੀ ਯਾਦ ਵਿਚ ਰਹੋ। ਯਾਦ ਵਿਚ ਮਨ ਨਾ ਟਿਕੇ ਤਾਂ ਉਸ ਦੇ ਨਾਮ ਦਾ ਸਿਮਰਣ ਕਰੋ। ਸਿਮਰਣ ਵਿਚ ਬੀ ਰੌਝਾ ਨਾਂ ਪਵੇ ਤਾਂ ਨਾਮ ਦਾ ਰਸਨਾ ਨਾਲ ਜਪ ਕਰੋ। ਜਪ ਵਿਚ ਮਨ ਘੱਟ ਲਗੇ ਤਾਂ ਗੁਰੂ ਕੀ ਬਾਣੀ ਪ੍ਰੇਮ ਨਾਲ ਪੜ੍ਹੋ, ਵੀਚਾਰੋ ਤੇ ਕੀਰਤਨ ਦੁਆਰਾ ਸੁਣੋ। ਇਸ ਤਰ੍ਹਾਂ ਉਸ ਸਚੇ ਪਰ ਅਦ੍ਰਿਸ਼ਜ ਪ੍ਰੀਤਮ ਦੀ ਯਾਦ ਵਿਚੋਂ ਨਾ ਨਿਕਲੋ, ਉਹ ਅੰਗ ਸੰਗ ਹੈ, ਪਰ ਸਾਨੂੰ ਐਉਂ ਉਸਦੇ ਅੰਗ ਸੰਗ ਹੋਣ ਦੀ ਪ੍ਰਤੀਤੀ ਜਾਗ ਪਏਗੀ ਤੇ ਆਤਮਾ ਉਸਦੀ ਨਿਕਟ ਵਰਤੀ ਹੋਕੇ ਉਸ ਦੀ ਮਾਨੋ ਛੋਹ ਵਿਚ ਆਕੇ ਰਸ ਰੰਗ ਮਾਣਦੀ ਰਹੇਗੀ:-

**ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ॥**
**ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ॥**
(ਪੰਨਾ-੭੬੨)

ਇਸ ਪ੍ਰਕਾਰ ਦੇ ਉਪਦੇਸ਼ਾਂ ਨਾਲ ਆਪ ਜੀ, ਜਿਨ੍ਹਾਂ ਦਾ ਨਾਮ ਪ੍ਰਿਥੀ ਚੰਦ ਸੀ, ਗੁਰ ਸਿੱਖੀ ਦੇ ਮਾਰਗ ਪੈ ਗਏ। ਇਹ ਪੁਰਖ ਲਾਟ ਦੀ ਛੁਹ ਨਾਲ, ਜਿਵੇਂ ਦੀਪਕ ਚਾਨਣ ਚਰਾਗ ਹੋ ਜਾਂਦਾ ਹੈ, ਆਤਮ ਜਾਗ੍ਰਤ ਵਿਚ ਆ ਗਿਆ। ਐਸਾ ਕਿ 'ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ' (ਰਾਮ:ਮ:9, ਪੰ:902) ਵਾਲੀ ਗੱਲ ਹੋ ਗਈ। ਫਿਰ ਇਸ ਨੂੰ ਹੁਕਮ ਹੋਇਆ ਕਿ ਪੰਜਾਬ ਵਿਚ ਚਲੇ ਜਾਓ, ਆਪ ਤਰੋ ਤੇ ਜਗਤ ਨੂੰ ਤਾਰੋ। ਗੁਰ ਸਿਖੀ ਦਾ ਪ੍ਰਚਾਰ ਆਪਾਵਾਰ ਤ੍ਰੀਕੇ ਨਾਲ ਕਰੋ; ਆਪ ਜਪੇ ਹੋਰਾਂ ਨੂੰ ਜਪਾਵੇ। ਪ੍ਰਿਥੀ ਚੰਦ ਜੀ ਪੰਜਾਬ ਆ ਗਏ। ਲਾਹੌਰ ਦੇ ਇਲਾਕੇ ਵਿਚ ਮਾਣਕ ਪਿੰਡ ਆ ਡੇਰਾ ਪਾਇਆ। ਆਪਣੀ ਕਰਨੀ ਨਾਲ, ਆਪਣੇ ਕੀਰਤਨ ਤੇ ਉਪਦੇਸ਼ਾਂ ਨਾਲ ਆਪ ਨੇ ਸਿਖੀ ਪ੍ਰਚਾਰੀ। ਆਪ ਦਾ ਨਾਮ ਪ੍ਰਿਥੀ-ਹੁਣ 'ਭਾਈ ਪ੍ਰਿਥੀ' ਹੋਕੇ ਪ੍ਰਸਿਧ ਹੋ ਗਿਆ। ਆਪ ਆਤਮ ਰਸ ਮਾਣਦੇ ਤੇ ਇਲਾਕੇ ਵਿਚ ਗੁਰ ਸਿਖੀ ਦਾ ਪ੍ਰਚਾਰ ਕਰਦੇ ਰਹੇ। ਸਹਜਧਾਰੀ

ਸਿਖ ਬੀ ਅਨੇਕਾਂ ਬਣੇ ਤੇ ਆਪ ਦੇ ਉਪਦੇਸ਼ਾਂ ਨਾਲ ਸਿੰਘ ਬੀ ਅਨੇਕਾਂ ਹੀ ਸਜੇ। ਡੇਰਾ ਹੁਣ ਤਕ ਕਾਯਮ ਹੈ ਤੇ ਇਹ ਵਾਰਤਾ ਬੀ ਤੁਰੀ ਆਈ ਹੈ। 27 ਅਪ੍ਰੈਲ ਸੰਨ 1866 ਨੂੰ ਇਸ ਡੇਰੇ ਦੇ ਮਹੰਤ ਸਾਹਿਬ ਭਾਈ ਮੇਹਰਦਾਸ ਜੀ ਨੇ ਸਰਕਾਰੀ ਪੁਛ ਗਿਛ ਸਮੇਂ ਡੇਰੇ ਨਾਲ ਲੱਗੀ ਮਾਫੀ ਬਾਬਤ ਦੱਸਿਆ ਸੀ ਕਿ ਇਹ ਡੇਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਰਮ ਪਯਾਰੇ ਸਿੱਖ ਭਾਈ ਪ੍ਰਿਥੀ ਜੀ ਨੇ ਬੱਧਾ ਸੀ। ਫਿਰ 1905 ਵਿਚ ਗੁਰਦੁਆਰੇ ਦੇ ਸੇਵਾਦਾਰਾਂ ਨੇ ਸਰਦਾਰ ਅਬਦੁਲ ਰਹਿਮਾਨ ਡਿਪਟੀ ਕੁਲੈਕਟਰ ਨੂੰ ਗੁਰਦੁਆਰੇ ਦੇ ਹਾਲ ਦੱਸੇ। ਉਕਤ ਸਰਦਾਰ ਨੇ ਜੋ ਸਰਟੀਫੀਕੇਟ ਦਿਤਾ ਉਸ ਵਿਚ ਲਿਖਿਆ ਹੈ ਕਿ 1763 ਬਿਕ੍ਰਮੀ ਵਿਚ ਬਹਾਦਰ ਸ਼ਾਹ ਦੇ ਰਾਜ ਵਿਚ ਭਾਈ ਪ੍ਰਿਥੀ ਜੀ ਨੇ ਏਹ ਡੇਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਨਾਲ ਬੱਧਾ ਸੀ। ਧਰਮ ਪ੍ਰਚਾਰ ਤੇ ਲੰਗਰ ਚਲਾਇਆ ਸੀ।

ਇਸ ਵਾਰਤਾ ਤੋਂ ਪਤਾ ਲੱਗਾ ਕਿ ਸ੍ਰੀ ਗੁਰੂ ਜੀ ਨੇ ਆਪਣਾ ਰਾਜਸੀ ਕੰਮ ਕਰਦਿਆਂ ਧਰਮ ਪ੍ਰਚਾਰ ਨੂੰ ਬਰਾਬਰ ਉਸੇ ਉਤਸ਼ਾਹ ਨਾਲ ਜਾਰੀ ਰਖਿਆ ਜਿਸ ਨਾਲ ਕਿ ਬਾਕੀ ਜਗਤ-ਰਖਿਆ ਦੇ ਕਾਰਜ ਕਰਦੇ ਸੀ।

3.

ਇਥੋਂ ਟੁਰ ਕੇ ਦੱਖਣ ਜਾਂਦੇ ਸ੍ਰੀ ਗੁਰੂ ਜੀ ਤਾਪਤੀ ਨਦੀ ਦੇ ਕਿਨਾਰੇ ਬੁਰਹਾਨ ਪੁਰ ਠਹਿਰੇ ਸਨ। ਇਥੇ ਬੀ ਬੀਰ ਰਸੀ ਠਾਟ ਵਿਚ ਹੁੰਦਿਆਂ ਕਈ ਸ਼ਾਂਤਿ ਰਸੀ ਕੌਤਕ ਵਰਤੇ। ਇਸ ਸ਼ਹਿਰ ਵਿਚ ਗੁਰੂ ਘਰ ਦੇ ਪ੍ਰੇਮੀ ਅੱਗੇ ਹੀ ਬਹੁਤ ਸਨ। 'ਸਾਹਿਬ ਆ ਰਹੇ ਹਨ' ਇਹ ਖਬਰ ਸੁਣਕੇ ਸੰਗਤ ਨੇ ਬੜੀ ਤਿਆਰੀ ਕਰ ਰਖੀ ਸੀ। ਆਉਣੇ ਪਰ ਬੜੇ ਸਨਮਾਨ ਤੇ ਪਯਾਰ ਨਾਲ ਉਤਾਰਾ ਦਿੱਤਾ ਤੇ ਟਿਕਣੇ ਲਈ ਅਰਦਾਸ ਕੀਤੀ, ਸੋ ਆਪ ਟਿਕ ਗਏ। ਬਹਾਦਰ ਸ਼ਾਹ ਤਾਂ ਅਗੇ ਟੁਰ ਗਿਆ ਪਰ ਆਪ ਜੀ ਨੇ ਏਥੇ ਆਪਣੇ ਪਿਤਾ ਅਕਾਲ ਪੁਰਖ ਜੀ ਦੀ ਸੇਵਾ ਦਾ ਸਮਾ ਜਾਣਕੇ ਕੁਛ ਚਿਰ ਲਈ ਟਿਕਾਉ ਕਰਨਾ ਯੋਗ ਜਾਤਾ। ਦੋਨੋਂ ਵੇਲੇ ਦੀਵਾਨ ਸਜਦੇ, ਕੀਰਤਨ ਹੁੰਦਾ, ਕਥਾ ਵਾਰਤਾ ਟੁਰਦੀ, ਤੇ ਸਤਿਗੁਰ ਜੀ ਆਪ ਬ੍ਰਹਮ ਵਾਕ ਉਚਾਰਣ ਕਰਦੇ। ਅਨੇਕਾਂ ਲੋਕ ਤਰੇ ਤੇ ਅਨੇਕਾਂ ਨਾਮ ਦਾਨ ਪਾਕੇ ਸੁਖੀ ਹੋਏ। ਸਭ ਤੋਂ ਵਡਾ ਕੌਤਕ ਜੋ ਵਰਤਿਆ ਸੋ ਸੀ ਯੋਗੀ ਜੀਵਣ ਦਾਸ ਦੀ ਪਰਮਪਦ ਨੂੰ ਪ੍ਰਾਪਤੀ। ਇਹ ਸੱਜਣ 1723 ਬਿ: ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ

ਨੂੰ ਆਸਾਮ ਵਿਚ ਮਿਲਿਆ ਸੀ। ਗੁਰੂ ਜੀ ਨੇ ਇਸ ਨੂੰ ਸਮਝਾਇਆ ਸੀ ਕਿ ਜੋਗ ਅਭਿਆਸ ਨਾਲ ਸੇਹਤ ਚੰਗੀ ਹੋਵੇਗੀ, ਉਮਰ ਵਧੇਗੀ, ਪਰ ਵਾਹਿਗੁਰੂ ਪ੍ਰਾਪਤੀ ਲਈ ਵਾਹਿਗੁਰੂ ਪ੍ਰੇਮ ਦੀ ਲੋੜ ਹੈ। ਇਸ ਤਰ੍ਹਾਂ ਨਵਮ ਗੁਰੂ ਜੀ ਨੇ ਇਸ ਤਪਾਂ ਹਠਾਂ ਤੋਂ ਥੱਕੇ ਹੋਏ ਨੂੰ ਨਾਮ ਦੇ ਰਸਤੇ ਪਾਕੇ ਸਹਿਜ ਯੋਗ ਵਿਚ ਲਾਇਆ ਸੀ। ਇਹ ਪੁਰਖ ਦੇਸ਼ਾਟਨ ਕਰਦਾ ਹੁਣ ਤਾਪਤੀ ਨਦੀ ਦੇ ਕਿਨਾਰੇ ਬੁਰਹਾਨ ਪੁਰ ਵਿਚ ਗੁਰੂ ਘਰ ਦਾ ਸਤਿਸੰਗ ਵੇਖਕੇ ਟਿਕ ਗਿਆ ਹੋਇਆ ਸੀ। ਇਸ ਨੂੰ ਗੁਰੂ ਤੇਗ ਬਹਾਦੁਰ ਜੀ ਨੇ ਫੁਰਮਾਇਆ ਸੀ ਕਿ ਤੇਰੀ ਉਮਰਾ ਵਡੀ ਹੈ ਤੂੰ ਫੇਰ ਸਾਡੇ ਦਰਸ਼ਨ ਦਸਮੇ ਜਾਮੇ ਵਿਚ ਕਰੇਂਗਾ। ਅਪਣੇ ਨਗਰ ਵਿਚ ਗੁਰੂ ਜੀ ਆਏ ਸੁਣਕੇ ਸਾਧ ਜੀਵਣ ਦਾਸ ਬੀ ਹਾਜ਼ਰ ਹੋਇਆ। ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ:-

**'ਗੁਰ ਆਗਵਨ ਸੁਨਜੋ ਤਿਨ ਕਾਨ।**
**ਅੰਮ੍ਰਿਤ ਦਯੋ ਮਨਹੁੰ ਕਿਨ ਆਨ।**
**ਤੁਰਤ ਉਠਜੋ ਦਰਸ਼ਨ ਕੋ ਗਯੋ।**
**ਨਦੀ ਤੀਰ ਗੁਰ ਥਿਰ ਜਹਿਂ ਭਯੋ॥੪॥**
**ਸਭਾ ਮਝਾਰ ਸੁਹਾਵਤ ਐਸੇ।**
**ਕਰਿ ਸ਼ਿੰਗਾਰ ਧਨਾਧਿਪ ਜੈਸੇ।**
**ਹੇਰ ਦੂਰ ਤੇ ਪ੍ਰੇਮ ਪ੍ਰਫੁਲਾ।**
**ਮਨਹੁ ਅਮਲ ਤੇ ਅਮਲੀ ਝੂਲਾ॥੫॥**
**ਰਿਦੈ ਅਨੰਦ ਉਮੰਗਤ ਜੋਵਾ।**
**ਰੋਮੰਚਿਤ ਸਾਧੂ ਤਨ ਹੋਵਾ।**
**ਨੀਠਿ ਨੀਠ ਪਾਇਨ ਕਹੁ ਡਾਲਤ।**
**ਡਗਮਗਾਤਿ ਡੋਲਤ ਦ੍ਰਿਗ ਚਾਲਤਿ॥੬॥**
**ਬੰਦਨ ਹੇਰਿ ਦੂਰ ਹੀ ਰਹਜੋ।**
**ਪਰਜੋ ਪ੍ਰਿਥੀ ਪਰ ਜਨੁ ਪਗ ਗਹਜੋ।**
**ਪ੍ਰੇਮ ਅਧਿਕਤਾ ਤਿਸ ਗੁਰ ਹੇਰੀ।**
**ਤੂਰਨ ਉਠਤ ਭਏ ਤਿਸ ਬੇਰੀ॥੭॥**
**ਗਹਿ ਭੁਜ ਬਲ ਤੇ ਤੁਰਤ ਉਠਾਯੋ।**
**ਅਧਿਕ ਸਖਾ ਲਖਿ ਗਰੇ ਲਗਾਯੋ।**

**ਲਜਾਇ ਸਭਾ ਮਹਿ ਢਿਗ ਬੈਠਾਰਾ।**
**ਕਰਿ ਆਦਰ ਕੋ ਮ੍ਰਿਦੁਲ ਉਚਾਰਾ॥੮॥**
**'ਕੁਸ਼ਲ ਸਰੀਰ ਆਪ ਕੇ ਅਹੇ?**
**ਪ੍ਰੇਮਾ ਭਗਤਿ ਰਿਦਾ ਦ੍ਰਿਢ ਲਹੇ?**
**ਕਾਮ ਕ੍ਰੋਧ ਤੇ ਆਦਿ ਬਿਕਾਰਾ।**
**ਬਿਨਸਿ ਗਏ ਕੈ ਨਹਿ ਦੁਖ ਕਾਰਾ?'॥੯॥**
(ਗੁ:ਪ੍ਰ:ਸੂ: ਪੰਨਾ ੬੨੩੦)

ਜੀਵਣ ਦਾਸ— ਸਦਕੇ, ਏਦਾਂ ਹੀ ਕੂਏ ਸਾਓ- 'ਜੀਵਣ!' ਓਦੋਂ ਜਦੋਂ ਮਿਲੇ ਸਾਓ ਬ੍ਰਹਮ ਪੁਤ੍ਰਾ ਨਦੀ ਦੇ ਕਿਨਾਰੇ। ਓਹੋ ਆਵਾਜ਼ ਹੈ, ਇਹੋ ਸੱਦ ਸੀ, ਇਹੋ ਅੱਖਰ ਸਨ 'ਜੀਵਣੁ'। ਓਦੋਂ ਬੀ ਸੱਦ ਬੁਲਾਂਦੇ ਸਾਓ 'ਜੀਵਣੁ!' ਤਾਂ ਲੂਈਂ ਝਰਨਾਟ ਪੈਂਦੀ ਸੀ, ਹੁਣ ਵੀ ਓਵੇਂ ਹੀ ਝਰਨ ਛਿੜੀ ਹੈ, ਸਦਕੇ! ਓਦੋਂ ਨਾਵਾਂ ਜਾਮਾ ਸੀ, ਹੁਣ ਦਸਵਾਂ, ਪਰ ਸੱਦ ਉਹੋ ਦੀ ਉਹੋ ਹੈ, ਜੋਤ ਉਹੋ ਦੀ ਉਹੋ ਹੈ।

ਗੁਰੂ ਜੀ— ਸੁਣਾ ਬਈ ਜੀਵਣੁ! ਪਿਤਾ ਗੁਰੂ ਜੀ ਦੀ ਕੋਈ ਕਥਾ ਕਹਾਣੀ?

ਜੀਵਣ— ਸੱਚੇ ਪਾਤਸ਼ਾਹ! ਜਦੋਂ ਆਸਾਮ ਤਾਰ ਰਹੇ ਸਨ ਤੇ ਧੁਬੜੀ ਡੇਰੇ ਸਨ, ਮੈਂ ਤਦੋਂ ਦਰਸ਼ਨ ਪਾਏ ਸਨ। ਮੈਂ ਇਕ ਵਡੇ ਸੇਠ ਦਾ ਪੁੱਤ੍ਰ ਵੈਰਾਗ ਕਰ ਸਾਧੂ ਹੋ ਦੇਸ਼ ਦੇਸ਼ ਫਿਰ ਰਿਹਾ ਸਾਂ। ਹਠ ਯੋਗ ਦੇ ਸਾਧਨ ਸਾਰੇ ਕਰਦਾ ਸਾਂ, ਪੜ੍ਹਿਆ ਬੀ ਸਾਂ, ਪਰ ਠੰਢ ਨਹੀਂ ਸੀ ਪੈਂਦੀ। ਘੁੰਮਦਾ ਘੁੰਮਦਾ ਜਦ ਮੈਂ ਢਾਕੇ ਪੁੱਜਾ ਤਾਂ ਬੁਲਾਕੀ ਦਾਸ ਆਪ ਦੇ ਘਰ ਦੇ ਪਿਆਰੇ ਭਗਤ ਨੂੰ ਮਿਲਿਆ। ਇਹ ਬੜੇ ਪਿਆਰ ਨਾਲ ਨਾਵੇਂ ਸਤਿਗੁਰਾਂ ਜੀ ਦੀ ਉਡੀਕ ਕਰ ਰਿਹਾ ਸੀ। ਉਨ੍ਹਾਂ ਲਈ ਇਕ ਦਾਲਾਨ ਤਿਆਰ ਕਰਵਾਇਆ, ਇਕ ਪਲੰਘ ਉਚੇਚਾ ਬਣਵਾਇਆ (ਇਹ ਪਲੰਘ ਹੁਣ ਤਕ ਢਾਕੇ ਵਿਚ ਸੁਣੀਂਦਾ ਹੈ ਕਿ ਸਤਿਕਾਰ ਨਾਲ ਰਖਿਆ ਪਿਆ ਹੈ), ਇਨ੍ਹਾਂ ਦੀ ਮਾਤਾ ਨੇ ਆਪਣੀ ਹੱਥੀਂ ਕੱਤਕੇ, ਰੇਜਾ ਉਣਵਾਕੇ, ਪੁਸ਼ਾਕ ਬਣਵਾਕੇ ਰਖੀ ਸੀ ਕਿ ਆਉਣਗੇ ਤਾਂ ਭੇਟ ਕਰਾਂਗੀ। ਇਨ੍ਹਾਂ ਦੀ ਸੰਗਤ ਵਿਚ ਮੈਨੂੰ ਹਠ ਯੋਗ ਦੇ ਰਸਤੇ ਤੋਂ ਉਪ੍ਰਾਮਤਾ ਹੋਈ ਤੇ ਭਗਤੀ ਵਲ ਪਿਆਰ ਪਿਆ ਤੇ ਮੈਂ ਸਤਿਗੁਰਾਂ ਦੇ ਦਰਸ਼ਨਾਂ ਲਈ ਇਨ੍ਹਾਂ ਤੋਂ ਬੀ ਉਤਾਵਲਾ ਹੋ ਗਿਆ।

ਇਹ ਤਾਂ ਢਾਕੇ ਉਡੀਕਦੇ ਰਹੇ ਤੇ ਮੈਂ ਅਨੁਮਾਨ ਲਾਇਆ ਕਿ ਪਹਿਲੇ ਧੁਬੜੀ ਪੁੱਜਣਗੇ ਸੋ ਮੈਂ ਓਥੇ ਅੱਪੜ ਗਿਆ, ਪਰ ਗੁਰੂ ਜੀ ਪਹਿਲਾਂ ਢਾਕੇ ਅੱਪੜੇ। ਪੂਰਨ ਭਗਤ ਬੁਲਾਕੀ ਦਾਸ ਤੇ ਉਸ ਦੀ ਬ੍ਰਿਧ ਮਾਤਾ ਨੂੰ ਤਾਰਿਆ। ਫੇਰ ਧੁਬੜੀ ਆਏ। ਬੁਲਾਕੀ ਦਾਸ ਨੇ ਮੇਰੇ ਤਿਆਗ, ਵੈਰਾਗ, ਦੁਖ ਕਸ਼ਟ, ਤਪ ਘਾਲਣ ਦਾ ਹਾਲ ਕਹਿਕੇ ਬਿਨੈ ਕਰ ਦਿੱਤੀ ਸੀ ਕਿ ਜੇ ਦਾਤਾ ਜੀ ਚਾਹੁਣ ਤਾਂ ਮਿਹਰ ਦਾ ਛੱਟਾ ਮਾਰ ਦੇਣ। ਧੁਬੜੀ ਮੈਂ ਸਤਿਗੁਰਾਂ ਨੂੰ ਬ੍ਰਹਮ ਪੁਤ੍ਰਾ ਨਦੀ ਦੇ ਵਹਿੰਦੇ ਤ੍ਰੰਗਾਂ ਦੇ ਕਿਨਾਰੇ ਐਦਾਂ ਹੀ ਜਾ ਵੇਖਿਆ ਜਿਵੇਂ ਅੱਜ ਆਪਜੀ ਨੂੰ ਤਾਪਤੀ ਨਦੀ ਦੇ ਕਿਨਾਰੇ ਵੇਖ ਰਿਹਾ ਹਾਂ। ਸਤਿਗੁਰ ਜੀ ਨੇ ਮਿਹਰ ਕੀਤੀ, ਇਸ ਕੀਟ ਨੂੰ ਨਾਮ ਦਾਨ ਦਿਤਾ। ਮੇਰੀ ਬੁੱਧੀ ਮੋਟੀ, ਮਨ ਮੈਲਾ ਤੇ ਸ਼ਰੀਰ ਕਰੜਾ ਜਿਹਾ ਸੀ, ਪਰ ਆਪ ਨੇ ਮੇਰੇ ਅੰਦਰ ਰਸਮਈ ਨਾਮ ਪਰੇ ਹੀ ਦਿਤਾ। ਜਿੰਨਾ ਚਿਰ ਮਹਾਰਾਜ ਆਸਾਮ ਰਹੇ ਮੈਂ ਨਾਲ ਰਿਹਾ ਤੇ ਦਰਸ਼ਨ ਸਤਿਸੰਗ ਦਾ ਲਾਹਾ ਲੈਂਦਾ ਰਿਹਾ। ਜਦ ਆਪ ਵਿਦਾ ਹੋਣ ਲਗੇ ਤਾਂ ਮੈਨੂੰ ਹੁਕਮ ਹੋਇਆ ਕਿ ਏਥੋਂ ਚਲੇ ਜਾਓ, ਦੱਖਣ ਦੇਸ਼ ਕਿਤੇ ਇਕਾਂਤ ਡੇਰਾ ਜਾ ਲਾਓ, ਬੰਦਗੀ ਕਰੋ। ਮੈਂ ਬਿਨੈ ਕੀਤੀ: ਪਾਤਸ਼ਾਹ! ਆਪ ਦੇ ਸਿਖ ਸਭ ਗ੍ਰਿਹਸਤੀ ਹਨ, ਮੈਂ ਅਤੀਤ ਹਾਂ, ਹੁਕਮ ਹੋਵੇ ਤਾਂ ਮੈਂ ਬੀ ਗ੍ਰਿਹਸਤ ਕਰਾਂ? ਸਾਹਿਬ ਬੋਲੇ: 'ਚਿਤ ਕਰਦਾ ਹੈ?' ਦਾਸ ਨੇ ਬਿਨੈ ਕੀਤੀ: 'ਨਹੀਂ ਪਾਤਸ਼ਾਹ! ਕੇਵਲ ਇਸ ਲਈ ਪੁੱਛਦਾ ਹਾਂ ਕਿ ਜੇ ਸ੍ਰੀ ਜੀ ਦੀ ਵਿਸ਼ੇਸ਼ ਖੁਸ਼ੀ ਗ੍ਰਿਹਸਤ ਉਤੇ ਹੈ ਤਾਂ ਦਾਸ ਨੂੰ ਅਤੀਤ ਰਹਿਣ ਦਾ ਹਠ ਨਹੀਂ। ਹੋਰ ਜੀ, ਸੁਭਾਵ ਇਕੱਲਿਆਂ ਰਹਿਣ ਦਾ ਪੱਕ ਚੁਕਾ ਹੈ, ਗ੍ਰਿਹਸਤ ਨਿਭਣਾ ਕਠਨ ਦਿੱਸਦਾ ਹੈ, ਪਰ ਜੇ ਹੁਕਮ ਹੋਵੇ ਤਾਂ ਦਾਸ ਦੇ ਸਿਰ ਮੱਥੇ ਉਤੇ ਹੈ।' ਤਦ ਦਾਤਾ ਜੀ ਬੋਲੇ: ਭਾਈ! ਗ੍ਰਿਹਸਤ ਵਿਚ ਰਹਿਕੇ ਭਜਨ ਕਰਨਾ ਕਿਲੇ ਦੀ ਲੜਾਈ ਹੈ। ਅਤੀਤਤਾਈ ਵਿਚ ਨਿਭਣਾ ਕਠਨ ਹੈ। ਹੋਰ ਮੁੱਖ ਗੱਲ ਸਾਈਂ ਦਾ ਸਿਮਰਨ ਅਰਥਾਤ ਉਸ ਦੇ ਚਰਨਾਂ ਨਾਲ ਨੇਹੁੰ ਹੈ। 'ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ॥' (ਆਸਾ:ਮ:4, ਪੰ: 348) ਜਿਸ ਹਾਲ ਜੋ ਰਹੇ ਸੋਈ ਧੰਨ ਹੈ। ਜੇ ਵਾਹਿਗੁਰੂ ਨਾਲ ਨੇਹੁੰ ਹੈ ਤਾਂ 'ਇਸ ਹੀ ਮਹਿ ਜਿਸ ਕੀ ਪਤਿ ਰਾਖੈ ਤਿਸੁ ਸਾਧੂ ਚਉਰੁ ਢਾਲੀਐ।' (ਮਾਰੂ.ਮ:5, ਪੰ: 1019) ਦੁਖ ਦੁਹਾਂ ਦਸ਼ਾਂ ਵਿਚ ਹਨ:-

**ਗ੍ਰਿਹ ਰਾਜ ਮਹਿ ਨਰਕੁ ਉਦਾਸ ਕਰੋਧਾ॥**
**ਬਹੁ ਬਿਧਿ ਬੇਦ ਪਾਠ ਸਭਿ ਸੋਧਾ॥**
**ਦੇਹੀ ਮਹਿ ਜੋ ਰਹੈ ਅਲਿਪਤਾ**
**ਤਿਸੁ ਜਨ ਕੀ ਪੂਰਨ ਘਾਲੀਐ॥**
(ਮਾਰੂ.ਮ:੫, ਪੰ: ੧੦੧੯)

ਸੋ ਨੇਹੁੰ ਮੁੱਖ ਹੈ। ਤੁਸਾਂ ਲਈ ਇਹ ਆਗਜਾ ਹੈ:-

**ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ**
**ਕਰੁ ਨਾਹੀ ਤ ਕਰੁ ਬੈਰਾਗੁ॥**
**ਬੈਰਾਗੀ ਬੰਧਨੁ ਕਰੈ ਤਾਕੋ ਬਡੋ ਅਭਾਗੁ॥੨੪੩॥**
(ਸਲੋਕ ਕਬੀਰ ਜੀ)

ਤੂੰ ਬੰਦਗੀ ਕਰ, ਸਿਮਰਨ ਕਰ, ਤੇਰੇ ਵਿਕਾਰ ਖੈ ਹੋਏ। ਗ੍ਰਿਹਸਤ ਵਿਚ ਸੁਖ ਤੇ ਨਿਭਾਉ ਸਿਮਰਨ ਦਾ ਵਿਸ਼ੇਸ਼ ਹੈ, ਪਰ ਸਿੱਖਾ, ਸਾਧਾ! ਤੇਰੇ ਲਈ ਇਹੋ ਸ੍ਰੇਸ਼ਟ ਹੈ, ਤੇਰਾ ਸੁਭਾਉ ਨਿਰਵਿਰਤੀ ਵਿਚ ਰਹਿਣ ਦਾ ਪੱਕ ਚੁਕਾ ਹੈ, ਗ੍ਰਿਹਸਤ ਤੈਨੂੰ ਔਖਾ ਲਗੇਗਾ। ਮੂਲ ਗਲ ਨੂੰ ਤੂੰ ਸਮਝਦਾ ਹੀ ਹੈਂ, ਵੇਖ ਆਦਿ ਪਾਤਸ਼ਾਹ ਜੀ ਕੀ ਫੁਰਮਾਉਂਦੇ ਹਨ:-

**ਸੁਰਤੀ ਕੈ ਮਾਰਗਿ ਚਲਿਕੈ**
**ਉਲਟੀ ਨਦਰਿ ਪ੍ਰਗਾਸੀ॥**
**ਮਨਿ ਵੀਚਾਰਿ ਦੇਖੁ ਬ੍ਰਹਮ ਗਿਆਨੀ**
**ਕਉਨੁ ਗਿਰਹੀ ਕਉਨੁ ਉਦਾਸੀ॥੩॥**
**ਜਿਸ ਕੀ ਆਸਾ ਤਿਸ ਹੀ ਸਉਪਿਕੈ**
**ਏਹੁ ਰਹਿਆ ਨਿਰਬਾਣੁ॥**
**ਜਿਸ ਤੇ ਹੋਆ ਸੋਈ ਕਰਿ ਮਾਨਿਆ**
**ਨਾਨਕ ਗਿਰਹੀ ਉਦਾਸੀ ਸੋ ਪਰਵਾਣੁ॥੪॥**
(ਪ੍ਰਭਾਤੀ ਮ:੧, ਪੰ: ੧੩੨੯)

ਐਸ ਤਰ੍ਹਾਂ ਪਾਤਸ਼ਾਹ! ਉਨ੍ਹਾਂ ਦੇ ਚਰਨਾਂ ਵਿਚ ਰਹਿਕੇ ਰਸ ਪਾਇਆ। ਅੰਤ ਵੇਲਾ ਵਿਛੋੜੇ ਦਾ ਆਇਆ। ਸੱਚੇ ਪਾਤਸ਼ਾਹ! ਕੀਹ ਬਿਨੈ ਕਰਾਂ?

ਜਦੋਂ ਵਿਛੁੜਨ ਲਗੇ, ਮੇਰਾ ਮਨ ਟੁੱਟ ਗਿਆ ਅਰ ਬੜਾ ਵੈਰਾਗ ਛੁਟਿਆ। ਸਾਹਿਬ ਬੋਲੇ ਕਿਉਂ ਵੈਰਾਗ ਕਰਦੇ ਹੋ? ਦਾਸ ਨੇ ਬਿਨੈ ਕੀਤੀ: ਪਾਤਸ਼ਾਹ! ਆਪ ਪੰਜਾਬ ਨੂੰ ਚੱਲੇ ਹੋ, ਧੁਰ ਉਤਰ ਨੂੰ; ਦਾਸ ਨੂੰ ਆਗਜਾ ਦੱਖਣ ਦੀ ਹੈ, ਫੇਰ ਕਦੋਂ ਦਰਸ਼ਨ? ਤੇ ਜੀਵਾਂਗਾ ਕੀਕੂੰ ਦਰਸ਼ਨ ਬਿਨਾਂ? ਤਦ ਆਪ ਨੇ ਨੈਣ ਮੀਟ ਲਏ ਤੇ ਬੜੇ ਚਿਰ ਪਿਛੋਂ ਖ਼ੁਹਲੇ, ਉਚਾਰਨ ਲਗੇ:- 'ਦਰਸ਼ਨ! ਹੋਣਗੇ। ਹਾਂ, ਆਵਾਂਗੇ, ਪਰ ਹੋਰ ਜਾਮੇ। ਪਛਾਣ ਤੂੰ ਕਰ ਲਈਂ। ਫੇਰ ਪਾਤਸ਼ਾਹ! ਦਾਸ ਦਾ ਦਿਲ ਖੜੇ ਗਿਆ ਤੇ ਨਿਰੀ ਇਹੋ ਬਿਨੈ ਨਿਕਲੀ:- 'ਪਛਾਣ ਬੀ ਆਪ ਬਖਸ਼ਣੀ।'

ਸਤਿਗੁਰਾਂ 'ਨਿਹਾਲ' ਆਖਕੇ ਘੋੜੇ ਦੀ ਵਾਗ ਮੋੜ ਲਈ, ਸੋ ਉਹ ਆਸ ਅੱਜ ਮਾਨੋ ਜੁੱਗਾਂ ਮਗਰੋਂ ਪੁੰਨੀਂ ਹੈ। ਆਪ ਦਾ ਬਖਸ਼ਿਆ ਸਿਮਰਨ ਹੈ, ਨਾਲ ਨਿਭਿਆ ਹੈ। ਵਿਕਾਰਾਂ ਨੇ ਆਪ ਦੇ ਵਰ ਕਰਕੇ ਦੁਖ ਨਹੀਂ ਦਿੱਤਾ। ਚਿਤ ਵਿਚ ਪ੍ਰੀਤਿ ਬੀ ਹੈ, ਪਰ ਇਕੋ ਖੋਹ ਸੀ ਆਪ ਦੇ ਦਰਸ਼ਨ ਦੀ ਤੇ ਵੈਰਾਗ ਛੁਟਦਾ ਹੈ ਕਦੇ ਇਸ ਖਿੱਚ ਵਿਚ ਕਿ ਸਾਈਂ ਚਰਨਾਂ ਨਾਲ ਪ੍ਰੀਤ ਦੀ ਤਾਂ ਦਾਤ ਮਿਲ ਗਈ; 'ਸਾਈਂ ਇਸ ਕੀਟ ਨੂੰ ਪ੍ਰੀਤ ਧਰੇ' ਇਹ ਕਦ ਮਿਲਸੀ? ਸੋ ਹੁਣ ਸਭੇ ਆਸਾਂ ਪੁੰਨੀਆਂ। ਇਹ ਛੰਤ ਆਪ ਦੇ ਚੌਥੇ ਜਾਮੇ ਦਾ ਸਦਾ ਉਚਾਰਦਾ ਤੇ ਵੈਰਾਗ ਕਰਦਾ ਰਿਹਾ ਹਾਂ:-

**"ਪੰਥੁ ਦਸਾਵਾ ਨਿਤ ਖੜੀ ਮੁੰਧ ਜੋਬਨਿ ਬਾਲੀ ਰਾਮ ਰਾਜੇ॥**
**ਹਰਿ ਹਰਿ ਨਾਮੁ ਚੇਤਾਇ ਗੁਰ ਹਰਿ ਮਾਰਗਿ ਚਾਲੀ॥**
**ਮੇਰੈ ਮਨਿ ਤਨਿ ਨਾਮੁ ਆਧਾਰੁ ਹੈ ਹਉਮੈ ਬਿਖੁ ਜਾਲੀ॥**
**ਜਨ ਨਾਨਕ ਸਤਿਗੁਰੁ ਮੇਲਿ ਹਰਿ ਹਰਿ ਮਿਲਿਆ ਬਨਵਾਲੀ॥੨॥**
(ਆਸਾ ਮਹਲਾ ੪, ਪੰ: ੪੪੯)

ਸੋ ਪਾਤਸ਼ਾਹ! ਆਪ ਦੇ ਕੀਤੇ ਤਦੋਂ ਦੇ ਬਚਨ ਆਪ ਨੇ ਆ ਪੂਰੇ ਕੀਤੇ ਹਨ।

ਸਤਿਗੁਰੂ ਜੀ— ਜੀਵਣੁ! ਆਸਾਮ ਵਿਚ ਕਿੰਨਾ ਕੁ ਚਿਰ ਹੋਇਆ ਆਪ ਮਿਲੇ ਸੇ?

ਸਾਧ— ਸੰਮਤ 1723 ਬਿਕ੍ਰਮੀ ਦੀ ਗੱਲ ਹੈ, ਹਾਂ, ਠੀਕ ਸੱਚੀ ਸ੍ਰੀ ਜੀ ਦੇ ਸੰਸਾਰ ਵਿਚ ਅਵਤਾਰ ਧਾਰਨ ਦੀ ਸੋਇ ਤਦੋਂ ਹੀ ਧੁਬੜੀ ਅੱਪੜੀ

ਸੀ। ਦਾਸ ਹਾਜ਼ਰ ਸੀ, ਜਿਸ ਵੇਲੇ ਤੋਪਾਂ ਦੀ ਸ਼ਲਕ ਹੋਈ ਤੇ ਸ਼ਦਿਆਨੇ ਵੱਜੇ ਤੇ ਸਾਰੇ ਸਿਖਾਂ ਵਿਚ ਅਤੇ ਰਾਜੇ ਦੇ ਦਲਾਂ ਵਿਚ ਖੁਸ਼ੀ ਮਨਾਈ ਗਈ ਤੇ ਮੈਂ ਸਤਿਗੁਰਾਂ ਨੂੰ ਪੁੱਛਿਆ ਸੀ ਕਿ ਸਾਹਿਬਜ਼ਾਦੇ ਲਈ ਬੜੇ ਸ਼ਦਿਯਾਨੇ ਹੋ ਰਹੇ ਹਨ, ਤਾਂ ਬਚਨ ਹੋਇਆ ਸੀ:-

**ਬਲੀ ਪੁਰਖ ਲੀਨਸਿ ਅਵਤਾਰ।**
**ਕਾਰਜ ਬਡੋ ਲੇਹਿ ਇਹ ਸਾਰ।** (ਗੁ:ਪ੍ਰ: ਸੂ:)

ਤਦ ਸਤਿਗੁਰ ਜੀ ਮੁਸਕ੍ਰਾਏ ਤੇ ਬੋਲੇ- ਜੀਵਣੂ! ਹੁਣ ਕੋਈ ਹੋਰ ਜੀਵਣ ਦੀ ਆਸ ਹੈ?

ਸੰਤ— (ਚਰਨ ਪਕੜ ਕੇ) ਇਕੋ ਤੇ ਇਕੋ। ਆਪ ਸਿੰਘਾਂ ਸਣੇ ਦਾਸ ਦੀ ਕੁਟੀਆ ਚਰਨ ਪਾਓ। ਪ੍ਰਸ਼ਾਦ ਛਕੋ, ਇਨ੍ਹਾਂ ਹੁਣ ਮਿਟ ਜਾਣ ਵਾਲੇ ਨੈਣਾਂ ਨਾਲ ਆਪ ਦਾ ਇਹ ਦਿਦਾਰਾ ਬੀ ਕਰ ਲਵਾਂ।

ਇਹ ਪਿਆਰ ਦੇ ਵਾਕ ਸੁਣਕੇ ਗੁਰੂ ਜੀ ਬੋਲੇ- ਜੀਵਣ! ਤੇਰਾ ਜੀਵਣ ਸਫਲ, ਤੇਰਾ ਫੇਰ ਭਵਜਲ ਫੇਰਾ ਨਹੀਂ। ਨਾਮ ਦਾ ਰੰਗ ਜੋ ਚੜ੍ਹਿਆ ਹੈ, ਗੂੜ੍ਹਾ ਹੋ ਗਿਆ ਹੈ। ਤੂੰ ਪਿਤਾ ਗੁਰੂ ਰਿਝਾਏ, ਵਾਹਿਗੁਰੂ ਦੀ ਪ੍ਰੀਤਿ ਕਮਾਈ, ਤੇਰੇ ਡੇਰੇ ਪ੍ਰਸ਼ਾਦਿ ਜ਼ਰੂਰ ਛਕਾਂਗੇ।

ਇਹ ਆਸਾ ਪੂਰਕ ਵਾਕ ਸੁਣਕੇ ਸਾਧ ਚਰਨੀ ਢਹਿ ਪਿਆ ਤੇ 'ਧੰਨ ਧੰਨ' ਕਰਦਾ ਵਿਦਾ ਹੋਇਆ।

ਅਗਲੇ ਦਿਨ ਜੀਵਣ ਨੇ ਵੱਡਾ ਭਾਰਾ ਲੰਗਰ ਤਿਆਰ ਕਰਵਾਇਆ। ਬੜੇ ਬੜੇ ਸ੍ਵਾਦੀਕ ਭੋਜਨ ਬਨਵਾਏ। ਆਪ ਬੀ ਸੇਵਾ ਵਿਚ ਲਗਾ ਰਿਹਾ। ਸਤਿਗੁਰੂ ਜੀ ਸਮੇਂ ਸਿਰ ਖਾਲਸੇ ਸਮੇਤ ਆ ਗਏ, ਸ਼ਹਿਰ ਤੇ ਬਾਹਰ ਦੇ ਸਿਖ ਸੰਗਤਾਂ ਸਾਰੇ ਆ ਜੁੜੇ, ਬੜੀ ਭਾਰੀ ਭੀੜ ਹੋ ਗਈ। ਸਭ ਦੀਆਂ ਪੰਗਤਾਂ ਲਗ ਗਈਆਂ, ਵਿਚਾਲੇ ਸਤਿਗੁਰੂ ਜੀ ਨੂੰ ਚੰਦਨ ਦੀ ਚੌਂਕੀ ਤੇ ਬਿਠਾਕੇ ਸਾਧੂ ਨੇ ਪੂਜਨ ਤੇ ਆਰਤੀ ਕੀਤੀ। ਫੇਰ ਥਾਲ ਆਪ ਅਗੇ ਰਖਕੇ ਪਾਸ ਐਉਂ ਬੈਠ ਗਿਆ ਕਿ ਮਾਨੋ ਉਸ ਦੇ ਨੈਣ ਇਲਾਹੀ ਦਰਸ਼ਨਾਂ ਤੇ ਤ੍ਰਿਪਤ ਹੋ ਰਹੇ ਹਨ। ਭੋਜਣ ਛਕਾ ਕੇ ਚੁਲਾ ਕਰਵਾਇਆ ਤੇ ਸੁਹਣੇ ਥਾਉਂ ਬਿਠਾਕੇ ਭੇਟਾ ਅੱਗੇ ਧਰਕੇ ਚਰਨਾਂ ਨੂੰ ਲਿਪਟ ਗਿਆ। ਇਸ ਵੇਲੇ ਸਤਿਗੁਰੂ ਦੀ ਮਿਹਰ ਨਾਲ ਸਾਧੂ ਨੂੰ ਅਭੈਤਾ ਦਾ ਦਾਨ ਪ੍ਰਾਪਤ ਹੋਇਆ। ਪਰਮਪਦ ਦੀ ਸੋਝੀ ਆਈ। ਸੂਰਜ ਪ੍ਰਕਾਸ਼ ਵਿਚ ਲਿਖਿਆ ਹੈ:-

**ਖੁਸ਼ੀ ਕਰੀ ਉਪਜਯੋ ਬ੍ਰਹਮ ਗਯਾਨ।**
**ਏਕ ਆਤਮਾ ਪਿਖਯੋ ਜਹਾਨ।** (੬੨੩੨)

4.

ਜਦੋਂ ਸ੍ਰੀ ਗੁਰੂ ਜੀ ਨਾਦੇੜ ਨਗਰ ਜਾ ਉਤਰੇ ਤਾਂ ਓਥੇ ਆਪ ਨੇ ਆਪਣੀ ਰਿਹਾਇਸ਼ ਹੀ ਕਰ ਲਈ। ਆਪਣੇ ਰਹਿਣੇ ਲਈ ਜੋ ਜਗਾ ਪਸੰਦ ਕੀਤੀ ਸੀ ਉਹ ਮੁਸਲਮਾਨੀ ਕਬਜ਼ੇ ਵਿਚ ਸੀ ਪਰ ਆਪਣੇ ਪੁਰਾਤਨ ਤਪੱਸਯਾ ਦੇ ਪਤੇ ਤੇ ਨਿਸ਼ਾਨ ਜ਼ਿਮੀਂ ਵਿਚੋਂ ਕਢਵਾਕੇ ਆਪਣੀ ਸਾਬਤ ਕਰ ਦਿਤੀ ਸੀ; ਜਿਸ ਪਰ ਜ਼ਿਮੀਂ ਆਪ ਜੀ ਦੀ ਮੰਨ ਲੀਤੀ ਗਈ ਸੀ, ਪਰ ਫੇਰ ਬੀ ਉਸ ਵੇਲੇ ਦੇ ਮਾਲਕ ਨੂੰ ਗੁਰੂ ਜੀ ਨੇ ਬਹੁਤ ਸਾਰੀ ਮਾਯਾ ਦੇ ਕੇ ਜ਼ਿਮੀਂ ਹਸਬ ਦਸਤੂਰ ਖ੍ਰੀਦ ਕਰ ਲਈ। (ਸੂ: ਪ੍ਰਕਾਸ਼ 6236) ਫਿਰ ਉਥੇ ਵਸਦਿਆਂ ਹੀ ਬੰਦੇ ਦਾ ਕਉਤਕ ਵਰਤਿਆ। ਉਸ ਨੂੰ ਸਿੰਘ ਸਜਾ ਕੇ ਪੰਜ ਮੁਖੀਏ ਸਿੰਘ ਉਸ ਦੇ ਮਸਲਤੀ ਥਾਪ ਕੇ ਤੇ 19-20 ਸਿੰਘ ਹੋਰ ਨਾਲ ਦੇਕੇ ਪੰਛੀਆਂ ਦਾ ਜਥਾ ਕਰਕੇ ਟੋਰਿਆ ਕਿ ਪੰਜਾਬ ਜਾਕੇ ਦੇਸ਼ ਨੂੰ ਸਤੰਤ੍ਰ ਕਰੇ। (ਤਵਾਰੀਖ ਖਾਲਸਾ 964) ਬਹਾਦਰ ਸ਼ਾਹ ਪਾਤਸ਼ਾਹ ਆਪਣੇ ਇਕਰਾਰਾਂ ਨੂੰ ਪੂਰਾ ਨਹੀਂ ਕਰ ਸਕਿਆ ਸੀ। ਇਸ ਲਈ ਗੁਰੂ ਜੀ ਨੇ ਆਪਣਾ ਕਾਰਜ ਆਪ ਕਰਨ ਦੀ ਵਿਉਂਤ ਕਰਕੇ ਬੰਦੇ ਨੂੰ ਟੋਰਿਆ ਸੀ। ਗੁਰੂ ਜੀ ਹੁਣ ਆਪਣੇ ਇਲਾਹੀ ਰੰਗਾਂ ਵਿਚ ਸਨ। ਦਰਬਾਰ ਸਜਦੇ, ਆਸਾ ਦੀ ਵਾਰ ਲਗਦੀ, ਸਿੰਘ ਬਾਣੀਆਂ ਪੜ੍ਹਦੇ, ਨਾਮ ਜਪਦੇ। ਆਪ ਬੀ ਕਿਤਨਾ ਸਮਾ ਧਯਾਨ ਮਗਨ ਬੈਠਦੇ। ਇਹ ਬੀ ਦੱਸਦੇ ਹਨ ਕਿ ਭਾਈ ਮਨੀ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਇਨ੍ਹਾਂ ਹੀ ਦਿਨਾਂ ਵਿਚ ਆਪ ਜੀ ਦੇ ਮੁਖਾਰਬਿੰਦ ਤੋਂ ਸ੍ਰਵਣ ਕੀਤੇ ਸਨ ਜਿਨ੍ਹਾਂ ਤੋਂ ਅਗੇ ਆਪ ਨੇ ਅਰਥਾਂ ਦੀ ਸੰਪ੍ਰਦਾ ਟੋਰੀ ਸੀ। (ਤਵਾਰੀਖ ਖਾਲਸਾ 966)

ਇਸ ਸਮੇਂ ਜੋ ਜੋ ਕਉਤਕ ਵਰਤੇ ਤੇ ਜਗਤ ਉਧਾਰ ਦੇ ਕਾਰਜ ਹੋਏ ਉਹਨਾਂ ਦੀ ਲਿਖਤ ਅਜੇ ਘੱਟ ਮਿਲੀ ਹੈ, ਪਰ ਜਾਪਦਾ ਹੈ ਕਿ ਸਾਹਿਬਾਂ ਨੇ ਓਥੇ ਬੀ ਸਿਖੀ ਦਾ ਪ੍ਰਚਾਰ ਜਾਰੀ ਰਖਿਆ ਤੇ ਜਿਵੇਂ ਦੇਸ਼ ਰਖਯਾ ਦਾ ਬੀਰ ਰਸੀ ਕਾਰਜ ਬੰਦਾ ਸਿੰਘ ਪੈਦਾ ਕਰਕੇ ਉਸਦੇ ਸਪੁਰਦ ਕਰਕੇ ਦੇਸ਼ ਨੂੰ ਟੋਰਿਆ ਸੀ ਇਸੀ ਤਰ੍ਹਾਂ ਧਰਮ ਪ੍ਰਚਾਰ ਲਈ ਬੀ ਕਈ ਸਿਖ ਤੇ ਸਿੰਘ ਟੋਰੇ। ਇਨ੍ਹਾਂ ਵਿਚੋਂ ਦੋ ਨਾਮ ਬਾਣੀ ਦੇ ਪ੍ਰੇਮੀ ਵਾਹਿਗੁਰੂ ਜੀ ਦੇ ਪ੍ਰੇਮੀਆਂ

ਦਾ ਪ੍ਰਸੰਗ ਪ੍ਰਸਿਧ ਸੰਤ ਸ੍ਰੀ ਮਾਨ ਸੰਤ ਸ਼ਾਮ ਸਿੰਘ ਜੀ ਨੇ ਅਪਣੇ ਰਚੇ 'ਭਗਤਿ ਪ੍ਰੇਮ ਪ੍ਰਕਾਸ਼' ਵਿਚ ਲਿਖਿਆ ਹੈ। ਜਿਸ ਵਿਚ ਆਪ ਜੀ ਨੇ ਸਾਧੂ ਗੋਪਾਲ ਜੀ ਦੀਆਂ ਅਖੀਂ ਡਿੱਠੀਆਂ ਕੁਛ ਸਾਖੀਆਂ ਦਿੱਤੀਆਂ ਹਨ ਜੋ ਇਸ ਮਹਾਨ ਪੁਰਖ ਦੇ ਸਾਹਮਣੇ ਗੁਰੂ ਦਰਬਾਰ ਵਿਚ ਵਰਤੀਆਂ ਸਨ ਤੇ ਉਸਨੇ ਅਪਣੇ ਪ੍ਰਚਾਰ ਵਿਚ ਇਨ੍ਹਾਂ ਸਾਖੀਆਂ ਨੂੰ ਕਈ ਵੇਰ ਸੁਣਾਇਆ ਸੀ ਤੇ ਸੰਤ (ਸ਼ਾਮ ਸਿੰਘ) ਜੀ ਪਾਸ ਇਹ ਅਪਣੇ ਗੁਰਮੁਖ ਸੰਤ ਜੀ ਤੋਂ ਪਹੁੰਚੀਆਂ ਸਨ। ਆਪ ਨੇ ਪੁਰਾਤਨ ਗੁਰ ਸਿਖਾਂ ਸਿੰਘਾਂ ਪਾਸੋਂ ਬੀ ਕਈ ਹੋਰ ਸਾਖੀਆਂ ਸੁਣ ਸਮਝਕੇ ਤੇ ਸਹੀ ਕਰਕੇ ਲਿਖੀਆਂ ਹਨ। ਆਪ ਇਹ ਬੀ ਲਿਖਦੇ ਹਨ ਕਿ ਗੁਰੂ ਜੀ ਨੇ ਜਗਤ ਉਧਾਰ ਲਈ ਏਥੋਂ ਕਈ ਸਿਖ ਇਸ ਤਰ੍ਹਾਂ ਘੱਲੇ ਸਨ। ਉਨ੍ਹਾਂ ਦੇ ਪ੍ਰਸੰਗਾਂ ਵਿਚੋਂ ਇਕ ਇਉਂ ਹੈ:-

ਗੁਰੂ ਸੱਚੇ ਪਾਤਸ਼ਾਹ ਦਾ ਦੀਵਾਨ ਸਜ ਰਿਹਾ ਹੈ। ਅਨੇਕ ਸਿਖ ਸ਼ਸਤ੍ਰ ਧਾਰੀ ਬਿਰਾਜ ਰਹੇ ਹਨ। ਸਾਧ ਸੰਗਤ ਜੁੜ ਰਹੀ ਹੈ। ਜੋ ਦਰਸ਼ਨ ਹਿਤ ਆਉਂਦਾ ਹੈ, ਮੱਥਾ ਟੇਕ, ਫਤੇ ਗਜਾਕੇ, ਹਥ ਜੋੜ ਕੇ ਖੜਾ ਹੋ ਜਾਂਦਾ ਹੈ, ਫਿਰ ਆਗਿਆ ਮਿਲਨੇ ਤੇ ਬੈਠ ਜਾਂਦਾ ਹੈ। ਜੇ ਕੋਈ ਹੁਕਮ ਹੋ ਜਾਂਦਾ ਹੈ ਤਾਂ ਉਹ ਉਸਦੀ ਪਾਲਨਾ ਕਰਨ ਹਿਤ ਟੁਰ ਪੈਂਦਾ ਹੈ। ਇਸ ਵੇਲੇ ਉਤਰ ਪ੍ਰਸ਼ਨ ਬੀ ਹੁੰਦੇ ਹਨ; ਸੂਖੰ ਉਪਦੇਸ਼ ਬੀ ਹੁੰਦੇ ਹਨ। ਇਸ ਵੇਲੇ ਦੋ ਸਿੰਘ ਤਿਆਰ ਬਰਤਿਆਰ ਹੋਕੇ ਆਏ। ਦੀਵਾਨ ਵਿਚ ਹਾਜ਼ਰ ਹੋਕੇ ਅਪਣੇ ਸਤਿਗੁਰੂ ਦੇ ਦਰਸ਼ਨ ਕਰਕੇ ਨੈਣ ਠਾਰੇ ਤੇ ਮਸਤਕ ਧਰਤੀ ਤੇ ਧਰ ਕੇ ਨਮਸਕਾਰ ਕੀਤੀ, ਫੇਰ ਉਠਕੇ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ ਗਜਾਈ। ਦੋਇ ਹਥ ਜਿਵੇਂ ਜੁੜੇ ਸਨ ਜੁੜੇ ਰਹੇ ਤੇ ਅਦਬ ਭੈ ਵਿਚ ਖੜੇ ਰਹੇ। ਇੰਨੇ ਨੂੰ ਸਾਹਿਬ ਜੀ ਦੀ ਜਗਤ ਜਲੰਦੇ ਨੂੰ ਰੱਖ ਲੈਣ ਵਾਲੀ ਮਿਹਰ ਦ੍ਰਿਸ਼ਟੀ ਦੋਹਾਂ ਤੇ ਪਈ, ਤੱਕੇ, ਗਹੁ ਨਾਲ ਤੱਕੇ, ਨੇੜੇ ਸੱਦ ਲਿਆ ਤੇ ਆਗਿਆ ਕੀਤੀ: ਹੇ ਭਾਈ ਗੁਰ ਸਿੱਖੋ! ਤੁਸੀਂ ਆਪ ਪੁੱਗੇ ਹੋ, ਹੁਣ ਦੇਸ ਨੂੰ ਚਲੇ ਜਾਓ, ਲਹਿੰਦੇ ਵਿਚ ਜਾ ਵਿਚਰੋ, ਉਥੇ ਜਾਕੇ 1. ਜੀਵਾਂ ਦਾ ਭਲਾ ਕਰੋ, 2. ਗੁਰਬਾਣੀ ਦਾ ਪ੍ਰਚਾਰ ਕਰੋ ਤੇ 3. ਸਤਿਨਾਮ ਦੀ ਬਖਸ਼ਸ਼ ਕਰੋ।

ਦਾਤਾ ਗੁਰੂ ਜੀ ਦੀ ਪਛਾਣ ਬੜੇ ਕਮਾਲ ਦੀ ਸੀ। ਏਹ ਦੁਇ ਸਿਖ ਭਜਨ ਬੰਦਗੀ ਕਰਕੇ ਨਾਮ ਵਿਚ ਲਿਵ ਧਾਰੀ ਸਨ, ਅਖੰਡ ਸਮਾਧੀ ਵਿਚ

ਜੁੜ ਬੈਠਦੇ ਸਨ, ਵਿਕਾਰਾਂ ਤੋਂ ਰਹਿਤ ਹੋ ਚੁਕੇ ਸਨ, ਲੋਭ ਲਾਲਚ ਹਉ ਹੰਕਾਰ ਨਵਿਰਤ ਹੋ ਚੁਕਾ ਸੀ, ਵੈਰ ਵਿਰੋਧ ਜਿਤ ਚੁਕੇ ਸਨ, ਦ੍ਰਿਸ਼ਟੀ- ਆਤਮ ਦ੍ਰਿਸ਼ਟੀ- ਖੁਲ੍ਹ ਚੁਕੀ ਸੀ ਤੇ ਉਪਦੇਸ਼ ਦੇਣ ਦੇ ਪੂਰੇ ਅਧਿਕਾਰ ਪੈਦਾ ਹੋ ਚੁਕੇ ਸੇ। ਪਰ ਓਹ ਦੋਏ ਸਿੰਘ ਅਪਣੇ ਦਾਤਾ ਗੁਰੂ ਦੇ ਦਰਬਾਰ ਪੂਰਨ ਸਿਖੀ ਭਾਵਨਾ ਵਿਚ- ਸਦ ਰੰਗ ਰੱਤੀ ਹਾਲਤ ਵਿਚ- ਖੜੇ ਸਨ, ਜੋ ਗੁਰੂ ਜੀ ਨੇ ਫੁਰਮਾਈ ਹੈ:-

**ਹਮ ਭੀਖਕ ਭੇਖਾਰੀ ਤੇਰੇ ਤੂ ਨਿਜ ਪਤਿ ਹੈ ਦਾਤਾ॥**
**ਹੋਹੁ ਦੈਆਲ ਨਾਮੁ ਦੇਹੁ ਮੰਗਤ ਜਨ ਕੰਉ**
**ਸਦਾ ਰਹਉ ਰੰਗਿ ਰਾਤਾ॥੧॥**
(ਧਨਾ:ਮ:੩, ਪੰ: ੬੬੬)

ਓਹ ਦੋਇ ਪੁੱਗੇ ਹੋਏ ਅਪਣੇ ਨਿਜ ਸੁਖ ਦੀ ਸਲਾਮਤੀ ਲਈ ਹਾਜ਼ਰ ਹੋਏ ਸੇ, ਪਰ ਗੁਰੂ ਜੀ ਨੇ ਏਹ ਪਿਆਰੇ ਧਰਮ ਪ੍ਰਚਾਰ ਲਈ ਚੁਣ ਲਏ। ਹੁਣ ਜਦ ਹੁਕਮ ਹੋਇਆ ਕਿ ਤੁਸੀਂ ਮੇਰੀ ਨਜ਼ਰ ਵਿਚ ਪ੍ਰਵਾਨ ਹੋਏ ਹੋ ਤਾਂ ਹੁਣ ਜਗਤ ਨੂੰ ਜਪਾਓ, ਉਨ੍ਹਾਂ ਦੋਹਾਂ ਦੇ ਦਿਲ ਹੁਕਮ ਨਾਲ ਹੋਰ ਖਿੜ ਪਏ, ਪਰ ਕਾਰਜ ਦੀ ਬਿਖਮਤਾ ਕਰਕੇ ਕੰਬੇ। ਹੱਥ ਜੋੜ ਕੇ ਅਰਦਾਸ ਕੀਤੀਓਨੇ! 'ਸੱਚੇ ਪਾਤਸ਼ਾਹ! ਹੁਕਮ ਸਿਰ ਮੱਥੇ ਉਤੇ ਹੈ। ਆਪ ਅਣਮੰਗਿਆਂ ਦਾਨ ਸਰਬ ਜੀਵਾਂ ਨੂੰ ਦੇ ਰਹੇ ਹੋ, ਸਾਡੇ ਦਿਲਾਂ ਦੀ ਜਾਣ ਰਹੇ ਹੋ ਤੇ ਜੋ ਚਾਹੋ ਕਰਵਾ ਰਹੇ ਹੋ। ਪਰ ਜੇ ਆਗਿਆ ਬਖਸ਼ੋ ਤਾਂ ਇਕ ਬੇਨਤੀ ਕੀਤੀ ਜਾਵੇ।'

ਗੁਰੂ ਜੀ ਬੋਲੇ— ਗੁਰੂ ਕੇ ਪਿਆਰਿਓ, ਭੈ ਨਾ ਕਰੋ, ਜੋ ਚਿਤ ਵਿਚ ਉਪਜਿਆ ਹੈ, ਨਿਰਸੰਸੇ ਉਚਾਰ ਦਿਓ।

ਮੁਹਕਮ ਸਿੰਘ— ਗ੍ਰੀਬ ਨਿਵਾਜ ਸਤਿਗੁਰੂ! ਲਹਿੰਦੇ ਵਿਚ ਮੁਸਲਮਾਨਾਂ ਦਾ ਜ਼ੋਰ ਹੈ ਤੇ ਉਹ ਹਿੰਦੂ ਨਾਲ ਹਿਤ ਨਹੀਂ ਕਰਦੇ ਸਗੋਂ ਵੈਰ ਰਖਦੇ ਹਨ ਅਤੇ ਸਿੰਘਾਂ ਨਾਲ ਤਾਂ ਵਧੇਰੇ ਹੀ ਵੈਰ ਵਿਰੋਧ ਰਖਦੇ ਹਨ; ਕਿਵੇਂ ਉਥੇ ਅਸਾਂ ਗਰੀਬਾਂ ਤੋਂ ਸੇਵਾ ਸਰ ਆਵੇਗੀ? ਹੁਕਮ ਆਪ ਦਾ ਹੁਕਮ ਹੈ ਤੇ ਅਟੱਲ ਹੈ, ਮੇਹਰ ਕਰੋ ਕਿ ਉਸਦੀ ਅਦੂਲੀ ਸਾਥੋਂ ਸਦਾ ਦੂਰ ਰਹੇ। ਬੇਨਤੀ ਮਾਤ੍ਰ ਹੈ ਜੋ ਅਰਜ਼ ਗੁਜ਼ਾਰੀ ਹੈ।

(ਦੋਹਾਂ ਸਿੰਘਾਂ ਦਾ ਨਾਮ ਸੀ ਭਾਈ ਮੁਹਕਮ ਸਿੰਘ ਤੇ ਭਾਈ ਹਰੀ ਸਿੰਘ। ਇਹ ਭਾਈ ਮੁਹਕਮ ਸਿੰਘ ਜੀ ਪੰਜਾਂ ਪਜਾਰਿਆਂ ਵਿਚੋਂ ਨਹੀਂ ਸਨ; ਇਹ ਇਕ ਹੋਰ ਗੁਰਦੀਪਕ ਦੇ ਪਰਵਾਨੇ ਪਰਮ ਅਭਜਾਸੀ ਸਿੰਘ ਸਨ)

ਸ੍ਰੀ ਗੁਰੂ ਜੀ ਸੁਣਕੇ ਪਹਿਲਾਂ ਮੱਥੇ ਤੇ ਇਕ ਤ੍ਰੰਗ ਸਾਗਰ-ਤ੍ਰੰਗਾਂ ਵਰਗਾ ਪਾਕੇ ਮੁਸਕ੍ਰਾ ਪਏ ਤੇ ਬਚਨ ਕੀਤਾ:- 'ਸੁਣੋਂ ਭਾਈ ਖਾਲਸਾ! ਤੁਸਾਡੇ ਅੰਗ ਸੰਗ ਸਰਬ ਨਿਵਾਸੀ ਸ੍ਰੀ ਅਕਾਲ ਪੁਰਖ ਸਰਬ ਕਲਾ ਸਮਰੱਥ ਹੈ। ਤੁਸੀਂ ਭੈ ਨਾ ਧਾਰੋ, ਨਿਸ਼ੰਗ ਹੋਕੇ ਜਾਵੋ। ਉਹ ਅੰਗ ਸੰਗ ਹੈ। ਸਭ ਦੂਤੀ ਦੁਸ਼ਮਨ ਤੁਸਾਂ ਦੀ ਪੂਜਾ ਹੋ ਵਰਤੇਗੀ। ਤੁਸਾਡੀ ਹਰ ਬਾਣ ਰਖਜਾ ਹੋਵੇਗੀ ਤੇ ਤੁਹਾਡੇ ਕਾਰਜ ਵਿਚ ਬਰਕਤ ਵਾਹਿਗੁਰੂ ਆਪ ਪਾਵੇਗਾ। ਵਾਹਿਗੁਰੂ ਤੋਂ ਵਿਛੁੜੀ ਸ੍ਰਿਸ਼ਟੀ ਵਾਹਿਗੁਰੂ ਜੀ ਨਾਲ ਮੇਲੋ।'

ਇਹ ਵਰ ਪਾ ਕੇ ਦੁਇ ਪ੍ਰੇਮੀ ਭਾਈ ਮੁਹਕਮ ਸਿੰਘ ਤੇ ਭਾਈ ਹਰੀ ਸਿੰਘ ਜੀ ਚਰਨੀ ਢੈ ਪਏ। ਸਤਿਗੁਰੂ ਨੇ ਥਾਪੜਾ ਦਿੱਤਾ ਤੇ ਅਸ਼ੀਰਵਾਦ ਦੇਕੇ ਵਿਦੈਗੀ ਦੀ ਆਗਿਆ ਦਿਤੀ। ਸਰਬ ਖਾਲਸੇ ਨੂੰ ਫਤੇ ਗਜਾਕੇ ਦੁਇ ਪ੍ਰੇਮੀ ਰਵਾਨਾ ਹੋ ਪਏ।

ਉਸ ਸਮੇਂ ਪੰਜਾਬ ਦਾ ਪੱਛਮੀ ਹਿੱਸਾ ਬਹੁਤ ਸਾਰਾ ਮੁਸਲਮਾਨ ਹੋ ਚੁਕਾ ਸੀ। ਕੁਛ ਫਕੀਰਾਂ ਦੇ ਧਾਗੇ ਤਵੀਤ ਟੂਣੇ ਟਾਮਣਾਂ ਵਿਚ ਲੋਕਾਂ ਨੂੰ ਲੁਭਾਕੇ, ਕੁਛ ਉਪਦੇਸ਼ ਦੇਕੇ, ਕੁਛ ਪਾਤਸ਼ਾਹੀ ਝੁਕਾਉ ਤੇ ਜ਼ੋਰ ਇਧਰ ਦਾ ਹੋਣ ਕਰਕੇ ਦਿਨ ਦਿਨ ਹਿੰਦਵਾਣੇ ਨੂੰ ਘਾਟ ਪੈ ਰਹੀ ਸੀ। ਗ੍ਰੀਬ ਮਜ਼ਲੂਮਾਂ ਦੀ ਰਖਜਾ ਕਲਗੀਧਰ ਦਾ ਉਦੇਸ਼ ਸੀ ਤੇ ਓਹ ਹਰ ਜੀਵ ਵਿਚ ਸ੍ਵੈਰਖਜਾ ਤੇ ਸ੍ਵੈ-ਖੁੱਲ੍ਹ ਦਾ ਬਲ ਭਰ ਰਹੇ ਸਨ ਤੇ ਇਸਦਾ ਤ੍ਰੀਕਾ ਨਿਰੇ ਫੋਕੇ ਦਮਗਜਿਆਂ ਵਾਲੇ ਉਪਦੇਸ਼ ਨਹੀਂ ਸਨ, ਸਗੋਂ ਬਾਣੀ ਦੁਆਰਾ ਸੋਝੀ ਦੇਕੇ ਤੇ ਨਾਮ ਦੁਆਰਾ ਏਕਾਗ੍ਰਤਾ ਬਖਸ਼ਕੇ ਆਤਮ ਬਲ ਨੂੰ ਉਭਾਰਕੇ ਮਾਨਸਕ ਤੇ ਸਰੀਰਕ ਬਲ ਭਰਕੇ ਅਮਲੀ ਤੌਰ ਤੇ ਉੱਚਿਆਂ ਕਰਨੇ ਦਾ ਸੀ, ਜਿਸ ਨਾਲ ਕਿ ਜਾਗਿਆ ਜੀਵ ਸਰੀਰ ਨੂੰ ਪਰਉਪਕਾਰ ਹਿਤ ਵਾਰ ਸਕੇ ਤੇ ਧਰਮ ਦੀ ਖਾਤਰ ਕੁਰਬਾਨ ਕਰ ਸਕੇ। ਇਸੇ ਲਈ ਆਪ ਨੇ ਪੰਜ ਪਿਆਰੇ ਪਹਿਲੋਂ ਚੁਣੇ ਸਨ, ਜਿਨ੍ਹਾਂ ਨੇ ਖੁਦਗਰਜ਼ੀ ਤੇ ਹਉਂ ਹੰਕਾਰ ਇਤਨਾ ਜਿੱਤ ਲਿਆ ਹੋਇਆ ਸੀ ਕਿ ਸੀਸ ਕੁਰਬਾਨ ਕਰ ਦੇਣ ਨੂੰ ਤਿਆਰ ਸਨ। ਪਰਉਪਕਾਰ ਦੇ ਕੰਮਾਂ ਵਿਚ ਸ੍ਵਾਰਥ ਸਿਧੀ ਮੂਲੋਂ ਨਾ ਹੋਵੇ ਤਾਂ ਹੀ

ਕਾਮਯਾਬੀ ਪ੍ਰਾਪਤ ਹੁੰਦੀ ਹੈ। ਇਸੇ ਕਰਕੇ ਆਪ ਪ੍ਰਚਾਰ ਲਈ ਆਚਰਣ ਦੇ ਉਚੇ ਸੁਚੇ, ਬਾਣੀ ਦੇ ਪ੍ਰੇਮੀ, ਨਾਮ ਦੇ ਪ੍ਰੇਮੀ, ਸ੍ਵਾਰਥ ਪਰਤਾ (ਖ਼ੁਦਗਰਜ਼ੀ) ਤੋਂ ਖਾਲੀ, ਹਉਂ ਨੂੰ ਜਿੱਤੇ ਹੋਏ ਸਿਖਾਂ ਨੂੰ ਪ੍ਰਚਾਰ ਦੇ ਕੰਮਾਂ ਤੇ ਲਾਇਆ ਕਰਦੇ ਸਨ। ਸਿਖੀ ਦਾ ਪ੍ਰਚਾਰ ਤਦੋਂ ਰੁਜ਼ਗਾਰ ਮਾਤ ਨਹੀਂ ਸੀ, ਪਰ ਆਪਾਵਾਰ ਕੁਰਬਾਨੀ ਤੇ ਜਗਤ ਉਧਾਰ ਦੀ ਸੇਵਾ ਸਮਝਿਆ ਜਾਂਦਾ ਸੀ।

ਸੋ ਇਹ ਦੁਇ ਨਿਰਮਲ ਸਿੰਘ ਪੰਜਾਬ ਨੂੰ ਟੁਰ ਪਏ। ਸ੍ਰੀ ਸੰਤ ਲੇਖਕ ਜੀ ਇਕ ਉਪਮਾ ਲਿਖਦੇ ਹਨ ਕਿ ਇਹ ਦੁਇ ਕੀਕੂੰ ਟੁਰੇ: ਜਿਵੇਂ ਕਿਸੇ ਖੀਰ ਸਮੁੰਦਰ ਤੋਂ ਖੀਰ ਦੀ ਨਦੀ ਜੀਵਾਂ ਦੇ ਪਾਲਨ ਹਿਤ ਟੁਰ ਪਵੇ।

ਰਾਹ ਵਿਚ ਜਿਥੇ ਜਿਥੇ ਆਪ ਜੀ ਠਹਿਰੇ ਗੁਰੂ ਗੁਣ ਗਾਇਨ ਕਰਦੇ ਨਾਮ ਸਿਮਰਦੇ ਟੁਰੇ ਰਹੇ। ਜਿਥੇ ਜਿਥੇ ਗੁਰ ਸਿਖੀ ਦੇ ਟਿਕਾਣੇ ਸਨ ਓਥੇ ਓਥੇ ਕਥਾ ਕੀਰਤਨ ਸੁਣਦੇ ਕਰਦੇ ਪੰਜਾਬ ਅੱਪੜ ਗਏ। ਸ੍ਰੀ ਦਰਬਾਰ ਸਾਹਿਬ ਅੰਮ੍ਰਿਤ ਸਰੋਵਰ ਦਾ ਇਸ਼ਨਾਨ ਕਰਕੇ ਪ੍ਰਸ਼ਾਦ ਭੇਟਾ ਕਰ ਦਰਸ਼ਨ ਮੇਲੇ ਦਾ ਲਾਹਾ ਲੈਂਦੇ ਆਪ ਲਹਿੰਦੇ ਦੇਸ਼ ਨੂੰ ਹੋ ਗਏ। ਚਲਦੇ ਚਲਦੇ ਇਹ ਸਜਣ ਸਾਹੀਵਾਲ ਨਗਰ ਆ ਗਏ।

ਇਥੋਂ ਫਿਰ ਟੁਰਕੇ ਆਪ ਜੀ ਨੇ ਡਿੱਠਾ ਕਿ ਪ੍ਰਚਾਰ ਦੀ ਅਤਿ ਲੋੜ ਹੈ। ਨਗਰ ਦੇ ਇਧਰ ਉਧਰ ਫਿਰ ਕੇ ਡਿਠੋ ਨੇ ਕਿ ਕੋਈ ਟਿਕਾਣਾ ਐਸਾ ਨਹੀਂ ਜਿਥੇ ਧਰਮ ਪ੍ਰਚਾਰ ਹੁੰਦਾ ਹੋਵੇ। ਫਿਰ ਆਪ ਜੀ ਨੇ ਇਕ ਥਾਂ ਡਿੱਠਾ ਜੋ ਥਾਂ ਸੀ ਤਾਂ ਟਿਕਾਣੇ ਦਾ ਪਰ ਨਗਰ ਵਾਸੀਆਂ ਨੇ ਗੋਹੇ ਦਾ, ਮਲੀਹ ਦਾ ਢੇਰ ਏਥੇ ਲਾਇਆ ਹੋਇਆ ਸੀ; ਇਸ ਕਰਕੇ ਸਾਰਾ ਥਾਂ ਬੜਾ ਕੋਥਰਾ ਤੇ ਮੈਲਾ ਸੀ। ਆਪ ਜੀ ਨੇ ਇਹ ਅਸਥਾਨ ਖਯਾਲ ਕੀਤਾ ਕਿ ਕਿਸੇ ਇਕ ਦੀ ਮਾਲਕੀ ਨਹੀਂ ਹੋਣੀ ਜੋ ਵਾਧੂ ਕੂੜੇ ਲਈ ਸੁੱਟਿਆ ਪਿਆ ਹੈ; ਸੋ ਦੋਹਾਂ ਨੇ ਮਾਲੀਹ ਦੂਰ ਕੀਤੀ, ਝਾੜੂ ਦਿਤਾ, ਥਾਉਂ ਸਾਫ ਕਰ ਲਿਆ, ਪਾਣੀ ਛਿੜਕਿਆ, ਫੇਰ ਓਥੇ ਆਪਣਾ ਆਸਣ ਵਿਛਾ ਕੇ ਬੈਠ ਗਏ; ਮਾਨੋ ਏਥੇ ਆਪ ਜੀ ਨੇ ਆਪਣਾ ਡੇਰਾ ਹੀ ਜਮਾ ਲਿਆ। ਦੂਸਰਾ ਕੰਮ ਆਪ ਨੇ ਇਹ ਕੀਤਾ ਕਿ ਟਕੂਏ ਨਾਲ ਕਿੱਕਰ ਦੀਆਂ ਦਾਤਣਾਂ ਵੱਢ ਕੇ ਮੁੱਠੇ ਬਣਾ ਕੇ ਰਖ ਲਈਆਂ। ਨੇੜੇ ਵਾਰ ਇਸ ਦੇ ਇਕ ਖੂਹ ਸੀ, ਜੋ ਸਜਣ ਇਸ਼ਨਾਨ ਕਰਨ ਆਵੇ ਉਸਨੂੰ ਇਨ੍ਹਾਂ ਨੇ ਦਾਤਣ ਦੇਣੀ ਕਿ ਇਹ ਵਰਤੋ। ਇਕ ਘੜਾ ਪਾਣੀ ਦਾ ਭਰਕੇ ਵੀ ਕੋਲ ਰਖ ਲਿਆ ਤੇ ਨਾਲ ਗੜਵੀ

ਤੇ ਕਉਲ ਵੀ ਧਰ ਲਿਆ ਕਿ ਜੋ ਪਿਆਸਾ ਆਵੇ ਉਸਨੂੰ ਪਾਣੀ ਪਿਲਾ ਦੇਣਾ। ਆਪ ਉਥੇ ਭਜਨ ਕਰਨਾ, ਅੰਮ੍ਰਿਤ ਵੇਲੇ ਉਠ ਬੈਠਣਾ, ਧਿਆਨ ਮਗਨ ਹੋ ਜਾਣਾ। ਪੋਥੀ ਇਕ ਇਨ੍ਹਾਂ ਪਾਸ ਸੀ, ਜਿਸ ਵਿਚ ਦਸਵੇਂ ਗੁਰੂ ਜੀ ਦੀ ਬਾਣੀ ਲਿਖੀ ਹੋਈ ਸੀ। ਦਿਨੇ ਇਸ ਪੋਥੀ ਵਿਚੋਂ ਮਧੁਰ ਸੁਰ ਨਾਲ ਪਾਠ ਕਰਨਾ। ਕਿਸੇ ਵੇਲੇ ਪੋਥੀ ਸੰਤੋਖ ਕੇ ਸੁਹਣਾ ਕੀਰਤਨ ਕਰਨਾ ਤੇ ਕਿਸੇ ਪਾਸ ਆ ਬੈਠੇ ਤੋਂ ਕੁਛ ਮੰਗਣਾ ਨਹੀਂ। ਪਹਿਲੇ ਇਕ ਦੋ ਦਿਨ ਤਾਂ ਜਲ ਆਸਰੇ ਹੀ ਬੀਤੇ, ਫੇਰ ਕਿਸੇ ਲੰਘਦੇ ਜਾਂਦੇ ਪੀਲੂ ਆਣ ਦਿਤੇ ਸੁੱਕੇ ਹੋਏ। ਫਿਰ ਕੋਈ ਅੰਨ ਪਾਣੀ ਪੁੱਛਣ ਲੱਗ ਪਿਆ। ਕਦੇ ਕੋਈ ਬਾਣੀ ਸੁਣਕੇ ਬੈਠ ਜਾਇਆ ਕਰੇ। ਇਸ ਤਰ੍ਹਾਂ ਸਹਜੇ ਸਹਜੇ ਕੋਈ ਕੋਈ ਗਰੀਬ ਆਪਨੂੰ ਅੰਨ ਮਾਤ੍ਰ ਪੁਚਾਉਣ ਲਗ ਪਿਆ। ਹੌਲੇ ਹੌਲੇ ਲੋਕੀ ਆਉਣ ਤੇ ਬੈਠਣ ਤੇ ਸ਼ਬਦ ਸੁਣਨ ਲਗ ਪਏ। ਕੋਈ ਕਿਸੇ ਵੇਲੇ ਆਕੇ ਉੱਤਰ ਪ੍ਰਸ਼ਨ ਕਰੇ ਤਾਂ ਆਪ ਦੇ ਬਚਨ ਸੁਣਕੇ ਮੋਹਿਤ ਹੋ ਜਾਵੇ। ਇਸ ਪ੍ਰਕਾਰ ਪਰਚਾ ਪੈਣ ਲਗ ਪਿਆ ਤੇ ਸਤਿਸੰਗ ਬਣ ਗਿਆ। ਇਕ ਦਿਨ ਮੁਹਕਮ ਸਿੰਘ ਜੀ ਜੁੜੇ ਬੈਠੇ ਸਨ ਤਾਂ ਹਰੀ ਸਿੰਘ ਜੀ ਬੜੀ ਨਿੰਮ੍ਰਤਾ ਵਾਲੀ ਮਿੱਠੀ ਸੁਰ ਵਿਚ ਪ੍ਰਾਰਥਨਾ ਕਰ ਰਹੇ ਸਨ:-

**ਰਾਗ ਸੋਰਠ ਪਾਤਸ਼ਾਹੀ ੧੦॥**
**ਪ੍ਰਭੁ ਜੂ ਤੋਕਹਿ ਲਾਜ ਹਮਾਰੀ॥**
**ਨੀਲਕੰਠ ਨਰਹਰ ਨਾਰਾਇਣ॥**
**ਨੀਲ ਬਸਨ ਬਨਵਾਰੀ॥੧॥ਰਹਾਉ॥**
**ਪਰਮ ਪੁਰਖ ਪਰਮੇਸੁਰ ਸ੍ਵਾਮੀ ਪਾਵਨ ਪਉਨ ਅਹਾਰੀ॥**
**ਮਾਧਵ ਮਹਾਂ ਜੋਤਿ ਮਦ ਮਰਦਨ ਮਾਨ ਮੁਕੰਦ ਮੁਰਾਰੀ॥੧॥**
**ਨ੍ਰਿਬਿਕਾਰ ਨਿਰਜੁਰ ਨਿੰਦ੍ਰਾ ਬਿਨ ਨਿਰ ਬਿਖ ਨਰਕ ਨਿਵਾਰੀ॥**
**ਕ੍ਰਿਪਾ ਸਿੰਧੁ ਕਾਲ ਤ੍ਰੈ ਦਰਸੀ ਕੁਕ੍ਰਿਤ ਪ੍ਰਨਾਸਨ ਕਾਰੀ॥੨॥**
**ਧਨੁਰਪਾਨ ਧ੍ਰਿਤਮਾਨ ਧਰਾਧਰ ਅਨਬਿਕਾਰ ਅਸਿ ਧਾਰੀ॥**
**ਹੌ ਮਤਿ ਮੰਦ ਚਰਨ ਸਰਨਾਗਤਿ ਕਰ ਗਹਿ ਲੇਹੁ ਉਬਾਰੀ॥੩॥੪॥**

ਇਸ ਵੇਲੇ ਇਕ ਪੜ੍ਹਿਆ ਹੋਇਆ ਸਿਆਣਾ ਕੋਲੋਂ ਲੰਘ ਰਿਹਾ ਸੀ ਜੋ ਨਿਰਗੁਣ ਸਰਗੁਣ ਦੀ ਕੁਛ ਸੋਝੀ ਰਖਦਾ ਸੀ ਤੇ ਫਾਰਸੀ ਪੜ੍ਹਕੇ ਕੁਛ

ਇਸਲਾਮੀ ਅਸਰ ਹੇਠ ਬੀ ਜਾ ਰਿਹਾ ਸੀ। ਉਹ ਖੜਾ ਹੋ ਗਿਆ। ਉਨ੍ਹਾਂ ਦੀ ਨਿੰਮ੍ਰਤਾ ਪਿਆਰ ਤੇ ਅਰਦਾਸ ਵਿਚ ਬ੍ਰਿਤੀ ਦੇ ਲਗਨ ਦੇ ਅਸਰ ਨਾਲ ਤਾਂ ਪੰਘਰ ਪਿਆ ਪਰ ਅਰਥ ਭਾਵਾਂ ਵਿਚ ਸ਼ੰਕੇ ਫੁਰਦੇ ਰਹੇ ਜੋ ਉਸ ਵੇਲੇ ਦਿਲ ਵਿਚ ਅਟਕੇ। ਜਦ ਸਿੰਘ ਜੀ ਨੇ ਨੈਣ ਖੁਹਲੇ ਤਾਂ ਸਿਆਣਾ ਅਦਬ ਨਾਲ ਪੁੱਛ ਦੱਸਕੇ ਨਵਿਰਤ ਕਰਨੇ ਲਈ ਕੋਲ ਵਿਛੀ ਫੂੜੀ ਤੇ ਆ ਬੈਠਾ।

ਸਿਆਣਾ— ਆਪ ਗੁਰ ਨਾਨਕ ਦੇ ਜਾਪਦੇ ਹੋ। ਇਹ ਆਪ ਨੇ ਖੁਦਾਵੰਦ ਵਾਹਿਦ-ਹੂ-ਲਾ-ਸ਼ਰੀਕ, ਨਿਰਗੁਣ ਪਰਮਾਤਮਾ ਦੇ ਨਾਲ ਦੇਉਤਿਆਂ ਅਵਤਾਰਾਂ ਅਗੇ ਦੁਆ ਕੀਤੀ ਹੈ। ਕੀਹ ਕਾਰਣ? ਨਾਨਕ ਗੁਰੂ ਤਾਂ ਮੁਆਹਦ (ਇਕ ਦੇ ਉਪਾਸ਼ਕ) ਸੁਣੇ ਹਨ।

ਸਿੰਘ ਜੀ ਹੱਸ ਪਏ ਤੇ ਆਖਣ ਲਗੇ: ਭਾਈ ਸਮਾਨ ਸੱਤਾ ਕਰਕੇ ਤਾਂ ਸਭ ਵਿਚ ਜੋਤਿ ਉਸ ਇਕੋ ਦੀ ਹੀ ਹੈ। ਅਵਤਾਰਾਂ ਪਿਯੰਬਰਾਂ ਵਿਚ ਉਹੋ ਸੱਤਾ ਵਿਸ਼ੇਸ਼ ਕਰਕੇ ਹੁੰਦੀ ਹੈ, ਪਰ ਵਜਾਪਕ ਜੋਤਿ ਤਾਂ ਸਾਰੇ ਉਸੇ ਇਕੋ ਦੀ ਹੁੰਦੀ ਹੈ। ਭਾਈ: ਨਿੰਦਾ ਨਾ ਕਰੋ ਕਿਸੇ ਦੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਭ ਦੇ ਗੁਣ ਲਏ ਹਨ। ਉਹ ਇਕ ਦੇ ਉਪਾਸ਼ਕ ਸਨ ਤੇ ਅਸੀਂ ਬੀ ਉਸੇ ਦੇ ਦੱਸੇ ਇਕੋ ਦੇ ਉਪਾਸ਼ਕ ਹਾਂ।

ਸਿਆਣਾ— ਪਰ ਜੀ, ਸਮਝ ਲਈ ਵਿਤ੍ਰੇਕ ਤਾਂ ਕਰਨੀ ਲੋੜੀਏ। ਕੀਹ ਆਪ ਦੀ ਬੇਨਤੀ ਜੋ ਆਪ ਕਰ ਰਹੇ ਸੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚੋਂ ਹੈ?

ਸਿੰਘ ਜੀ— ਉਨ੍ਹਾਂ ਦੀ ਹੀ ਹੈ ਪਰ ਦਸਮੇਂ ਜਾਮੇ, ਵਕਤ ਦੇ ਗੁਰੂ ਦਾਤਾ ਦੀ।

ਸਿਆਣਾ— ਗੁਰੂ ਗੋਬਿੰਦ ਸਿੰਘ ਦੀ?

ਸਿੰਘ ਜੀ— ਹਾਂ ਜੀ।

ਸਿਆਣਾ— ਉਹ ਤਾਂ ਸੁਲਹਕੁਲ ਨਹੀਂ ਹਨ। ਉਹ ਤਾਂ ਤੁਰਕਾਂ ਨੂੰ ਮਾਰਦੇ ਹਨ ਤੇ ਜੰਗਾਂ ਵਿਚ ਰੁੱਝੇ ਹਨ।

ਸਿੰਘ ਜੀ— ਉਹ ਗੁਰੂ ਨਾਨਕ ਹੀ ਹਨ; ਉਨ੍ਹਾਂ ਦਾ ਹੀ ਆਦਰਸ਼ ਪਾਲਨ ਕਰ ਰਹੇ ਹਨ। ਜੁੱਧ ਜੰਗ ਨਿਜ ਲਈ ਨਹੀਂ ਕਰ ਰਹੇ, ਮੁਲਕਗੀਰੀ ਦੀ ਹਵਸ ਨਹੀਂ ਰਖਦੇ; ਸਗੋਂ ਜਿਸ ਜ਼ੋਰ ਜ਼ੁਲਮ ਹੇਠ ਦੇਸ਼ ਦੁਖੀ ਹੈ, ਉਸ ਜ਼ੋਰ ਜ਼ੁਲਮ ਨੂੰ ਦੂਰ ਕਰਕੇ ਪਰਸੁਆਰਥ ਕਰ ਰਹੇ ਹਨ।

ਸਿਆਣਾ— ਹਾਂ ਹੱਛਾ, ਐਸਾ ਹੈ? ਐਸਾ ਹੀ ਹੋਸੀ। ਹਾਂ ਹੋਵੇ, (ਚੁਪ)— ਹਾਂ ਜੀ ਇਕ ਹੋਰ ਵਿਚਾਰ ਹੈ। ਆਪ ਦੀ ਪ੍ਰਾਰਥਨਾ ਦੇ ਪਦ ਬੜੇ ਸੁਆਦਲੇ ਹਨ, ਸੁਆਦ ਆ ਗਿਆ ਹੈ, ਪਰ ਦੱਸੋ ਉਹ ਨਿਰਗੁਣਤਾ ਦੇ ਲਖਾਯਕ ਕਿਵੇਂ ਹਨ? ਉਹ ਤਾਂ ਸਰਗੁਣਾਂ ਅਗੇ ਅਰਜ਼ ਦਾਸ਼ਤ ਹੈ।

ਸਿੰਘ ਜੀ— ਸੁਣੋ, ਭਾਈ! ਆਪਨੂੰ ਪਤਾ ਹੈ ਗੁਰੂ ਘਰ ਇਕ ਪਰਮੇਸ਼ੁਰ ਦਾ ਅਰਾਧਨਾ ਕਰਨੇ ਵਾਲਾ ਹੈ। ਸੋ ਇਸ ਅਰਦਾਸ ਵਿਚ ਆਪ ਇਕੋ ਪ੍ਰਭੂ (ਮਾਲਕ) ਅਕਾਲ ਪੁਰਖ ਅੱਗੇ ਹੀ ਜੋਦੜੀ ਕਰਦੇ ਹਨ, ਪਰਮ ਨਿਰਮਾਣ ਹੋਕੇ ਉਸਨੂੰ ਆਖਦੇ ਹਨ ਕਿ ਹੇ ਪ੍ਰਭੂ ਅਸੀਂ ਆਪ ਦੇ ਸਦਾਉਂਦੇ ਹਾਂ, ਸਾਡਾ ਮਾਣ ਇੰਨਾ ਮਾਤ੍ਰ ਹੀ ਹੈ ਕਿ ਅਸੀਂ ਆਪ ਦੇ ਹਾਂ; ਇਸ ਲਈ ਆਪ ਦੇ ਹੋਣ ਕਰਕੇ ਸਾਡੀ ਰਖਜਾ ਦੀ ਆਪ ਜੀ ਨੂੰ ਹੀ ਲਾਜ ਹੈ। ਆਪ ਦਾ ਬਿਰਦ ਹੈ ਅਪਣੇ ਹੋ ਰਿਹਾਂ ਦੀ ਪਾਲਨਾ ਤੇ ਰੱਖਿਆ।

ਸਿਆਣਾ— ਪਰ ਜੀਓ! 'ਨੀਲ ਕੰਠ' ਤਾਂ ਨਾਮ ਸ਼ਿਵ ਜੀ ਦਾ ਹੈ। ਪਰਮੇਸ਼ੁਰ ਯਾ ਖ਼ੁਦਾ ਯਾ ਬ੍ਰਹਮ ਦਾ ਤਾਂ ਨਹੀਂ।

ਸਿੰਘ ਜੀ— ਉਹ ਤਾਂ ਨੀਲਕੰਠ ਉਸ 'ਇਕ' ਨੂੰ ਹੀ ਕਹਿ ਰਹੇ ਹਨ।

ਸਿਆਣਾ— ਇਹ ਕੀਕੂੰ ਪਤਾ ਲਗੇ ਕਿ ਉਹ 'ਇਕ' ਨੂੰ ਇਹ ਕਹਿ ਰਹੇ ਹਨ? 'ਪ੍ਰਭੂ' ਖਬਰੇ ਸ਼ਿਵ ਆਦਿਕਾਂ ਹੀ ਨੂੰ ਕਹਿ ਰਹੇ ਹੋਣ!

ਸਿੰਘ ਜੀ ਹੱਸ ਪਏ ਤੇ ਬੋਲੇ— ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੱਚੇ ਪਾਤਸ਼ਾਹ ਜੀ ਫੁਰਮਾਉਂਦੇ ਹਨ:- 'ਸਭ ਕਿਲ ਵਿਖਹਰਣੰ ਪਤਿਤ ਉਧਰਣੰ ਅਸਰਣਿ ਸਰਣੰ ਏਕਦਈ॥' ਇਕ ਵਾਹਿਗੁਰੂ ਸਰਬ ਦਾ ਦਾਤਾ ਹੈ, ਪਤਿਤ ਉਧਾਰਕ ਹੈ, ਸਾਰੇ ਕਿਲਵਿਖਾਂ ਦਾ ਦੂਰ ਕਰਨੇ ਵਾਲਾ ਹੈ। 'ਜਿਹ ਰੂਪ ਨ ਰੇਖੰ ਅਲਖ ਅਭੇਖੰ ਅਮਿਤ ਅਦ੍ਵੈਖੰ ਸਰਬਮਈ॥' ਜਿਸਦਾ ਰੂਪ ਨਹੀਂ, ਰੇਖ ਨਹੀਂ, ਇੰਦ੍ਰਿਆਂ ਕਰਕੇ ਲਖਿਆ ਨਹੀਂ ਜਾਂਦਾ, ਕੋਈ ਭੇਖ ਉਸਦਾ ਨਹੀਂ, ਜਿਸਦੀ ਮੇਣਤੀ ਗੇਣਤੀ ਹੋ ਨਹੀਂ ਸਕਦੀ; ਜਿਸ ਵਿਚ ਕੋਈ ਦ੍ਵੈਸ਼ ਨਹੀਂ ਹੈ। ਐਸਾ ਅਨੰਤ ਪਰਮਾਤਮ ਦੇਵ ਫੇਰ ਸਰਬ ਵਿਚ ਸਰਬ ਰੂਪ ਹੋਕੇ ਵਿਆਪ ਰਿਹਾ ਹੈ ਹਾਂ ਸਰਬ ਵਿਚ ਸਰਬ ਰੂਪ ਹੋਕੇ ਫੇਰ ਦੇਖੋ ਕਿ ਸਰਬ ਵਿਚ ਹੋਣ ਕਰਕੇ ਉਹ 'ਅਦ੍ਵੈ ਅਬਿਨਾਸੀ ਪਰਮ ਪ੍ਰਕਾਸੀ ਤੇਜ ਸੁਰਾਸੀ ਅਕ੍ਰਿਤ ਕ੍ਰਿਤੰ।' ਦੋ ਨਹੀਂ ਹੋ ਜਾਂਦਾ ਉਹ ਦੂਈ ਤੋਂ ਰਹਿਤ ਇਕੋ ਇਕ ਹੁੰਦਾ ਹੈ। ਦੂਈ ਨਾਸ਼ ਵਾਲੀ ਸ਼ੈ ਹੈ, ਪਰ ਉਹ ਅਬਿਨਾਸ਼ੀ ਅਰਥਾਤ

ਨਾਸ਼ ਰਹਿਤ ਹੈ, ਦੂਈ ਨੂੰ ਪ੍ਰਕਾਸ਼ਣ ਵਾਲਾ ਹੋਰ ਹੁੰਦਾ ਹੈ, ਪਰ ਉਹ ਸ੍ਵਯੰ ਪੂਰਨ ਪ੍ਰਕਾਸ਼ ਰੂਪ ਹੈ ਤੇ ਪ੍ਰਕਾਸ਼ ਦਾ ਦਾਤਾ ਹੈ। ਹਾਂ ਤੇਜ ਉਸਦਾ ਗੁਣ ਮਾਤ੍ਰ ਨਹੀਂ, ਤੇਜ ਉਸਦੀ ਸ੍ਵੈ-ਰਾਸ ਹੈ ਭਾਵ ਉਹ ਹੈ ਹੀ ਤੇਜ ਸਰੂਪ। ਫਿਰ ਉਹ ਐਸਾ ਸਰਬ ਸ਼ਕਤੀਮਾਨ ਹੈ ਕਿ ਜੋ ਕੰਮ ਕਿਸੇ ਤੋਂ ਨਾ ਕੀਤਾ ਜਾ ਸਕੇ ਉਸਦੇ ਕਰਨੇ ਨੂੰ ਸਮਰਥ ਹੈ।

ਸਿਆਣਾ— ਪਰ ਕਿਵੇਂ, ਕੋਈ ਵਰਣਨ, ਕੋਈ ਦ੍ਰਿਸ਼ਟਾਂਤ ਦੱਸੋ ਕਿ ਅਨੇਕਤਾ ਵਿਚ ਹੋਕੇ ਅਡ ਅਡ (ਪ੍ਰਛਿੰਨ) ਨਹੀਂ ਹੋ ਜਾਂਦਾ ਓਹ ਤੇ ਇਕ ਰੂਪ ਰਹਿੰਦਾ ਹੈ?

ਸਿੰਘ ਜੀ— ਸ੍ਰੀ ਕਲਗੀਧਰ ਜੀ ਫੁਰਮਾਉਂਦੇ ਹਨ:-

**ਸਰਿਤਾ ਕਹੂੰ ਕੂਪੰ ਸਮੁੰਦ ਸਰੂਪੰ,**
**ਅਲਖ ਬਿਭੂਤੰ ਅਮਿਤ ਗਤੰ॥** (ਗਜਾਨ ਪ੍ਰਬੋਧ)

ਭਾਈ! ਜਿਵੇਂ ਜਲ ਹੈ; ਜਲ ਇਕੋ ਜਲ ਰੂਪ ਹੈ, ਸਾਰੇ ਜਗਤ ਵਿਚ ਫੈਲ ਰਿਹਾ ਹੈ। ਇਹ ਆਪ ਤਾਂ ਮਾਨੋਂ ਅਮਿਤ ਹੈ, ਇਸਦੀ ਗਤੀ ਮਿਤੀ ਤੁਸੀਂ ਅੰਦਾਜ਼ਾ ਨਹੀਂ ਕਰ ਸਕਦੇ, ਪਰ ਦੇਖੋ ਕਿ ਇਹ ਜਲ ਕਿਤੇ ਖੂਹ ਹੈ, ਕਿਤੇ ਨਦੀ ਹੈ ਤੇ ਕਿਤੇ ਸਮੁੰਦਰ ਹੈ। ਇਉਂ ਦੇਖ ਲਓ ਅਨੇਕਾਂ ਸਰੂਪਾਂ ਵਿਚ ਹੈ ਕਿ ਨਾਂ? ਪਰ ਫੇਰ ਵੇਖੋ: ਹੈ ਇਕੋ ਜਲ, ਇਕੋ ਜਲ ਸਰੂਪ। ਨਾ ਖੂਹ ਜਲ ਹੈ, ਨਾ ਨਦੀ ਜਲ ਹੈ, ਨਾ ਸਾਗਰ ਜਲ ਹੈ, ਪਰ ਸਭ ਵਿਚ ਜਲ ਵਿਆਪ ਰਿਹਾ ਹੈ। ਤਿਵੇਂ ਕਲਗੀਧਰ ਜੀ ਫੁਰਮਾਉਂਦੇ ਹਨ ਕਿ ਇਹ ਤਾਂ ਸਾਹਮਣੇ ਦਿੱਸ ਰਿਹਾ ਹੈ ਕਿ ਉਹ ਮੇਰਾ ਸੁਆਮੀ ਅਲਖ ਵਿਭੂਤੀ ਵਾਲਾ ਹੈ ਤੇ ਉਸਦੀ ਗਤੀ ਅਮਿਤ ਹੈ; ਉਹ ਜੋਤ ਸਰੂਪ ਸਾਰੇ ਵਿਆਪਕ ਹੈ। ਮੈਂ ਤਾਂ ਉਸ ਜਜੋਤ ਨੂੰ ਦੇਖ ਰਿਹਾ ਹਾਂ। ਜਿਵੇਂ ਪਾਣੀ ਦੇ ਪ੍ਰੇਮੀ ਦੀ ਦ੍ਰਿਸ਼ਟੀ ਖੂਹ ਨਦੀ ਸਾਗਰ ਵਿਚ ਜਲ ਉਪਰ ਹੁੰਦੀ ਹੈ ਨਾ ਕਿ ਜਲ ਨੂੰ ਓਹ ਕਈ ਵਜਕਤੀਆਂ ਵਿਚ ਜਲ ਤੋਂ ਕੁਛ ਹੋਰ ਹੋ ਗਿਆ ਵੇਖਦਾ ਹੈ। ਉਹ ਖੂਹ ਨਦੀ ਸਮੁੰਦ ਦੇ ਡੂੰਘਾਣ ਪੇਹਨ ਦਾ ਪੁਜਾਰੀ ਨਹੀਂ, ਓਹ ਕੇਵਲ ਜਲ ਰੂਪ ਉਤੇ ਨਜ਼ਰ ਟਿਕਾਈ ਬੈਠਾ ਹੈ। ਸਿਆਣੇ ਨੇ ਸਿਰ ਨਿਵਾਇਆ ਤੇ ਕਿਹਾ ਠੀਕ ਫੁਰਮਾ ਰਹੇ ਹਨ। ਹੁਣ ਬਾਕੀ ਦੇ ਅਰਥ ਸ਼੍ਵਣ ਕਰਾ ਦਿਓ!

ਸਿੰਘ ਜੀ— ਸਾਰੇ ਅਰਥ ਖੁੱਲ੍ਹ ਗਏ, ਘੁੰਡੀ ਜੁ ਖੁੱਲ੍ਹ ਗਈ। ਹਰ ਬਾਣੀ ਵਿਚ ਰਚਨਹਾਰ ਦੇ ਮੁੱਖ ਆਦਰਸ਼ ਨੂੰ ਦੇਖ ਲਈਦਾ ਹੈ। ਗੁਰੂ ਜੀ ਦਾ ਆਦਰਸ਼ ਉਨ੍ਹਾਂ ਦੀ ਸਾਰੀ ਬਾਣੀ ਤੋਂ ਸਾਫ ਵਿਦਿਤ ਹੁੰਦਾ ਹੈ- ਇਕ ਅਕਾਲ ਪੁਰਖ ਦਾ ਪ੍ਰੇਮ, ਜਿਸਦੀ ਕਿ ਓਹ ਸ਼ਰਣ ਲੈਂਦੇ ਹਨ। ਸੁਣੋ ਆਪ ਦਾ ਇਕ ਹੋਰ ਪ੍ਰਮਾਣ:-

**ਬੇਦ ਭੇਦ ਨਹੀ ਲਖੈ ਬ੍ਰਹਮ ਬ੍ਰਹਮਾ ਨਹੀ ਬੁੱਝੈ[1] ਬਿਆਸ ਪਰਾਸਰ ਸੁਕ[2] ਸੁਕਾਦਿ ਸਿਵ[3] ਅੰਤੁ ਨ ਸੁੱਝੈ॥ ਸਨਤਿ ਕੁਆਰ[4] ਸਨਕਾਦਿ[5] ਸਰਬ ਜਉ ਸਮਾ ਨ ਪਾਵਹਿ[6]॥ ਲਖ ਲਖਮੀ ਲਖ ਬਿਸਨ ਕਿਸਨ ਕਈ ਨੇਤ ਬਤਾਵਹਿ[7]॥ ਅਸੰਭ ਰੂਪ ਅਨਭੈ ਪ੍ਰਭਾ ਅਤਿ ਬਲਿਸਟ ਜਲਿ ਥਲਿ ਕਰਣ॥ ਅਚੁਤ ਅਨੰਤ ਅਦ੍ਵੈ ਅਮਿਤ ਨਾਥ ਨਿਰੰਜਨ ਤਵ ਸਰਣ॥੧॥੩੨॥**

1. 'ਬ੍ਰਹਮ' ਦਾ ਭੇਦ ਵੇਦ ਤੇ ਬ੍ਰਹਮਾ ਦੁਇ ਨਹੀਂ ਜਾਣਦੇ। ਬ੍ਰਹਮ ਕਿਸੇ ਤੋਂ ਬਣੀ ਵਜਕਤੀ ਨਹੀਂ ਜੋ ਉਸਦਾ ਭੇਦ ਜਾਣ ਲੈਣ। ਏਹ ਸਾਰੇ ਆਪ ਸਰੂਪ ਧਾਰੀ ਹੋਏ ਹਨ; ਵਾਹਿਗੁਰੂ ਰੂਪ ਰੇਖ ਰੰਗ ਤੋਂ ਪਰੇ ਹੈ।
2. ਬਿਆਸ ਜੀ, ਪਰਾਸਰ ਜੀ ਰਿਖੀ ਸਨ, ਸੁਕਦੇਵ ਬਜਾਸ ਦਾ ਪੁਤ੍ਰ ਸੀ।
3. ਸ਼ਿਵ ਜੀ, ਨੰਦੀ ਗਣ ਦੇ ਸਮੇਤ।
4. ਬ੍ਰਹਮਾਂ ਦੇ ਪੁਤ੍ਰ।
5. ਸਨਕ ਆਦਿਕ ਬ੍ਰਹਮਾਂ ਦੇ ਪੁਤ੍ਰ।
6. ਇਨਾਂ ਨੂੰ ਸਮੇਂ ਦਾ ਪਤਾ ਨਹੀਂ ਲਗਾ ਭਾਵ ਕਾਲ ਵਿਚ ਉਸ ਦਾ ਅੰਤ ਨਹੀਂ ਪਾ ਸਕੇ।
7. ਲਖਾਂ ਲਛਮੀਆਂ, ਕਈ ਵਿਸ਼ਨੂੰ ਤੇ ਕ੍ਰਿਸਨਾਂ ਨੇ ਉਸ ਨੂੰ 'ਨੇਤਿ' ਹੀ ਕਿਹਾ ਹੈ, ਭਾਵ ਅਨੰਤ ਆਖਿਆ ਹੈ।

ਇਸ ਵਾਕ ਵਿਚ ਸ੍ਰੀ ਗੁਰੂ ਜੀ ਨੇ ਸ਼ਿਵ ਜੀ, ਬ੍ਰਹਮਾ, ਵਿਸ਼ਨੂੰ, ਕ੍ਰਿਸ਼ਨ ਆਦਿ ਸਭ ਨੂੰ ਉਸ ਦਾ ਉਪਾਸਕ ਜਣਾਇਆ ਹੈ ਤੇ ਉਸਨੂੰ ਅਨੰਤ, ਅਚੁਤ, ਅਦ੍ਵੈ, ਅਮਿਤ ਦੱਸਿਆ ਹੈ। ਕਿਸ ਨੂੰ? ਜਿਸ ਦੀ ਸ਼ਰਣ ਕਿ ਆਪ ਲੈ ਰਹੇ ਹਨ- 'ਤਵ ਸਰਣ' ਕਹਿਕੇ। ਉਸ ਦੀ ਬਾਬਤ ਦੱਸਦੇ ਹਨ ਕਿ ਉਸ ਦਾ ਰੂਪ ਅਸੰਭ=ਅਜਨਮਾ ਹੈ, ਗਜਾਨ ਸਰੂਪਤਾ ਜਿਸ

ਦਾ ਪ੍ਰਕਾਸ਼ ਹੈ, ਸਰਬ ਸ਼ਕ਼ਤੀਮਾਨ ਹੈ, ਜਲ ਥਲ ਦਾ ਰਚਨਹਾਰ ਹੈ, ਕਦੇ ਨਾਸ਼ ਯਾ ਰੋਗਰਾਉ ਨੂੰ ਪ੍ਰਾਪਤ ਨਹੀਂ ਹੁੰਦਾ, ਜੋ ਕਦੇ ਦੋ ਨਹੀਂ ਹੁੰਦਾ, ਸਦਾ ਇਕ ਹੈ। ਮਿਣਤੀ ਗਿਣਤੀ ਵਿਚ ਨਹੀਂ, ਸਭ ਦਾ ਮਾਲਕ ਹੈ, ਮਾਯਾ ਰਹਿਤ ਹੈ।

ਸੋ, ਹੁਣ ਸਮਝ ਲਵੋ ਕਿ ਜਿਨ੍ਹਾਂ ਦਾ ਪੂਜਜ ਪ੍ਰੀਤਮ, ਜਿਸ ਦੀ ਸ਼ਰਣ ਮੰਗਦੇ ਹਨ, ਉਸ ਦੇ ਲੱਛਣ ਓਹ ਆਪ ਦੱਸਦੇ ਹਨ। ਫਿਰ ਜਦ ਓਹ ਉਸ ਲਈ ਐਸੇ ਪਦ ਵਰਤਦੇ ਹਨ ਜੋ ਉਸ ਦੇ ਕੀਤੇ ਹੋਇਆਂ ਦੇ ਲਈ ਵਰਤੇ ਗਏ ਹਨ ਤਾਂ ਉਹ ਉਨ੍ਹਾਂ ਦੀਆਂ ਵਜਕਤੀਆਂ ਦੇ ਲਖਾਯਕ ਨਹੀਂ ਪਰ ਉਸ ਜੋਤ ਦੇ ਲਖਾਯਕ ਹਨ ਜੋ ਉਨ੍ਹਾਂ ਵਿਚ ਵਿਸ਼ੇਸ਼ ਕਰਕੇ ਵਜਾਪਕ ਹੈ, ਜੈਸੇ ਖੂਹ ਨਦੀ ਸਮੁੰਦ ਸਭ ਵਿਚ ਵਜਾਪਕ ਜਲ ਹੀ ਜਲ ਵੇਖਣਾ ਹੈ।

ਸਿਆਣਾ— ਬਹੁਤ ਖੂਬ, ਆਪ ਜੀ ਦੀ ਦ੍ਰਿਸ਼ਟੀ ਕਮਾਲ ਦੀ ਹੈ ਤੇ ਮਹਾਂ ਪੁਰਖਾਂ ਦੇ ਵਾਕਾਂ ਦਾ ਪੂਰਬ-ਅਪਰ ਮੇਲ ਕੇ ਆਪ ਦਰੁਸਤ ਸਿਧਾਂਤ ਕੱਢਣ ਦੇ ਸੁਹਣੇ ਵਿਦਵਾਨ ਬੀ ਹੋ। ਪਰ ਮੇਰੀ ਇਕ ਪ੍ਰਾਰਥਨਾ ਹੈ ਕਿ ਆਪ ਜੀ ਦੇ ਕਥਨ ਤੋਂ ਗੁਰੂ ਗੋਬਿੰਦ ਸਿੰਘ ਵਿਦਵਾਨ ਯਾ ਪੰਡਿਤ ਹੀ ਨਹੀਂ ਸਿੱਧ ਹੁੰਦੇ ਉਹ ਤਾਂ ਅਨੁਭਵੀ ਵਿਦਜਾ ਦੇ ਮਾਲਕ ਸਿਧ ਹੁੰਦੇ ਹਨ।

ਸਿੰਘ ਜੀ— ਸੁਣ ਭਾਈ, ਉਹ ਗੁਰ-ਅਵਤਾਰ ਹਨ। ਉਸਤਾਦ ਮਾਤ੍ਰ ਗੁਰੂ ਨਹੀਂ, ਉਹ ਧੁਰ ਤੋਂ ਗੁਰੂ ਜਜੋਤੀ ਹੋਕੇ ਜਗਤ ਰਖਜਾ ਲਈ ਆਏ ਹਨ। ਉਨ੍ਹਾਂ ਦਾ ਗਜਾਨ ਅਗੰਮੀ ਹੈ।

ਸਿਆਣਾ— ਇਸੇ ਕਰਕੇ ਮੇਰੀ ਪ੍ਰਾਰਥਨਾ ਹੈ ਕਿ ਉਨ੍ਹਾਂ ਨੇ ਕਿਉਂ ਪਦ 'ਨੀਲਕੰਠ' ਆਦਿ ਵਰਤਿਆ? ਸਿੱਧਾ 'ਰੱਬ' ਆਖ ਦੇਂਦੇ? ਕੋਈ ਕਟਾਖਜ ਹੈ ਵਿਚ ਜੋ ਲੁਕਿਆ ਪਿਆ ਹੈ। ਜੇ ਆਪ ਇਸ ਪ੍ਰਾਰਥਨਾ ਦੇ ਸਾਰੇ ਪਦ ਪਦਾਰਥ 'ਅਰਥ ਨੁਕਤੇ' ਤੋਂ ਬੀ ਕੁਛ, ਖੁਹਲ ਦਿਓ ਤਾਂ ਵਧੇਰੇ ਸੁਆਦ ਆ ਜਾਵੇ ਤੇ ਨਿਸ਼ਾ ਖਾਤ੍ਰ ਹੋ ਜਾਵੇ।

ਸਿੰਘ ਜੀ— ਭਾਈ! ਬਾਣੀ ਪਦਾਂ ਵਿਚ ਰਚੀ ਹੁੰਦੀ ਹੈ; ਪਦਾਂ ਵਿਚ ਅਰਥ ਹੁੰਦੇ ਹਨ। ਸ਼ਬਦ ਯਾਂ ਪਦ ਵਿਚ 'ਅਰਥ ਸ਼ਕਤੀ' ਹੁੰਦੀ ਹੈ ਤੇ ਇਹ ਤ੍ਰੈ ਪ੍ਰਕਾਰ ਦੀ ਹੁੰਦੀ ਹੈ। ਇਕ ਅਰਥ ਅੱਖਰੀ ਹੁੰਦੇ ਹਨ, ਇਕ ਲੱਛਣਾਂ ਤੋਂ ਲਈਦੇ ਹਨ। ਇਕ ਵਜੰਜਕ ਅਰਥ ਹੁੰਦੇ ਹਨ। 'ਗਊ ਲਿਆਓ'

ਇਸਦੇ ਅੱਖਰੀ ਅਰਥ ਤਾਂ ਇਹੋ ਹਨ ਕਿ ਗਾਂ ਲੈ ਆਓ। ਪਰ 'ਮੇਰਾ ਘਰ ਗੰਗਾ ਹੈ', ਇਸਦਾ ਅਰਥ ਇਹ ਨਹੀਂ ਕਿ ਮੇਰਾ ਘਰ ਗੰਗਾ ਨਦੀ ਦੇ ਵਿਚ ਹੈ, ਪਰ ਗੰਗਾ ਤੋਂ ਉਪਲਖਤ ਅਰਥ ਹੈ, ਗੰਗਾ ਨਦੀ ਦੇ ਕਿਨਾਰੇ। ਇਹ ਲੱਛਣਾ ਬ੍ਰਿਤਿ ਹੈ। ਇਸ ਵਿਦਜਾ ਦਾ ਪ੍ਰਕਾਰ ਬੜੇ ਵਿਸਥਾਰ ਵਾਲਾ ਹੈ। ਪਰ ਮੈਂ ਅਪਨਾ ਮਤਲਬ ਦੱਸਣ ਲਈ ਆਪ ਜੀ ਤੋਂ ਪੁਛਦਾ ਹਾਂ ਕਿ ਨੀਲਕੰਠ ਪਦ ਦਾ ਅੱਖਰੀ ਅਰਥ ਕੀਹ ਹੈ?

ਸਿਆਣਾ— ਨੀਲੇ ਗਲੇ ਵਾਲਾ।

ਸਿੰਘ ਜੀ— ਜੇ ਆਪ ਗਿੱਚੀ ਵਿਚ ਨੀਲ ਲਾ ਲਓ ਤਾਂ ਤੁਸੀਂ ਬੀ ਨੀਲਕੰਠ ਹੋ ਜਾਓਗੇ (ਹੱਸ ਕੇ)? ਨੀਲਕੰਠ ਨਾਮ ਮੋਰ ਦਾ ਬੀ ਹੈ। ਨੀਲਕੰਠ ਨਾਮ ਉਸ ਸੁਹਣੇ ਪੰਛੀ ਦਾ ਬੀ ਹੈ, ਜਿਸ ਨੂੰ ਦੁਸਹਿਰੇ ਵਾਲੇ ਦਿਨ ਪਿੰਜਰਿਆਂ ਤੋਂ ਛੁਡਾਈਦਾ ਹੈ, ਜਿਸ ਨੂੰ ਆਮ ਲੋਕੀ ਗਰੁੜ ਬੀ ਕਹਿ ਲੈਂਦੇ ਹਨ। ਚਿੜਾ ਪਿਯਾਸਾਲ ਨੂੰ ਬੀ ਨੀਲਕੰਠ ਕਹੀਦਾ ਹੈ ਤੇ ਮੂਲੀ ਨੂੰ ਬੀ ਨੀਲਕੰਠ ਕਹੀਦਾ ਹੈ।

ਗ੍ਰੰਥਾਂ ਕਾਰਾਂ ਟੀਕਾ ਟਿੱਪਣੀਆਂ ਕਰਨ ਵਾਲੇ ਲੇਖਕਾਂ ਤੇ ਪੰਡਿਤਾਂ ਦੇ ਨਾਮ ਬੀ ਨੀਲਕੰਠ ਹਨ। ਨਿਪਾਲ ਵਿਚ ਇਕ ਤੀਰਥ ਦਾ ਨਾਮ ਬੀ ਨੀਲਕੰਠ ਹੈ। ਫਿਰ ਨੀਲਕੰਠ ਨਾਮ ਸ਼ਿਵਜੀ ਦਾ ਬੀ ਹੈ। ਆਪ ਜੀ ਏਥੇ ਨੀਲਕੰਠ ਦਾ ਅਰਥ ਕਿਹੜਾ ਲਓਗੇ?

ਸਿਆਣਾ— (ਘਬਰਾ ਕੇ) ਹੈਂ? ...ਹਾਂ ਮੈਂ ਤਾਂ 'ਸ਼ਿਵ ਜੀ' ਹੀ ਅਰਥ ਲਵਾਂਗਾ।

ਸਿੰਘ ਜੀ— ਕਿਉਂ?

ਸਿਆਣਾ— ਇਸ ਕਰਕੇ ਕਿ ਆਪ ਦੀ ਅਰਦਾਸ ਵਾਲੇ ਛੰਦ ਵਿਚ ਅਖੀਰਲੀ ਤੁਕ ਵਿਚ ਪ੍ਰਾਰਥਨਾ ਕਰਨ ਵਾਲੇ ਕਿਸੇ ਦੀ 'ਸ਼ਰਣਾਗਤ' ਹੋ ਰਹੇ ਹਨ 'ਹੌ ਮਤਿ ਮੰਦ ਚਰਨ ਸਰਨਾਗਤਿ' ਆਪ ਨੇ ਪੜ੍ਹਿਆ ਹੈ। ਸੋ ਦੇਖ ਲਓ ਸ਼ਰਣ ਯੋਗ ਸਾਰਿਆਂ ਵਿਚੋਂ ਹੀ ਪ੍ਰਸਿੱਧ ਸ਼ਿਵ ਜੀ ਹਨ। ਉਨ੍ਹਾਂ ਦੇ ਸ਼ਰਣ ਪਾਲਨ ਦੀ ਕਥਾ ਪ੍ਰਸਿੱਧ ਹੈ। ਜਦੋਂ ਖੀਰ ਸਮੁੰਦਰ ਵਿਚੋਂ ਵਿਹੁ ਪ੍ਰਗਟੀ ਤਾਂ ਉਸ ਦੇ ਭੈ ਤੇ ਬੂ ਨਾਲ ਤਿੰਨੇ ਲੋਕ ਘਬਰਾ ਗਏ, ਤਦ ਸਾਰੇ ਰਲਕੇ ਸ਼ਿਵ ਜੀ ਦੀ ਸ਼ਰਣ ਗਏ। ਉਸ ਦੇਵਤਾ ਨੇ ਉਹ ਵਿਹੁ ਆਪ ਪੀ ਲਈ ਜੋ ਕੰਠ ਵਿਚ ਟਿਕ ਕੇ ਉਸ ਨੂੰ ਨੀਲਾ ਕਰ ਗਈ;

ਜਿਸ ਕਰਕੇ ਨੀਲ ਕੰਠ ਨਾਮ ਉਨ੍ਹਾਂ ਦਾ ਪੈ ਗਿਆ। ਤਿੰਨੇ ਲੋਕ ਸ਼ਰਣ ਗਏ ਉਨ੍ਹਾਂ ਨੇ ਸ਼ਰਣ ਦਿਤੀ ਤੇ ਜ਼ਹਿਰ ਤਕ ਪੀ ਕੇ ਰੱਖਜਾ ਕੀਤੀ, ਇਸ ਕਰਕੇ ਉਸ ਨੂੰ ਸ਼ਰਣਪਾਲ ਮੰਨਦੇ ਹਨ।

ਸਿੰਘ ਜੀ— ਤਾਂ ਆਪ ਜੀ ਨੇ ਏਥੇ ਨੀਲੇ ਕੰਠ ਵਾਲਿਆਂ ਵਿਚੋਂ ਤੇ ਨੀਲ ਕੰਠ ਨਾਮ ਵਾਲਿਆਂ ਵਿਚੋਂ ਉਸ ਨੂੰ ਚੁਣਿਆ ਜਿਸ ਵਿਚ 'ਸ਼ਰਣਪਾਲ' ਹੋਣ ਦਾ ਲੱਛਣ ਵਿਸ਼ੇਸ਼ ਸੀ। ਜਿਸ ਤੋਂ ਇਹ ਗੱਲ ਸਹੀ ਹੋ ਗਈ ਕਿ 'ਸ਼ਬਦ' ਵਿਚ ਇਕ 'ਸ਼ਕਤੀ' 'ਲੱਛਣਾਂ' ਦੁਆਰਾ ਅਰਥ ਦੇਣੇ ਦੀ ਹੁੰਦੀ ਹੈ। ਸੋ ਗੁਰੂ ਜੀ ਬੀ ਏਥੇ ਸ਼ਰਣ ਪਾਲ ਅੱਗੇ ਹੀ ਅਰਦਾਸ ਕਰ ਰਹੇ ਹਨ ਤੇ ਉਸਨੂੰ 'ਨੀਲਕੰਠ' ਕਹਿਕੇ ਪਦ ਨੀਲਕੰਠ ਦਾ ਲੱਛਣਾਂ ਬ੍ਰਿਤੀ ਦੁਆਰਾ ਅਰਥ-ਸ਼ਰਣਪਾਲ- ਲੈ ਰਹੇ ਹਨ। ਨੀਲਕੰਠ ਦੇ ਏਥੇ ਅਰਥ 'ਸ਼ਰਣਪਾਲ' ਹਨ।

ਸਿਆਣਾ— (ਹਰਿਆਨ ਹੋ ਕੇ) ਸ਼ਰਣਪਾਲ! ਵਿਸ਼ੇਸ਼ਣ ਅਰਥ ਲੈ ਰਹੇ ਹਨ? ਸੰਗਜਾ ਕਿਉਂ ਨਹੀਂ ਲੈ ਰਹੇ ਜੋ ਸ਼ਿਵ ਹੈ?

ਸਿੰਘ ਜੀ— ਇਸ ਕਰਕੇ ਕਿ ਪਦ ਨੀਲ ਕੰਠ ਵਿਸ਼ੇਸ਼ਣ ਹੋ ਰਿਹਾ ਹੈ ਜਿਸ ਦਾ ਕੰਠ ਨੀਲਾ ਹੈ। ਸ਼ਿਵ ਦੀ ਇਹ ਸਿਫਾਤੀ ਅੱਲ ਹੈ, ਨਾਮ ਨਹੀਂ।

ਫਿਰ ਦੇਖੋ ਕਿ ਵਿਸ਼ੇਸ਼ਜ ਪਦ ਏਥੇ 'ਪ੍ਰਭ ਜੂ' ਹੈ ਅਤੇ ਉਸ 'ਪ੍ਰਭ ਜੂ' ਦੀ ਬਾਬਤ ਕਿਹਾ ਹੈ ਕਿ ਓਹ ਪਰਮ ਪੁਰਖ ਹੈ ਤੇ ਪਰਮ ਈਸ਼੍ਵਰ ਹੈ। ਈਸ਼੍ਵਰ ਨਾਮ ਸ਼ਿਵ ਦਾ ਹੈ, ਪਰਮੇਸ਼ੁਰ ਨਾਮ ਸ਼ਿਵ ਦਾ ਨਹੀਂ ਪਰ ਸ਼ਿਵ ਤੋਂ ਪਰਮ ਦਾ ਹੈ। ਸੋ ਇਹ ਪਦ ਬੀ ਬ੍ਰਹਮ, ਖ਼ੁਦਾ ਯਾ ਰਬ ਜੀ ਦਾ ਵਾਚਕ ਹੋਇਆ। ਪਰਮੇਸ਼ੁਰ ਪਦ ਦਾ ਅਰਥ ਦਸਮ ਗੁਰੂ ਜੀ ਨੇ ਆਪ ਕੀਤਾ ਹੈ 'ਆਦਿ ਅਜੋਨਿ ਅਜੈ ਅਬਿਨਾਸੀ ਤਿਹ ਪਰਮੇਸਰ ਜਾਨੋ।'

ਫਿਰ ਉਸ ਨੂੰ ਪਰਮ ਪੁਰਖ ਕਿਹਾ ਹੈ; ਇਹ ਨਾਮ ਬੀ ਬ੍ਰਹਮ ਦਾ ਹੈ। 'ਪੁਰਖ' ਪਦ ਮਨੁਖ ਦੇ ਅਰਥਾਂ ਵਿਚ ਨਹੀਂ ਕਹਿ ਰਹੇ; ਨਾਂ ਹੀ ਸਾਂਖ ਦੇ 'ਪੁਰਖ' ਅਰਥਾਂ ਵਿਚ ਕਹਿ ਰਹੇ ਹਨ, ਨਾ ਯੋਗ ਦੇ 'ਪੁਰਖ ਵਿਸ਼ੇਸ਼' ਤੋਂ ਭਾਵ ਲੈ ਰਹੇ ਹਨ। ਆਪ ਉਸ ਨੂੰ 'ਪਰਮ ਪੁਰਖ' ਆਖ ਰਹੇ ਹਨ ਅਰਥਾਤ ਪਰਮਾਤਮ ਦੇਵ। ਦੋਹਾਂ ਦਾ ਵਿਸ਼ੇਸ਼ ਲੱਛਣ ਭਗਤ ਵੱਛਲਤਾ ਹੈ, ਇਉਂ ਵਿਸ਼ੇਸ਼ਣ 'ਪ੍ਰਭੂ' ਪਦ ਦਾ ਦੋਹਾਂ ਪਦਾਂ ਤੋਂ ਲਿਆ ਜਾਵੇਗਾ।

ਫਿਰ ਉਸਨੂੰ ਨਿਰਵਿਕਾਰ ਕਿਹਾ ਹੈ, ਇਹ ਬੀ ਬ੍ਰਹਮ ਦਾ ਲੱਛਣ ਹੈ। ਸੋ ਲੱਛਣ ਦੱਸ ਕੇ ਉਸ ਨੂੰ ਸਭ ਤੋਂ ਉਪਰ ਇਕ ਦੂਈ ਦ੍ਵੈਤ ਤੋਂ ਪਰੇ ਤੇ ਨਿਰਵਿਕਾਰ ਪਰਮ ਪੁਰਖ ਪਰਮੇਸ਼ਰ ਪਰਮਾਤਮ ਦੇਵ ਦੱਸਿਆ ਹੈ। ਬਾਕੀ ਪਦ ਉਸੇ ਇਕੋ ਦੇ ਵਿਸ਼ੇਸ਼ਣ ਹਨ। ਸੋ ਨੀਲ ਕੰਠ ਦਾ ਅਰਥ 'ਸ਼ਰਣਪਾਲ' ਹੀ ਲਿਆ ਜਾਏਗਾ।

ਇਸੀ ਤਰ੍ਹਾਂ ਨਰਹਰ ਦਾ ਅਰਥ ਨਰਸਿੰਘ ਨਹੀਂ, ਪਰ ਨਰਸਿੰਘ ਪਦ ਦੇ ਲੱਛਣਾ ਬ੍ਰਿਤੀ ਦੁਆਰਾ ਅਰਥ ਕਰਕੇ ਭਗਤ ਰਖਜਕ ਵਿਸ਼ੇਸ਼ਣ ਅਰਥ ਲਏ ਜਾਣਗੇ। ਉਂਞ ਬੀ ਨਰਹਰ ਪਦ ਦੇ ਅਖਰੀ ਅਰਥ ਹਨ: ਨਰਾਂ ਵਿਚੋਂ ਸ੍ਰੇਸ਼ਟ ਅਰਥਾਤ ਪਰਮੇਸ਼ਰ। ਇਹਨਾਂ ਅਰਥਾਂ ਵਿਚ ਗੁਰ ਨਾਨਕ ਦੇਵ ਨੇ ਇਹ ਪਦ ਵਰਤਿਆ ਹੈ:- 'ਨਰਹਰ ਨਾਮੁ ਨਰਹਰ ਨਿਹਕਾਮੁ'। (ਗਉ:ਮ:1, ਪੰ: 152) ਪਰਮੇਸ਼ਰ ਦਾ ਨਾਮ ਨਿਸ਼ਕਾਮ ਪੁਰਖ ਨੂੰ ਪਰਮੇਸ਼ਰ ਦਾ ਰੂਪ ਕਰ ਦੇਂਦਾ ਹੈ। ਅੱਡ ਅੱਡ ਪੁਰਾਣਾਂ ਵਿਚ ਅੱਡ ਅੱਡ ਕਥਾ ਹਨ। ਨਾਰਾਯਣ ਬਾਬਤ ਕਥਾ ਹੈ ਕਿ ਓਹ ਮਗਰੋਂ ਕ੍ਰਿਸ਼ਨ ਦਾ ਅਵਤਾਰ ਹੋਏ। ਬਨਵਾਰੀ ਵੀ ਬਨ ਮਾਲਾ ਪਹਿਨਣੇ ਕਰ ਨਾਮ ਕ੍ਰਿਸ਼ਨ ਜੀ ਦਾ ਹੈ। ਨਾਰਾਯਣ ਪਦ ਦੇ ਅੱਖਰੀ ਅਰਥ ਬੀ ਪਰਮੇਸ਼ਰ ਦੇ ਹਨ। ਨਰ+ਆਯਣ=ਸਾਰੇ ਮਨੁਖਾਂ ਵਿਚ ਜੋ ਵਿਆਪਕ ਹੈ ਇਕ ਅਰਥ ਇਹ ਬੀ ਹੈ: 'ਪਾਣੀਆਂ ਉਤੇ ਜਿਸਦਾ ਵਾਸ ਹੈ'। ਇਉਂ ਹੀ ਪਰਮੇਸ਼ਰ ਅਰਥਾਂ ਵਿਚ ਪੰਚਮ ਗੁਰੂ ਜੀ ਨੇ ਇਹ ਪਦ ਵਰਤਿਆ ਹੈ: 'ਨਾਰਾਇਣ ਸਭ ਮਾਹਿ ਨਿਵਾਸ॥ ਨਾਰਾਇਣ ਘਟਿ ਘਟਿ ਪਰਗਾਸ॥' -ਗੌਂਡ ਮ:5, ਪੰ:868

ਨੀਲ ਬਸਨ ਨਾਮ ਨੀਲਾਂਬਰੀ ਅਰਥਾਤ ਕ੍ਰਿਸ਼ਨ ਜੀ ਦੇ ਭ੍ਰਾਤਾ ਬਲਰਾਮ ਦਾ ਹੈ। ਉਸਦਾ ਵਿਸ਼ੇਸ਼ ਲੱਛਣ ਬੀ ਅਪਣਿਆਂ ਦਾ ਪੱਖ ਹੈ, ਸੋ ਇਥੇ ਭਗਤਾਂ ਦਾ ਪੱਖ ਕਰਨੇ ਵਾਲਾ ਲਿਆ ਜਾਏਗਾ। ਪੰਜਾਬੀ ਗੀਤਾਂ ਵਿਚ ਤੇ ਗੁਰਬਾਣੀ ਵਿਚ ਇਹ ਕੋਮਲਾਲਾਪ ਹੈ; ਪਜਾਰਵਾਚੀ ਸੰਬੋਧਨ ਹੈ। ਇਸਦਾ ਅਰਥ ਪਿਆਰਾ ਲਿਆ ਜਾਏਗਾ। ਅੱਖਰੀ ਅਰਥ ਬਲੀ ਤੇ ਵਿਆਪਕ ਪ੍ਰਭੂ ਬੀ ਬਣਦਾ ਹੈ।

ਬਨਵਰਾਰੀ ਦਾ ਅਰਥ: 'ਸਾਰੇ ਬਨਾਂ ਦੀ ਬਨਸਪਤੀ ਹੀ ਜਿਸ ਦੀ ਮਾਲਾ' ਹੈ। ਜੈਸੇ ਗੁਰੂ ਨਾਨਕ ਦੇਵ ਜੀ ਦੀ ਆਰਤੀ ਵਿਚ ਕਥਨ ਹੈ- 'ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨ ਰਾਇ ਫੂਲੰਤ ਜੋਤੀ।' -ਧਨਾ: ਮ:1, ਪੰ:

663 ਦੂਸਰੀ ਪੰਕਤੀ ਵਿਚ- 'ਪਰਮ ਪੁਰਖ ਪਰਮੇਸੁਰ ਸੁਾਮੀ ਪਾਵਨ ਪਉਨ ਅਹਾਰੀ।' ਸਾਰੇ ਪ੍ਰਮਾਤਮ ਦੇਵ ਦੇ ਲਖਾਯਕ ਸਾਫ ਹਨ। ਪਉਣਅਹਾਰੀ ਤੇ ਨਿੰਦ੍ਰਾ ਬਿਨ ਕਹਿਣਾ,-ਉਸਨੂੰ ਮਨੁੱਖੀ ਲੱਛਣਾਂ ਤੋਂ ਉਚਾ ਦੱਸਣਾ ਹੈ ਤੇ ਤ੍ਰਿਗੁਣ ਅਤੀਤ ਕਹਿਣਾ ਹੈ। ਮਾਧਵ, ਮਧੁ ਮਰਦਨ[2], ਮੁਰਾਰੀ ਆਦਿ ਕ੍ਰਿਸ਼ਨ ਜੀ ਦੇ ਵਿਸ਼ੇਸ਼ਣ ਹੋਣ ਕਰਕੇ 'ਭਗਤਾਂ ਦੇ ਸੰਕਟ ਹਰਨ ਵਾਲੇ' ਵਿਸ਼ੇਸ਼ਣ, ਅਰਥ ਦੇਣਗੇ। ਵੈਸੇ ਭੀ ਮਾਧਵ ਦਾ ਅਰਥ ਮਾਯਾ ਦਾ ਸੁਆਮੀ=ਪਰਮੇਸ਼ੁਰ ਹੈ। (ਮਧੁ ਦੈਂਤ ਦੇ ਮਾਰਨੇ ਵਾਲਾ 'ਵਿਸ਼ਨੂੰ' ਅਰਥ ਵਿਸ਼ੇਸ਼ ਹੈ)

ਮਧੁ ਮਰਦਨ ਦਾ ਅਰਥ ਸ਼ੁਭ ਅਸ਼ੁਭ ਕਰਮਾਂ ਦੇ ਨਾਸ਼ਕ ਬੀ ਹੈਨ। ਮੁਰਾਰੀ=ਹੰਕਾਰ ਦੇ ਨਾਸ਼ ਕਰਨੇ ਵਾਲੇ ਦੇ ਅਰਥ ਬੀ ਹਨ। ਇਸੇ ਤੁਕ ਵਿਚ ਉਸਨੂੰ ਸਾਰੇ 'ਜਜੋਤਿਮਯਾਂ' ਤੇ ਉਪਰ 'ਮਹਾਂ ਜਜੋਤਿ' ਕਹਿਕੇ ਪਰਮਾਤਮ ਦੇਵ ਦੱਸ ਰਹੇ ਹਨ। ਕਟਾਖਜ ਇਹ ਹੈ ਕਿ ਮਾਧਵ ਆਦਿ ਤੋਂ ਮੁਰਾਦ ਸ੍ਰੀ ਕ੍ਰਿਸ਼ਨ ਆਦਿ ਦੀ ਨਹੀਂ, ਪਰ ਮਹਾਂ ਜਜੋਤੀਸਰੂਪ ਪ੍ਰਮਾਤਮਾ ਦੀ ਹੈ। ਅਗਲੀ ਤੁਕ ਵਿਚ ਫੇਰ ਪਰਮ ਪੁਰਖ ਦੇ ਵਿਸ਼ੇਸ਼ਣ ਸਪਸ਼ਟ ਹਨ। ਕ੍ਰਿਪਾ ਸਾਗਰ, ਤ੍ਰੈਕਾਲਾਂ ਦਾ ਜਾਣਨ ਹਾਰ, ਜੀਵਾਂ ਦੇ ਕੁਕਰਮਾਂ ਦਾ ਨਾਸ਼ ਕਰਤਾ ਉਸੇ ਪ੍ਰਮਾਤਮ ਦੇਵ ਦੇ ਲੱਛਣ ਹਨ। ਇਸੀ ਤਰ੍ਹਾਂ ਆਪ ਸਾਰੇ ਪਦਾਂ ਵਿਚ ਦੇਖ ਲਓ ਯਾ ਪ੍ਰਮਾਤਮਾਂ ਦੇ ਸਿੱਧੇ ਵਿਸ਼ੇਸ਼ਣ ਹਨ ਯਾ ਲੱਛਣਾਂ ਬ੍ਰਿਤੀ ਦੁਆਰਾ ਉਸੇ ਦੇ ਵਿਸ਼ੇਸ਼ਣ ਹਨ। ਧਨੁਰਪਾਣ ਦਾ ਇਕ ਅਰਥ ਵਿਸ਼ਨੂੰ ਹੈ ਜੋ ਭਗਤਾਂ ਨੂੰ ਬਹੁੜਦਾ ਹੈ, ਪਰ ਪਰਲੈ ਕਰਤਾ ਹੋਣ ਕਰਕੇ ਬੀ ਧਨੁਖਧਾਰੀ ਕਿਹਾ ਜਾ ਸਕਦਾ ਹੈ। ਗੁਰੂ ਜੀ ਉਸ ਨੂੰ ਅਸਿਧਾਰੀ ਬੀ ਦੱਸਦੇ ਹਨ ਤੇ ਖੰਡਾ (ਮੌਤ) ਪ੍ਰਿਥਮੇ ਸਾਜਣ ਵਾਲਾ ਬੀ ਦੱਸਦੇ ਹਨ।

ਧ੍ਰਿਤਮਾਨ=ਧ੍ਰਿਤਿ ਆਤਮਾ-ਆਤਮਾ ਨੂੰ ਸਥਿਰ ਕਰਨੇ ਵਾਲਾ ਯਾ ਧ੍ਰਿਤਿਮਾਨ-ਪਰਮ ਧੀਰਜੀ ਨੂੰ ਆਖਦੇ ਹਨ। ਧਰਾਧਰ-ਧਰਤੀ ਨੂੰ ਸੰਭਾਲਣ ਵਾਲੇ ਦਾ ਨਾਮ ਹੈ। ਸ਼ੇਸ਼ ਨਾਗ ਨੂੰ ਬੀ ਕਹਿ ਲੈਂਦੇ ਹਨ। ਜਿਸਦਾ ਵਿਸ਼ੇਸ਼ ਲੱਛਣ ਪ੍ਰਮਾਤਮਾ ਦਾ ਨਾਮ ਉਚਾਰਣ ਕਰਨਾ ਹੈ। ਅਸਿਧਾਰੀ ਦਾ ਅਰਥ ਬੀ ਪ੍ਰਲਯ ਕਰਨੇ ਵਾਲਾ ਆਤਮਦੇਵ ਹੈ।

ਸੋ ਸਾਰੀ ਪ੍ਰਾਰਥਨਾ ਵਿਚ ਅਕਾਲ ਪੁਰਖ ਪਰਮਾਤਮਦੇਵ ਨੂੰ ਸਭ ਤੋਂ ਉਪਰ, ਸਾਰੇ ਗੁਣਾਂ ਵਿਚ ਸੰਪੰਨ, ਜਿਸ ਵਿਚ ਸਾਰੇ ਮਹਾਨ ਗੁਣ ਅਤਿਸ਼ਯਤਾ ਵਾਲੇ ਹਨ, ਅਪਣਾ ਸ਼ਰਣਪਾਲ ਲੈਕੇ ਉਸਦੇ ਅਗੇ ਅਰਦਾਸ ਕਰ ਰਹੇ

ਹਨ ਤੇ ਸਾਨੂੰ ਜਾਚ ਦੱਸ ਰਹੇ ਹਨ ਕਿ ਅਸੀਂ ਮਤਿਮੰਦ ਹਾਂ, ਤੇਰੀ ਸ਼ਰਣ ਹਾਂ, ਸਾਨੂੰ ਹਥ ਦੇਕੇ ਉਬਾਰ ਲਓ।

ਸਿਆਣਾ— ਬਹੁਤ ਖ਼ੂਬ ਵਿਆਖਿਆ ਕੀਤੀ ਨੇ। ਇਸ ਵੇਲੇ ਕਈ ਹੋਰ ਘੱਟ ਪੜੇ ਤੇ ਸਿੱਧੀ ਸਮਝ ਵਾਲੇ ਸਜਣ ਬੀ, ਜੋ ਆਪਦਾ ਕੀਰਤਨ ਸੁਣਨ ਆਯਾ ਕਰਦੇ ਸਨ, ਆਏ ਬੈਠੇ ਸਨ। ਉਨ੍ਹਾਂ ਵਿਚੋਂ ਇਕ ਨੇ ਕਿਹਾ ਹੇ ਗੁਰੂ ਕੇ ਪਿਆਰੇ ਸੰਤ! ਬਹੁਤ ਉਤਮ ਬਚਨ ਕੀਤੇ ਨੇ ਪਰ ਏਹ ਵਿਦਵਾਨਾਂ ਦੇ ਜੋਗ ਹਨ। ਸਾਨੂੰ ਕੋਈ ਮੋਟਾ ਤ੍ਰੀਕਾ ਸਮਝਣੇ ਯੋਗ ਦੱਸੋ ਜੋ ਸਮਝ ਤੇ ਸਮਝਾ ਸਕੀਏ।

ਸਿੰਘ ਜੀ ਮੁਸਕਰਾ ਪਏ ਤੇ ਬੋਲੇ— ਭਾਈ ਜੀਵਨੀ! ਗੁਰੂ ਪੰਜਵੀਂ ਪਾਤਸ਼ਾਹੀ ਦਾ ਵਾਕ ਹੈ-

**ਤੂੰ ਮੇਰਾ ਪਿਤਾ ਤੂੰ ਹੈ ਮੇਰਾ ਮਾਤਾ॥**
**ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ॥**
**ਤੂੰ ਮੇਰਾ ਰਾਖਾ ਸਭਨੀ ਥਾਈ**
**ਤਾ ਭਉ ਕੇਹਾ ਕਾੜਾ ਜੀਉ॥੧॥**
(ਮਾਝ:ਮ:੫, ਪੰ: ੧੦੩)

ਇਸ ਵਿਚ ਮਹਾਰਾਜ ਆਪਣੇ ਪਰਮੇਸ਼ਰ ਨੂੰ ਪਿਤਾ ਮਾਤਾ ਭ੍ਰਾਤਾ ਬੰਧਪ ਤੇ ਰਾਖਾ ਕਹਿ ਰਹੇ ਹਨ ਕਿ ਸਭਨੀ ਥੋਕੀਂ ਤੂੰ ਹੈਂ। ਦਸਮੇ ਪਾਤਸ਼ਾਹ ਅਪਣੀ ਅਰਦਾਸ ਵਿਚ ਕਹਿ ਰਹੇ ਹਨ ਕਿ ਕੋਈ ਨੀਲਕੰਠ ਨੂੰ ਸ਼ਰਨ ਪਾਲ ਜਾਣਕੇ ਪੂਜ ਰਿਹਾ ਹੈ, ਕੋਈ ਨਰਸਿੰਘ ਨੂੰ, ਕੋਈ ਨਾਰਾਯਣ, ਕੋਈ ਵਿਸ਼ਨੂੰ ਕ੍ਰਿਸ਼ਨ ਨੂੰ ਤੇ ਕੋਈ ਬਲਭੱਦ੍ਰ ਦੀ ਪੂਜਾ ਕਰ ਰਿਹਾ ਹੈ। ਪਰ ਹੇ ਪਰਮ ਪੁਰਖ! ਹੇ ਪਰਮ ਈਸ਼੍ਵਰ! ਹੇ ਪ੍ਰਭੂ! ਸਭਨੀ ਥੋਕੀਂ ਮੇਰੇ ਲਈ ਤੂੰ ਇਕੋ ਹੈਂ ਸ਼ਰਨ ਪਾਲ, ਭਗਤ ਵਛਲ, ਸਰਬ ਸ਼ਕਤੀ ਮਾਨ, ਦੁਸ਼ਟਾਂ ਤੇ ਰਖਯਾ ਕਰਨੇ ਵਾਲਾ, ਕਰਮ ਜਾਲ ਤੋਂ ਕੱਢਣ ਵਾਲਾ, ਤੂੰ ਹੈਂ ਮੇਰੀ ਓਟ ਆਸਰਾ, ਮੈਂ ਤੇਰੀ ਸ਼ਰਨ ਹਾਂ। ਮੈਨੂੰ ਡੁਬਦੇ ਨੂੰ ਤਾਰ ਲਓ। ਗ਼ਰਕਦੇ ਨੂੰ ਉਬਾਰ ਲਓ। ਅਪਣਾ ਹੱਥ ਦੇ ਕੇ ਬਚਾ ਲਓ।

ਜੇ ਇਉਂ ਸਿੱਧ ਪੱਧਰੇ ਤ੍ਰੀਕੇ ਨਾਲ ਅਰਥ ਭਾਵ ਸਮਝਦਿਆਂ ਸੰਸਾ ਫੁਰੇ ਕਿ ਗੁਰੂ ਜੀ ਦੇਵਤਿਆਂ ਤੇ ਅਵਤਾਰਾਂ ਆਦਿ ਸ੍ਰੇਸ਼ਟ ਵਯਕਤੀਆਂ ਅਗੇ ਅਰਦਾਸ ਕਰ ਰਹੇ ਹਨ, ਇਸ ਕਰਕੇ ਉਹ ਇਕ ਦੇ ਉਪਾਸ਼ਕ

ਯਾ ਮੁਵਾਹਿਦ ਨਹੀਂ, ਤੇ ਜੋ ਪੁਰਖ ਇਕ ਦੀ ਉਪਾਸ਼ਨਾ ਦਾ ਪ੍ਰੇਮੀ ਹੈ, ਓਹ ਕਿਵੇਂ ਕਰੇ ਤਾਂ ਗੁਰੂ ਦਸਮੇ ਪਾਤਸ਼ਾਹ ਦੇ ਇਸ ਦੇ ਨਾਲ ਹੀ ਉਚਾਰੇ ਸ਼ਬਦਾਂ ਵਿਚ ਤੱਕ ਲਓ ਕਿ ਓਹ ਪਰਮ ਪੁਰਖ ਦੇ ਚਰਨੀ ਹੀ ਲਾ ਰਹੇ ਹਨ। ਸੁਣੋ: ਆਪ ਫੁਰਮਾਉਂਦੇ ਹਨ:-

(੧) **"ਪ੍ਰਾਨੀ ਪਰਮ ਪੁਰਖ ਪਗ ਲਾਗੋ॥"**
(ਰਾਮਕਲੀ ਪਾ:੧੦)

(੨) **"ਬਿਨ ਕਰਤਾਰ ਨ ਕਿਰਤਮ ਮਾਨੋ॥
ਆਦਿ ਅਜੋਨ ਅਜੈ ਅਬਿਨਾਸੀ ਤਹਿ ਪਰਮੇਸੁਰ ਜਾਨੋ॥"**
(ਕਲਿਆਣ ਪਾ:੧੦)

(੩) **"ਕੇਵਲ ਕਾਲ ਈ ਕਰਤਾਰ॥
ਆਦਿ ਅੰਤ ਅਨੰਤ ਮੂਰਤ ਗੜਨ ਭੰਜਨ ਹਾਰ॥"**

(੪) **"ਤਾਤ ਮਾਤ ਨ ਜਾਤ ਜਾਕਰ ਪੁਤ੍ਰ ਪੌਤ੍ਰ ਮੁਕੰਦ॥
ਕਊਨ ਕਾਜ ਕਹਾਹਿਗੇ ਤੇ ਆਨ ਦੇਵਕਿ ਨੰਦ॥"**
(ਤਿਲੰਗ ਕਾਫੀ ਪਾਤਸ਼ਾਹੀ ੧੦)

ਅਰਥਾਤ ਮੇਰੇ ਪ੍ਰਭੂ ਦਾ ਪਿਤਾ ਮਾਤਾ ਤੇ ਜਾਤ ਕੋਈ ਨਹੀਂ, ਪੁਤ੍ਰ ਪੋਤ੍ਰੇ ਤੋਂ ਅਤ੍ਰਿਕਤ ਹੈ, ਓਹ ਦੇਵਕੀ ਦਾ ਪੁਤ੍ਰ (ਕ੍ਰਿਸ਼ਨ) ਕਿਉਂ ਬਣੇਗਾ। ਇਥੇ ਦੱਸ ਰਹੇ ਹਨ ਕਿ ਦੇਵਕੀ ਦਾ ਪੁਤ੍ਰ ਮੇਰੀ ਉਪਾਸਨਾ ਦਾ ਧ੍ਰੁਵਾ ਨਹੀਂ ਹੈ।

(੫) **"ਰਾਮ ਰਹੀਮ ਉਬਾਰ ਨ ਸਕਹੈ ਜਾਕਰ ਨਾਮ ਰਟੈ ਹੈ॥
ਬ੍ਰਹਮਾ ਬਿਸਨ ਰੁਦ੍ਰ ਸੂਰਜ ਸਸਿ ਤੇ ਬਸਿ ਕਾਲ ਸਬੈ ਹੈ॥੧॥
ਬੇਦ ਪੁਰਾਨ ਕੁਰਾਨ ਸਬੈ ਮਤ ਜਾਕਰ ਨੇਤ ਕਹੈ ਹੈ॥ ਇੰਦ੍ਰ
ਫਨਿੰਦ੍ਰ ਮੁਨਿੰਦ੍ਰ ਕਲਪ ਬਹੁ ਧਿਆਵਤ ਧਿਆਨ ਨ ਐਹੈ॥੨॥
ਜਾਕਰ ਰੂਪ ਰੰਗ ਨਹਿ ਜਨਿਯਤ ਸੋ ਕਿਮ ਸਿਆਮ ਕਹੈ ਹੈ॥
ਛੂਟ ਹੋ ਕਾਲ ਜਾਲ ਤੇ ਤਬਹੀ ਤਾਹਿ ਚਰਨ ਲਪਟੈ ਹੈ॥੩॥"**
(ਪਾ:੧੦)

ਸੋ ਗੁਰੂ ਦਸਮੇਂ ਪਾਤਸ਼ਾਹ, ਜਾਗਤ ਜੋਤ ਬਿਰਾਜ ਰਹੀ ਹੈ ਜਿਨ੍ਹਾਂ ਦੀ, ਇਸ ਵੇਲੇ ਮਾਨੁਖੀ ਸਰੀਰ ਵਿਚ ਇਕ ਅਕਾਲ ਪੁਰਖ ਦੀ ਉਪਾਸਨਾ ਸਿਖਾਲਦੇ

ਹਨ, ਤੇ ਜੋ ਜੋ ਪਦ ਉਹ ਆਪਣੀ ਉਪਾਸਨਾ ਵਿਚ ਵਰਤਦੇ ਹਨ, ਸਾਰੇ ਉਸੇ ਇਕੋ ਦੇ ਲਖਾਯਕ ਹਨ।

ਉਹ ਸਿਆਣਾ ਪੁਰਖ ਤੇ ਦੂਸਰੇ ਸਰਲ ਪੁਰਖ ਅਜ ਦੀ ਇਸ ਗਲਬਾਤ ਤੋਂ ਬੜੇ ਪ੍ਰਭਾਵਿਤ ਹੋ ਗਏ। ਸਿਆਣੇ ਦਾ ਤੇ ਦੂਜੇ ਦੋਹਾਂ ਦਾ ਰੁਖ਼ ਸਿੱਖੀ ਵਲ ਪਲਟ ਗਿਆ। ਰੋਜ਼ ਆਉਣ ਤੇ ਸਤਿਸੰਗ ਕਰਨ ਲਗ ਪਏ। ਉਧਰ ਨਗਰ ਵਿਚ ਇਨ੍ਹਾਂ ਨੇ ਦੋਹਾਂ ਸਿੰਘਾਂ ਦੀ ਮਹਿਮਾ ਕੀਤੀ। ਲੋਕੀ ਆਉਣ, ਮਿਲਣ, ਪਰ ਸੰਗ ਸੰਗ ਕੇ ਕਿਉਂਕਿ ਤੁਰਕਾਨੀ ਰਾਜ ਦਾ ਡਰ ਬੜਾ ਸੀ ਛਾਇਆ ਹੋਇਆ। ਪਰ ਸਿਖੀ ਪ੍ਰਚਾਰ ਕਰਨ ਵਾਲੇ ਬੜੇ ਨਿਰਵੈਰ ਤੇ ਪਜਾਰ ਦੇ ਤ੍ਰੀਕੇ ਤੇ ਪ੍ਰਚਾਰ ਕਰਦੇ ਸੇ ਤੇ ਅਕਸਰ ਤੁਰਕ ਵਡਕੇ ਉਨ੍ਹਾਂ ਦਾ ਸਤਿਕਾਰ ਕਰਨ ਲੱਗ ਪੈਂਦੇ ਸਨ। ਇਥੇ ਬੀ ਆਪ ਜੀ ਦੇ ਪਜਾਰ ਤੇ ਨਿਰਵੈਰਤਾ ਤੇ ਉੱਚ ਆਤਮਕ ਅਵਸਥਾ ਦਾ ਅਸਰ ਪੈਣ ਲੱਗ ਪਿਆ ਤੇ ਸਤਿਸੰਗ ਦੀ ਨੀਂਹ ਬੱਝ ਗਈ। (ਇਹ ਸਿਆਣੇ ਦਾ ਪ੍ਰਸੰਗ ਸੰਤ ਜੀ ਦੀ ਪੋਥੀ ਵਿਚ ਨਹੀਂ ਹੈ, ਇਹ ਬਾਹਰ ਦਾ ਹੈ)

5.

ਇਸ ਤਰ੍ਹਾਂ ਭਾਈ ਮੁਹਕਮ ਸਿੰਘ ਭਾਈ ਹਰੀ ਸਿੰਘ ਜੀ ਓਥੇ ਟਿਕੇ ਰਹੇ, ਸਤਿਸੰਗ ਦਾ ਪ੍ਰਚਾਰ ਦਿਨੋਂ ਦਿਨ ਵਧਦਾ ਗਿਆ, ਪਰ ਆਪ ਨੇ ਕੰਧ ਕੋਠਾ ਕੋਈ ਨਹੀਂ ਪਾਇਆ; ਅਕਾਸ਼ ਦੇ ਚੰਦੋਏ ਹੇਠ ਤੇ ਬ੍ਰਿਛ ਦੇ ਸਾਏ ਤਲੇ ਰੰਗ ਲਾਉਂਦੇ ਰਹੇ। ਇਸ ਨਗਰ ਸਾਹੀਵਾਲ ਦਾ ਕਬਜ਼ਾ ਤਦੋਂ ਇਕ ਬਲੋਚ ਸਰਦਾਰ ਦੇ ਹੱਥ ਵਿਚ ਸੀ। ਇਸ ਦੇ ਸ਼ਰੀਕ ਭਰਾਵਾਂ ਨੇ ਇਸ ਦੇ ਤਪੇ ਯਾ ਇਲਾਕੇ ਦੇ ਸਿਰੇ ਉਤੇ ਆ ਜ਼ੋਰ ਕੀਤਾ ਤੇ ਲਾਗਲੇ ਪਿੰਡ ਨੂੰ ਦਬਾਉਣਾ ਸ਼ੁਰੂ ਕਰ ਦਿੱਤਾ ਸੀ। ਇਹ ਖ਼ਬਰ ਪਾ ਕੇ ਸਰਦਾਰ ਉਨ੍ਹਾਂ ਨਾਲ ਜੁੱਧ ਨੂੰ ਚੜਿਆ। ਇਸ ਦੇ ਸਾਥੀ ਤੇ ਚਾਕਰ ਪਿੰਡੋਂ ਬਾਹਰ ਆਏ ਸਨਧ ਬਧ ਖੜੇ ਸਨ ਕਿ ਮਗਰੋਂ ਇਹ ਸਰਦਾਰ ਘਰੋਂ ਟੁਰਿਆ। ਘਰੋਂ ਟੁਰਿਆ, ਉਧਰੋਂ ਲੰਘਿਆ ਜਿਥੇ ਏਹ ਦੋਵੇਂ ਸਿਖ ਅਡੇਰੇ ਵਰਗਾ ਡੇਰਾ ਪਾਈ ਬੈਠੇ ਸਨ। ਇਨ੍ਹਾਂ ਨੂੰ ਵੇਖਕੇ ਬਲੋਚ ਨੂੰ ਇਕ ਝਰਨਾਟ ਛਿੜੀ ਤੇ ਖਯਾਲ ਆਇਆ ਕਿ ਇਹ ਅੱਲਾ ਵਾਲੇ ਸਾਂਈ ਲੋਕ ਦਿੱਸਦੇ ਹਨ ਜੋ ਐਸੇ ਥਾਂ ਬੈਠੇ ਹਮਦੋਸਨਾ ਅੱਲਾ ਤਆਲਾ ਦੀ ਕਰ ਰਹੇ ਹਨ; ਹੋਵੇ ਨਾਂ ਤਾਂ ਇਹ ਉਹੋ ਹਨ ਜਿਨ੍ਹਾਂ ਦੀ ਤਾਰੀਫ ਮੇਰਾ ਖਜ਼ਾਨਚੀ ਕਰਦਾ ਸੀ, ਇਹ ਸੋਚਦਾ ਤੇ ਪ੍ਰਭਾਵਿਤ ਹੁੰਦਾ ਘੋੜੇ

ਤੋਂ ਉਤਰ ਖੜਾ ਹੋਇਆ। ਨਾਲ ਦੇ ਚਾਬਕ ਸਵਾਰ ਨੂੰ ਘੋੜਾ ਫੜਾ ਕੇ ਸਿੰਘਾਂ ਦੇ ਕੋਲ ਜਾਕੇ ਝੁਕ ਕੇ ਸਲਾਮ ਕਰ ਕੇ ਬੈਠਾ। ਫਿਰ ਅਦਬ ਨਾਲ ਆਖਣ ਲੱਗਾ-ਅੱਲਾ ਵਾਲਿਓ! ਮੇਰੇ ਤੇ ਆ ਬਣੀ ਹੈ, ਮੇਰੇ ਹੀ ਸ਼ਰੀਕ ਭਰਾ ਮੇਰੇ ਵਿਰੁੱਧ ਖੜੇ ਹੋ ਗਏ ਹਨ। ਸੁਲਹ ਦੀ ਗਲ ਬਾਤ ਦੀ ਪੇਸ਼ ਨਹੀਂ ਗਈ। ਅਖੀਰ ਮੈਂ ਹੁਣ ਜੁਧ ਕਰਨ ਚਲਿਆ ਹਾਂ; ਓਹ ਮੈਥੋਂ ਤਕੜੇ ਹਨ ਪਰ ਮੈਥੋਂ ਟਾਕਰੇ ਬਿਨ ਰਿਹਾ ਨਹੀ ਜਾ ਸਕਦਾ। ਮੇਰੇ ਹੱਕ ਵਿਚ ਦੁਆ ਕਰੋ ਕਿ ਮੇਰੀ ਜੀਤ ਹੋਵੇ। ਭਾਈ ਹਰੀ ਸਿੰਘ ਜੀ ਬੋਲੇ— ਸਰਦਾਰ ਜੀਓ, ਜਿੱਤ ਕੇ ਆਕੇ ਹਿੰਦੂ, ਮੁਸਲਮਾਨ, ਸਿੱਖ ਵਿਚ ਹਕ ਨਿਆਂ ਟੋਰੋਗੇ? ਪੱਖਵਾਦ ਨਹੀਂ ਕਰੋਗੇ? ਖ਼ੁਦਾਵੰਦ ਕਰੀਮ ਦਾ ਭੈ ਮੰਨੋਗੇ? ਜੇ ਜਬਰੀ ਕੋਈ ਨਾ ਕਰੋਗੇ ਤਾਂ ਜੀਤ ਤੁਸ਼ਾਂ ਦੀ ਹੋਵੇਗੀ। ਰੱਬ ਨਿਆਂ ਤੇ ਸੱਚ, ਪਜਾਰ ਤੇ ਹਮਦਰਦੀ ਦਾ ਦੋਸਤ ਹੈ, ਉਸ ਅੱਗੇ ਅਸੀਂ ਅਰਜ਼ਦਾਸ਼ਤ ਤਾਂ ਹੀ ਕਰ ਸਕਦੇ ਹਾਂ ਜੇ ਤੁਸੀਂ ਹੱਕ ਨਿਆਂ ਤੇ ਟੁਰੋ ਤੇ ਵੈਰ ਵਿਰੋਧ ਪੱਖਵਾਦ ਨਾ ਕਰੋ। ਸਰਦਾਰ ਨੇ ਝੁਕ ਕੇ ਸਲਾਮ ਕੀਤੀ ਤੇ ਕਸਮ ਖਾਕੇ ਇਕਰਾਰ ਕੀਤਾ ਕਿ ਜੋ ਆਪ ਦਾ ਫੁਰਮਾਨ ਹੈ ਮੈਂ ਉਸ ਤੋਂ ਦਿਲੋਂ ਜਾਨੋ ਕਾਰਬੰਦ ਹੋਵਾਂਗਾ। ਫਕੀਰਾਂ ਦੀ ਦੁਆ ਲੈਕੇ ਵਧੇ ਦਿਲ ਨਾਲ ਬਲੋਚ ਜਾ ਲੜਿਆ। ਰੱਬ ਨੇ ਮੇਹਰ ਕੀਤੀ ਜੀਤ ਉਸਦੀ ਹੋ ਗਈ, ਤਾਂ ਓਹ ਉਸੇ ਰਸਤੇ ਮੁੜਿਆ ਤੇ ਸੰਤਾਂ ਪਾਸ ਆ ਗਿਆ। ਘੋੜੇ ਤੋਂ ਉਤਰਕੇ ਸਾਧਾਰਨ ਜੇਹੀ ਵਿਛੀ ਫੂੜੀ ਤੇ ਫੇਰ ਆ ਬੈਠਾ। ਦੁਇ ਹੱਥ ਜੋੜਕੇ ਝੁਕਕੇ ਸਲਾਮ ਕੀਤੀ ਤੇ ਆਖਣ ਲੱਗਾ— ਆਪ ਦੀ ਦੁਆਇ ਖ਼ੈਰ ਨਾਲ ਅੱਲਾ ਨੇ ਮੇਰੀ ਜੀਤ ਕੀਤੀ ਹੈ। ਮੈਂ ਆਪ ਦਾ ਅਹਿਸਾਨਵੰਦ ਹਾਂ, ਜੋ ਹੁਕਮ ਦਿੱਤਾ ਨੇ ਦਿਲੋਂ ਜਾਨੋਂ ਕਰਾਂਗਾ, ਪਰ ਮੇਰੀ ਇਕ ਅਰਜ਼ ਹੋਰ ਮੰਨੋ: ਇਸ ਕੋਝੇ ਥਾਂ ਉਤੇ ਨਾ ਬੈਠੋ। ਸ਼ਹਿਰ ਵਿਚ ਚੱਲੋ, ਸੁਹਣੀ ਇਕ ਹਵੇਲੀ ਆਪ ਦੀ ਨਜ਼ਰ ਕਰਦਾ ਹਾਂ, ਉਸ ਵਿਚ ਕਿਆਮ (ਰਹਿਣਾ) ਕਰੋ।

ਤਦ ਮੁਹਕਮ ਸਿੰਘ ਜੀ ਬੋਲੇ— ਭਾਈ ਸਰਦਾਰਾ! ਵੇਖ, ਜਿਸ ਕੋਠੇ ਨੂੰ ਪਰਨਾਲਾ ਨਾ ਹੋਵੇ ਸੋ ਬਰਖਾ ਪੈ ਪੈ ਕੇ ਅੰਤ ਢਹਿ ਜਾਂਦਾ ਹੈ, ਪਰ ਜਿਸ ਨੂੰ ਪਰਨਾਲਾ ਹੁੰਦਾ ਹੈ ਉਹ ਸਲਾਮਤ ਟਿਕਿਆ ਰਹਿੰਦਾ ਹੈ। ਇਸੀ ਤਰ੍ਹਾਂ ਨਗਰੀ ਇਕ ਕੋਠੇ ਸਮਾਨ ਹੈ। ਨਗਰੀ ਵਿਚ ਧਰਮਸਾਲਾ ਇਕ ਪਰਨਾਲਾ ਹੁੰਦਾ ਹੈ ਜਿਥੇ ਸ਼ਹਿਰ ਦੇ ਲੋਕ ਸੁਬਹ ਸਵੇਰੇ ਕੱਠੇ ਹੋਕੇ ਤੇ ਸ਼ਾਮਾਂ ਨੂੰ ਫੇਰ ਜੁੜਕੇ ਆ ਬੈਠਦੇ ਹਨ ਤੇ ਵਾਹਿਗੁਰੂ ਦੀ ਸਿਫਤ ਸਲਾਹ

ਕਰਕੇ ਆਪਣੇ ਤੋਂ ਹੋਏ ਪਾਪਾਂ ਨੂੰ ਰੋੜ੍ਹ ਦੇਂਦੇ ਹੈਨ। ਧਰਮਸਾਲਾ ਵਿਚ ਆਏ ਗਏ ਅਤਿਥੀ ਦੀ ਸੇਵਾ ਹੁੰਦੀ ਹੈ, ਦਵਾ ਦਾਰੂ ਮਿਲਦਾ ਹੈ ਇਸ ਤਰ੍ਹਾਂ ਧਰਮਸਾਲਾ ਵਿਚ ਲੋਕਾਂ ਦੇ ਦੁਖ ਦੂਰ ਹੁੰਦੇ ਹਨ, ਪਰ ਤੇਰੀ ਨਗਰੀ ਧਰਮਸਾਲਾ ਨਹੀਂ ਹੈ। ਤਾਂ ਸਰਦਾਰ ਨੇ ਕਿਹਾ ਆਪ ਜੋ ਹਵੇਲੀ ਪਸੰਦ ਕਰੋ ਲੈ ਲਓ, ਉਸਨੂੰ ਧਰਮਸਾਲਾ ਬਣਾ ਲਓ, ਖੁਦਾਵੰਦ ਦੀ ਬੰਦਗੀ ਕਰੋ ਤੇ ਲੋਕਾਂ ਦਾ ਪਰਚਾ ਪਾਓ ਤੇ ਭਲਾ ਕਰੋ। ਪਰ ਮੁਹਕਮ ਸਿੰਘ ਨੇ ਕਿਹਾ: ਰੱਬ ਸਾਂਈਂ ਨੇ ਸਾਨੂੰ ਏਥੇ ਬਿਠਾ ਦਿਤਾ ਹੈ; ਇਹੋ ਥਾਂ ਚੰਗਾ ਹੈ। ਚੰਗ ਮੰਦ ਕਰਨੇ ਨਾਲ ਥਾਂ ਚੰਗੇ ਮੰਦੇ ਹੋ ਜਾਂਦੇ ਹਨ। ਪਰਮੇਸ਼ਰ ਦੇ ਭਜਨ ਕਰਕੇ ਇਹ ਕੋਥਰਾ ਥਾਂਉਂ ਹੀ ਸੁਥਰਾ ਤੇ ਧਰਮ ਦਾ ਥਾਂਉਂ ਹੋ ਜਾਏਗਾ। ਸਰਦਾਰ ਨੇ ਫੇਰ ਤਸਲੀਮ ਕੀਤੀ ਤੇ 'ਬਹੁਤ ਖੂਬ ਬਹੁਤ ਖੂਬ' ਆਖਦਾ ਝੁਕ ਕੇ ਤਸਲੀਮਾਤ ਕਰਦਾ ਟੁਰ ਗਿਆ। ਇਸੇ ਥਾਂ ਫੇਰ ਧਰਮਸਾਲਾ ਦਾ ਉਦਮ ਜਾਰੀ ਕਰ ਦਿਤੋ ਸੂ। ਸ਼ਹਿਰ ਦੇ ਹਿੰਦੂ ਲੋਕਾਂ ਦਾ ਭਉ ਦੂਰ ਹੋ ਗਿਆ ਕਿ ਸਰਦਾਰ ਸਾਡਾ ਇਨ੍ਹਾਂ ਗੁਰੂ ਪ੍ਰੇਮੀਆਂ ਅਗੇ ਝੁਕ ਗਿਆ ਹੈ, ਸੋ ਓਥੇ ਸਭ ਸੇਵਾ ਨੂੰ ਆ ਲਗੇ। ਥੋੜੇ ਚਿਰ ਵਿਚ ਹੀ ਧਰਮਸਾਲ ਬਣ ਗਈ। ਪਰ ਇਹ ਧਰਮਸਾਲ ਸਮਾ ਪਾਕੇ ਬ੍ਰਿਧ ਹੋ ਗਈ ਤੱਕਕੇ ਪ੍ਰਸਿਧ ਅਡਣਸ਼ਾਹੀ ਸੰਤ 'ਦੁਖ ਭੰਜਨ' ਜੀ ਨੇ, ਜਿਨ੍ਹਾਂ ਦੀ ਸੇਵਾ ਲਿਖਿਆਂ ਇਕ ਪੋਥੀ ਬਣਦੀ ਹੈ, ਇਸ ਨੂੰ ਨਵੇਂ ਸਿਰੇ ਉਸਾਰਿਆ ਤੇ ਇਹ ਪੰਚੈਤੀ ਧਰਮਸਾਲਾ ਬਣ ਗਈ ਜਿਥੇ ਆਸਾ ਦੀ ਵਾਰ-ਕਥਾ ਕੀਰਤਨ ਦਾ ਬਹੁਤ ਰੰਗਾਂ ਨਾਲ ਸਤਿਸੰਗ ਟੁਰਿਆ ਰਿਹਾ ਤੇ ਅਨੇਕਾਂ ਜੀਵਾਂ ਦਾ ਉਧਾਰ ਹੋਇਆ। ਇਨ੍ਹਾਂ ਗੁਰ ਸਿਖਾਂ ਨੇ ਜੋ ਉਪਦੇਸ਼ ਸਰਦਾਰ ਨੂੰ ਦਿੱਤਾ ਸੀ ਉਸ ਨੇ ਜੀਵਨ ਭਰ ਕਮਾਇਆ ਤੇ ਇਸ ਕਰਕੇ ਲੋਕ ਸੁਖੀ ਹੋਏ ਤੇ ਸਤਿਸੰਗ ਦਾ ਪ੍ਰਚਾਰ ਹੋਰ ਨਿਰਭੈਤਾ ਨਾਲ ਟੁਰਿਆ ਰਿਹਾ। (ਸਾਹੀਵਾਲ ਵਿਚ ਫੇਰ ਹੋਰ ਬੀ ਧਰਮਸਾਲਾ ਬਣੀਆਂ ਤੇ ਸਤਿਸੰਗ ਪ੍ਰਚਾਰ ਬਹੁਤ ਹੁੰਦਾ ਰਿਹਾ। ਹੁਣ ਸ਼ਹਿਰ ਦੀ ਵਸੋਂ ਘਟ ਰਹੀ ਹੈ ਤੇ ਲੋਕੀਂ ਵਪਾਰਾਂ ਦੇ ਪਿਆਰੇ ਮੰਡੀਆਂ ਵਿਚ ਜਾ ਰਹੇ ਹਨ ਤੇ ਘਰ ਕੋਠੇ ਛਡੀ ਜਾ ਰਹੇ ਹਨ)

6.

ਸਾਹੀ ਵਾਲ ਵਿਚ ਸਤਿਸੰਗ ਦਾ ਟਿਕਾਣਾ ਕਾਯਮ ਕਰਕੇ ਤੇ ਉਸ ਟਿਕਾਣੇ ਵਿਚ ਆਕੇ ਕਥਾ ਕੀਰਤਨ ਭਜਨ ਦੇ ਆਨੰਦ ਲੈਣ ਵਾਲੇ ਗੁਰਸਿੱਖ ਪੈਦਾ

ਕਰਕੇ ਉਪਕਾਰੀ ਨਦੀ ਵਾਂਙੂ, ਭਾਈ ਮੁਹਕਮ ਸਿੰਘ ਭਾਈ ਹਰੀ ਸਿੰਘ ਜੀ ਹੋਰ ਪੱਛੋਂ ਨੂੰ ਟੁਰ ਪਏ, ਹੁਕਮ ਜੋ ਸੀ ਕਿ ਪੱਛਮ ਦੇਸ਼ ਵਿਚ ਜਾ ਪ੍ਰਚਾਰ ਕਰੋ। ਆਪ ਜਗਾ ਜਗਾ ਫਿਰਦੇ, ਠਹਿਰਦੇ ਜਿੰਨਾਂ ਕੁ ਬਣ ਪਵੇ ਪ੍ਰਚਾਰ ਕਰਦੇ ਅਫ਼ਗਾਨਿਸਤਾਨ ਜਾ ਨਿਕਲੇ। ਆਪਦੇ ਪ੍ਰਚਾਰ ਦੇ ਹੋਰ ਹਾਲ ਅਜੇ ਮਿਲੇ ਨਹੀਂ ਪਰ ਇਕ ਵਾਰਤਾ ਟੁਰੀ ਆਈ ਹੈ ਜੋ ਸ੍ਰੀ ਮਾਨ ਪਰਮ ਸਤਿਕਾਰਯੋਗ ਸੰਤ ਸ਼ਾਮ ਸਿੰਘ ਜੀ ਨੇ ਬੀ ਆਪਣੇ ਗ੍ਰੰਥ ਵਿਚ ਲਿਖੀ ਹੈ, ਉਹ ਇਸ ਪ੍ਰਕਾਰ ਹੈ:-

ਦੁਇ ਗੁਰੂ ਕੇ ਪਿਆਰੇ ਪੱਕੀ ਲਿਵ ਵਾਲੇ ਗੁਰਮੁਖ ਕਾਬਲ ਤੋਂ ਅਗੇਰੇ ਕਿਸੇ ਟਿਕਾਣੇ ਇਕ ਛੰਭ ਜਿਹੇ ਤੇ ਜਾ ਬੈਠੇ। (ਨਗਰ ਦਾ ਨਾਮ ਨਹੀਂ ਮਿਲ ਸਕਿਆ, ਸੰਤਾਂ ਨੇ ਬੀ ਨਹੀਂ ਲਿਖਿਆ) ਨਗਰ ਏਥੋਂ ਕੋਹ ਕੁ ਭਰ ਦੀ ਵਾਟ ਉਤੇ ਹੈਸੀ। ਆਪ ਜੀ ਇਸ਼ਨਾਨ ਕਰਕੇ ਇਥੇ ਹੀ ਥਾਂ ਸਫਾ ਕਰਕੇ ਆਸਣ ਵਿਛਾਕੇ ਬੈਠ ਗਏ, ਬਾਣੀ ਪੜ੍ਹੀ, ਫਿਰ ਸਮਾਧੀ ਲਗ ਗਈ। ਭਜਨ ਵਿਚ ਲਿਵ ਤੇ ਲਿਵ ਵਿਚ ਅਚਲ ਟਿਕ ਗਏ। ਨਿਰਵਿਕਲਪ ਅਵਸਥਾ ਛਾ ਗਈ। ਇਸ ਤਰ੍ਹਾਂ ਬੈਠੇ ਸਨ ਕਿ ਦੋ ਪਠਾਣ ਸ਼ਸਤ੍ਰਧਾਰੀ ਆ ਨਿਕਲੇ। ਦੂਰੋਂ ਤਾਂ ਕੁਛ ਹੋਰ ਭਰਮ ਪਿਆ ਸਾਨੇ, ਪਰ ਨੇੜੇ ਪਾਕੇ ਡਿੱਠੋਨੇ ਕਿ ਦੁਇ ਹਿੰਦੂ ਹੈਨ। ਫਿਰ ਸਿਆਣ ਕੀਤੀਓ ਨੇ ਕਿ ਇਹ ਤਾਂ ਸਿਖ ਹੈਨ। ਦੀਨੀ ਜੋਸ਼ ਤੇ ਤਅੱਸਬ ਦੀ ਅੱਗ ਭੜਕ ਉਠੀ ਕਿ ਸਾਡੇ ਦੇਸ਼ ਵਿਚ ਪੰਜਾਬੀ, ਫੇਰ ਹਿੰਦੂ ਕਿ ਸਿਖ ਕਾਫਰ ਕਿਥੋਂ ਆ ਗਏ। ਬੜੇ ਤਕੜੇ ਜਾਪਦੇ ਹਨ। ਸਿੱਖਾਂ ਵਿਚ ਦੱਸਦੇ ਹਨ ਕਿ ਜੋਧੇ ਬੀ ਬੜੇ ਸੂਰਮੇ ਹੁੰਦੇ ਹਨ। ਜਾਗ ਪਏ ਤਾਂ ਲੜਾਈ ਹੋਸੀ, ਫੇਰ ਕੌਣ ਮਰੇ ਕੌਣ ਬਚੇ, ਸੋ ਏਨ੍ਹਾਂ ਨੂੰ ਜਾਗਣ ਤੋਂ ਪਹਿਲਾਂ ਹੀ ਪਾਰ ਕਰੋ। ਐਸ ਵੇਲੇ ਬੇ ਪਤੇ ਹੀ ਮਾਰ ਲੈਣੇ ਸੌਖੇ ਹਨ। ਸੋ ਦੁਇ ਸਲਾਹ ਮਸ਼ਵਰਾ ਕਰਕੇ ਤਲਵਾਰਾਂ ਸੂਤਕੇ ਅੱਗੇ ਵਧੇ, ਜਦ ਪਾਸ ਆਕੇ ਪੈਰ ਜਮਾਕੇ ਟਿਕ ਖੜੋਤੇ, ਦੋਹਾਂ ਨੇ ਦੋਹਾਂ ਉਪਰ ਵਾਰ ਕਰਨੇ ਲਈ ਤਲਵਾਰ ਸੂਤੀ ਤਾਂ ਚਿਤ ਭੈ ਖਾ ਗਿਆ। ਕੋਈ ਅਗੰਮੀ ਡਰ ਛਾ ਗਿਆ। ਭਝੱਕ ਰਹਿ ਗਏ ਤੇ ਤਲਵਾਰ ਦਾ ਵਾਰ ਭਰਿਆ ਹੀ ਰਹਿ ਗਿਆ, ਢੱਠਾ ਨਾ। ਇਹ ਡਰ ਹੋਰ ਵਧਿਆ ਤਾਂ ਕੀ ਦੇਖਦੇ ਹਨ ਕਿ ਹਥ ਅਕੜ ਖਾ ਗਏ ਹਨ ਤੇ ਝੁਕਦੇ ਨਹੀਂ ਤੇ ਤਲਵਾਰਾਂ ਖੜੀਆਂ ਚਮਕ ਰਹੀਆਂ ਹਨ। ਸ੍ਰੀ ਮਾਨ ਸੰਤ ਜੀ ਇਸ ਵੇਲੇ ਦੀ ਉਪਮਾਂ

ਇਉਂ ਲਿਖਦੇ ਹਨ ਕਿ ਮਾਨੋਂ ਸਿਖਾਂ ਦੇ ਯਸ ਦਾ ਝੰਡਾ ਅਕਾਸ਼ ਵਿਚ ਲੁਸ ਲੁਸ ਕਰ ਰਿਹਾ ਹੈ। ਅਥਵਾ ਦੁਰਗਾ ਦੀ ਰਸਨਾ ਰਾਖਸ਼ਾਂ ਦੇ ਹਥੋਂ ਨਿਕਲਕੇ ਬ੍ਰਹਮ ਲੋਕ ਨੂੰ ਉੱਡਣ ਲਗੀ ਹੈ।

ਗੱਲ ਕੀ, ਜਦ ਉਨ੍ਹਾਂ ਦੇ ਹੱਥਾਂ ਦੀ ਅਕੜ ਨਾ ਛੁਟੀ ਤਾਂ ਉਹ ਘਿਘਿਆਏ ਤੇ ਆਪਣੀ ਬੋਲੀ ਵਿਚ ਬੇਨਤੀ ਕਰਨ ਲਗੇ ਕਿ ਹੇ ਖ਼ੁਦਾ ਦੇ ਬੰਦਿਓ, ਸਾਡੀ ਤਕਸੀਰ ਮਾਫ ਕਰੋ, ਪਰ ਉਨ੍ਹਾਂ ਦੀ ਸਮਾਧੀ ਫੇਰ ਬੀ ਨਹੀਂ ਖੁਲ੍ਹੀ। ਉਸੀ ਤਰ੍ਹਾਂ ਅਡੋਲ ਟਿਕੇ ਰਹੇ ਮਾਨੋਂ ਗਿਰਵਰ ਅਚਲ ਹੋਕੇ ਟਿਕ ਰਿਹਾ ਹੈ। ਫਿਰ ਉਹ ਦੋਵੇਂ ਟੁਰ ਗਏ ਕਿ ਨਗਰ ਚੱਲਕੇ ਮੁੱਲਾਂ ਮੁਲਾਣੇ ਤੋਂ ਕੋਈ ਤਵੀਤ ਧਾਗਾ, ਝਾੜਾ ਫੂਕਾ ਕਰਵਾਕੇ ਹਥ ਹਿਠਾਹਾਂ ਕਰੀਏ। ਅਪਣੇ ਮਨ ਦਾ ਖਾਧਾ ਭੈ ਅਪਣੇ ਪਾਪ ਦਾ ਆਪ ਨੂੰ ਪਿਆ ਡਰ ਤੇ ਉਸ ਦਾ ਅਸਰ ਅਪਣੇ ਆਤਮਾ ਵਿਚ ਉਨ੍ਹਾਂ ਨੂੰ ਦੰਡਿਤ ਕਰ ਗਿਆ। 'ਰਾਮ ਕੀ ਬਲਾਇ ਮਾਰੇ! ਤੇਰੇ ਮਾਰਬੇ ਕੋ ਤੇਰੋ ਪਾਪ ਮਹਾਂਬਲੀ ਹੈ'। ਗੱਲ ਕੀ, ਬਾਹਾਂ ਦੀ ਅਕੜ ਨਾ ਛੁੱਟੀ ਤੇ ਗੱਲ ਸਾਰੇ ਨਗਰ ਵਿਚ ਫੈਲ ਗਈ ਤਦ ਸ਼ਹਿਰ ਦਾ ਸਰਦਾਰ ਤੇ ਹੋਰ ਮਹਾਜਨ ਲੋਕ ਹਿੰਦੂ ਮੁਸਲਿਮ ਓਥੇ ਦੇਖਣ ਆਏ ਕਿ ਕੌਣ ਐਸੇ ਪੁਰਖ ਹਨ ਜਿਨ੍ਹਾਂ ਉਤੇ ਵਾਰ ਕਰਨੇ ਦਾ ਇਹ ਫਲ ਲੱਗਾ ਹੈ। ਜਦ ਸਾਰੇ ਆਏ ਤਾਂ ਆਪ ਉਸੀ ਤਰ੍ਹਾਂ ਅਹਿਲ ਅਡੋਲ ਜੁੜੇ ਬੈਠੇ ਸਨ। ਆਇਆਂ ਦਾ ਖੜਾਕ ਤੇ ਕੁਛ ਬੋਲ ਚਾਲ ਦਾ ਅਵਾਜ਼ਾ ਸੁਣ ਕੇ ਬੀ ਨੈਣ ਨਹੀਂ ਖੁੱਲ੍ਹੇ। ਕਿਸੇ ਨੇ ਮੱਥਾ ਟੇਕਿਆ, ਕਿਸੇ ਨੇ ਸਲਾਮ ਕੀਤੀ, ਕਿਸੇ ਸਿਰ ਝੁਕਾਇਆ ਤੇ ਮਿਲਵੀਂ ਅਵਾਜ਼ ਆਈ ਧੰਨ ਹੋ ਦਾਤਾ ਲੋਕੋ! ਮੇਹਰਵਾਨ ਹੋਵੋ। ਪਰ ਉਨ੍ਹਾਂ ਦੇ ਨੈਣ ਫੇਰ ਬੀ ਨਾ ਖੁਲ੍ਹੇ। ਫਿਰ ਇਕ ਨੇ ਅੱਗੇ ਵਧਕੇ ਅਰਜ਼ ਕੀਤੀ ਦਾਤਾ ਲੋਕੋ, ਆਪ ਨੂੰ ਛੇੜਨਾ ਭਲਾ ਨਹੀਂ, ਪਰ ਸਾਰੇ ਨਗਰ ਵਾਸੀ ਤੇ ਸਰਦਾਰ ਦਰਸ਼ਨ ਨੂੰ ਹਾਜ਼ਰ ਹੋਏ ਹਨ, ਮਿਹਰਬਾਨੀ ਕਰਕੇ ਦਰਸ਼ਨ ਦਿਓ। ਇਸ ਤਰ੍ਹਾਂ ਦੀ ਅਰਦਾਸ ਦੇ ਕੁਛ ਦੇਰ ਮਗਰੋਂ, ਦੋਹਾਂ ਸਿੰਘਾਂ ਦੇ ਮੁਖਾਰਬਿੰਦ ਤੋਂ 'ਵਾਹਿਗੁਰੂ' ਦੀ ਮਿੱਠੀ ਅਵਾਜ਼ ਆਈ, ਫੇਰ ਦੁਇ ਹੱਥ ਉਠਕੇ ਨੈਣਾਂ ਦੇ ਸਾਹਮਣੇ ਆਏ ਤੇ ਕਮਲ ਵਰਗੇ ਨੈਣ ਖੁੱਲ੍ਹ ਪਏ। ਸ਼ੁਕਰ ਸ਼ੁਕਰ ਕਰਦੇ ਚੁਫੇਰੇ ਤੱਕੇ ਤੇ ਬੋਲੇ ਆਓ, ਜੀ ਆਇਆਂ ਨੂੰ! ਆਓ ਬੈਠੋ, ਫੇਰ ਸਾਰੇ ਬੈਠ ਗਏ। ਸਰਦਾਰ ਅੱਗੇ ਹੋਕੇ ਆਪ ਦੇ ਨੇੜੇ ਆ ਬੈਠਾ ਤੇ ਆਖਣ ਲੱਗਾ-ਸਾਈਂ ਦੇ ਪਿਆਰਿਓ, ਆਪ

ਜੀ ਅਪਣੇ ਰੱਬ ਨਾਲ ਜੁੜੇ ਬੈਠੇ ਸਾਓ, ਇਨ੍ਹਾਂ ਮੂਰਖਾਂ ਨੇ ਕਾਫਰ ਸਮਝਕੇ ਤਲਵਾਰਾਂ ਧੂਈਆਂ। ਇਨ੍ਹਾਂ ਨੂੰ ਪਤਾ ਨਹੀਂ ਕਿ ਫਕੀਰ ਅੱਲਾ ਦੀ ਜ਼ਾਤ ਵਾਲੇ ਹੁੰਦੇ ਹਨ। ਉਨ੍ਹਾਂ ਦਾ ਦੀਨ ਧਰਮ ਅੱਲਾ ਹੁੰਦਾ ਹੈ। ਉਨ੍ਹਾਂ ਪਰ ਹੱਥ ਕੌਣ ਚੁੱਕ ਸਕੇ, ਜੋ ਚੁੱਕੇ ਸੋ ਆਪਣੇ ਤੇ ਸਹੇ। ਮੂਰਖ ਲੋਕ ਦੀਨ ਨੂੰ ਬਦਨਾਮ ਕਰਦੇ ਹਨ, ਅਪਣੀ 'ਹਉਂ ਹਵਸ' ਨੂੰ ਦੀਨ ਕਹਿਕੇ ਗੁਨਾਹਗਾਰੀਆਂ ਕਰਦੇ ਹਨ, ਪਰ ਦਾਤਾ ਲੋਕੋ, ਹੁਣ ਇਨ੍ਹਾਂ ਨੂੰ ਸਮਝ ਆ ਗਈ ਹੈ, ਆਪ ਮਿਹਰਬਾਨਗੀ ਕਰੋ, ਇਨ੍ਹਾਂ ਦੇ ਹੱਕ ਵਿਚ ਦੁਆ ਕਰੋ ਕਿ ਜਿਸ ਅੱਲਾ ਨੇ ਇਨ੍ਹਾਂ ਨੂੰ ਸਜ਼ਾ ਦਿਤੀ ਹੈ ਉਹ ਮਗ਼ਫ਼ਰਿਤ ਕਰੇ ਹਾਂ ਬਖਸ਼ਸ਼ ਕਰੇ ਭੁੱਲਿਆਂ ਉਤੇ। ਫਕੀਰਾਂ ਦੀ ਦੁਆ ਰੱਦਬਲਾ ਹੁੰਦੀ ਹੈ। ਫਕੀਰ ਅੱਲਾ ਵਾਂਙੂ ਨਿਰਵੈਰ ਹੁੰਦੇ ਹਨ, ਆਪ ਦੀ ਜ਼ਾਤ ਅੱਲਾ ਵਾਲੀ ਹੈ, ਮਿਹਰ ਕਰ ਦਿਓ। ਤਦ ਹਰੀ ਸਿੰਘ ਜੀ ਬੋਲੇ ਉਨ੍ਹਾਂ ਦੀ ਬੋਲੀ ਵਿਚ- ਸੁਣ ਸਰਦਾਰਾ! ਅੱਲਾ ਇਕੋ ਹੈ ਸਾਰੇ ਜਹਾਨ ਦਾ ਮਾਲਕ, ਉਹੋ ਖ਼ੁਦਾ ਹੈ, ਉਹੋ ਰਾਮ ਹੈ, ਉਹੋ ਵਾਹਿਗੁਰੂ ਹੈ। ਉਹ ਪਜਾਰ ਹੈ, ਉਸਦੀ ਜ਼ਾਤ ਹੀ ਪ੍ਰੇਮ ਹੈ। ਅਵਤਾਰ ਪਿਕੰਬਰ ਸਭ ਉਸਦੇ ਹਨ। ਉਹ ਸਾਰੇ ਪ੍ਰੇਮ ਦੇ ਦੂਤ ਹਨ। ਵੈਰ ਵਿਰੋਧ ਨਾ ਅੱਲਾ ਵਿਚ ਹੈ ਨਾ ਅੱਲਾ ਦੇ ਘੱਲੇ ਵਿਚ ਹੋ ਸਕਦਾ ਹੈ। ਜਿਨ੍ਹਾਂ ਮੁਰੀਦਾਂ ਦੇ ਵਿਚ ਵੈਰ ਵਿਰੋਧ ਨਫਰਤ ਕੀਨਾ, ਡਾਹ, ਕਤਲ ਵਸਦੇ ਹੋਣ, ਉਹ ਨਾ ਰਾਮ ਦੇ ਹਨ, ਨਾ ਕਿਸੇ ਹੀ ਰਸੂਲ ਨਬੀ ਦੇ ਹਨ ਤੇ ਨਾ ਕਿਸੇ ਅਵਤਾਰ ਦੇ। ਉਹਨਾਂ ਵਿਚ ਸ਼ੈਤਾਨੀ ਖ਼ਸਲਤਾਂ ਕੰਮ ਕਰ ਰਹੀਆਂ ਹਨ। ਅੱਲਾ, ਰਾਮ, ਵਾਹਿਗੁਰੂ ਵਾਲੀਆਂ ਖਸਲਤਾਂ ਹਨ- ਪ੍ਰੇਮ, ਹਮਦਰਦੀ, ਦਇਆ। ਸੋ ਸਰਦਾਰਾ ਜੇ ਤੂੰ ਚਾਹੁੰਦਾ ਹੈਂ ਕਿ ਇਹਨਾਂ ਦੇ ਹੱਕ ਵਿਚ ਅਸੀਂ ਦੁਆ ਕਰੀਏ ਤਾਂ ਇਨਾਂ ਮੈਲੇ ਦਿਲ ਵਾਲਿਆਂ ਦੀ ਦੇਹ ਨੂੰ ਅਰੋਗ ਕਰਨ ਤੋਂ ਪਹਿਲਾਂ ਇਹਨਾਂ ਦਾ ਮਨ ਰਾਜ਼ੀ ਕਰਨਾ ਲੋੜੀਏ, ਜਿਥੇ ਨਫਰਤ ਤੇ ਕੀਨੇ ਦੀ ਮੈਲ ਵਸ ਰਹੀ ਹੈ। ਏਹ ਪ੍ਰਣ ਕਰਨ ਕਿ ਅਗੋਂ ਨੂੰ ਸਰਬ ਜੀਆਂ ਤੇ ਮਿਹਰਾਮਤ ਦਾ ਸਬਕ ਪੜ੍ਹਨ ਗੇ, ਦੀਨ ਧਰਮ ਦੇ ਫਰਕ ਕਰਕੇ ਕਿਸੇ ਨੂੰ ਮਾਰਨ ਵੱਢਣਗੇ ਨਹੀਂ। ਰੱਬ ਪ੍ਰੇਮ ਹੈ ਤੇ ਏਹ ਪ੍ਰੇਮ ਵਰਤਣਗੇ। ਇਸ ਦੇ ਨਾਲ ਤੂੰ ਸਰਦਾਰ ਹੈਂ, ਤੇਰੇ ਨਾਲ ਸ਼ਹਿਰ ਦੇ ਵੱਡਕੇ ਹਨ ਸਭ ਇਕਰਾਰ ਕਰੋ ਕਿ ਤੁਸੀਂ ਪਜਾਰ ਵਰਤੋਗੇ। ਹਿੰਦੂ ਮੁਸਲਮਾਨ ਰਲ ਵਰਤੋਗੇ। ਰੱਬ ਨੂੰ ਦੋਹਾਂ ਦਾ ਪਿਤਾ ਸਮਝੋਗੇ।

ਮੁਸਲਮਾਨ ਕਿਸੇ ਨੂੰ ਕਾਫਰ ਨਾ ਆਖਣ। ਹਿੰਦੂ ਕਿਸੇ ਨੂੰ ਮਲੇਛ ਨਾ ਕਹਿਣ। ਕਰਮ ਹਨ ਜੋ ਕਾਫਰ ਤੇ ਮਲੇਛ ਬਨਾਉਂਦੇ ਹਨ। ਜਾਤ ਜਨਮ ਤੋਂ ਕੋਈ ਕਾਫ਼ਰ ਨਹੀਂ, ਕੋਈ ਮਲੇਛ ਨਹੀਂ। ਜੋ ਅੱਲਾ ਦੀ ਇਬਾਦੱਤ ਕਰੇਗਾ ਉਹੋ ਧਰਮੀ ਹੈ, ਉਹੋ ਦੀਨਦਾਰ ਹੈ; ਜੋ ਦੁਖੀਆਂ ਦੀ ਦਾਰੀ ਕਰੇਗਾ ਉਹੋ ਅੱਲਾ ਦਾ ਪਿਆਰਾ ਹੋਵੇਗਾ।

ਇਹ ਸੁਣਕੇ ਸਭ ਨੇ ਤਸਲੀਮ ਕੀਤੀ ਤੇ ਲਿਖਿਆ ਹੈ ਕਿ ਇਹ ਗੱਲ ਉਨ੍ਹਾਂ ਨੇ ਲਿਖ ਬੀ ਦਿੱਤੀ। ਤਦ ਉਹਨਾਂ ਨੇ ਅਰਦਾਸ ਕੀਤੀ ਤੇ ਦੋਹਾਂ ਦੇ ਮੋਢਿਆਂ ਤੇ ਹਥ ਫੇਰਿਆ; ਇਉਂ ਓਹ ਰਾਜ਼ੀ ਹੋ ਗਏ। ਇਹ ਦੋਵੇਂ ਪਹਿਲੇ ਮੁਰੀਦ ਹੋਏ। ਫਿਰ ਸਰਦਾਰ ਨੇ ਕਿਹਾ ਕਿ ਨਗਰ ਵਿਚ ਚੱਲੋ ਤਾਂ ਮੁਹਕਮ ਸਿੰਘ ਨੇ ਕਿਹਾ ਜੀ ਅਸੀਂ ਏਥੇ ਚੰਗੇ ਹਾਂ, ਜੇ ਨਗਰ ਚਲਣਾ ਹੈ ਤਾਂ ਧਰਮਸਾਲ ਪੁਆ ਦਿਓ ਜਿਥੇ ਕਥਾ ਕੀਰਤਨ ਦਾ ਪਰਚਾਰ ਬਣੇ ਤੇ ਨਗਰੀ ਦੇ ਲੋਕ ਸੁਖੀ ਹੋਣ ਤੇ 'ਪਜਾਰ ਧਰਮ' ਦਾ ਪ੍ਰਚਾਰ ਹੋਵੇ। ਸੋ ਓਥੇ ਧਰਮਸਾਲਾ ਬਣੀ, ਕਥਾ ਕੀਰ੍ਤਨ ਦੀ ਰਹੁ ਰੀਤਿ ਟੁਰੀ। ਆਏ ਗਏ ਦੀ ਸੇਵਾ ਹੋਣ ਲੱਗੀ। ਕੋਈ ਕਿਸੇ ਨੂੰ ਨਾਂ ਦੁਖਾਵੇ। ਇਤਨਾ ਐਸ਼੍ਰਰਜ ਹੋ ਗਿਆ ਮਾਨੋ ਸਾਰੇ ਦਾਸ ਹੋ ਗਏ। ਪਰ ਜਦ ਉਨ੍ਹਾਂ ਨੇ ਡਿੱਠਾ ਕਿ ਇਹ ਕਾਰਜ ਹੋ ਗਿਆ ਹੈ, ਤਾਂ ਗੁਰੂ ਵਾਕ ਅਨੁਸਾਰ- 'ਮਮਤਾ ਜਾਲ ਤੇ ਰਹੈ ਉਦਾਸਾ॥ ਪ੍ਰਣਵਤਿ ਨਾਨਕ ਹਮ ਤਾਕੇ ਦਾਸਾ॥' (ਬਿਲਾ:ਮ:1, ਪੰ: 840) ਆਪ ਉਥੋਂ ਵੀ ਟੁਰ ਪਏ।

ਸੰਤ ਜੀ ਮਹਾਰਾਜ ਲਿਖਦੇ ਹਨ ਕਿ ਇਸ ਪ੍ਰਕਾਰ ਅਨੇਕਾਂ ਥਾਵਾਂ ਤੇ ਵਿਚਰਦੇ ਟਿਕਦੇ ਗੁਰਸਿਖੀ ਦਾ ਪ੍ਰਚਾਰ ਕਰਦੇ ਨਾਮ ਤੇ ਪ੍ਰੇਮ ਦਾ ਸੋਹਿਲਾ ਸੁਣਾਉਂਦੇ ਫੇਰ ਦੇਸ਼ ਨੂੰ ਮੁੜ ਆਏ।

— ਇਹ ਲੇਖ ਖਾਲਸਾ ਸਮਾਚਾਰ ਜਿਲਦ 74, ਅੰਕ 8, 4 ਜਨਵਰੀ 1973 ਦੇ ਮੁਖ ਲੇਖ ਦੇ ਰੂਪ ਵਿਚ ਪ੍ਰਕਾਸ਼ਤ ਹੋਇਆ ਸੀ।

-0-

## ਗੀਤ

### ਨਿਜਾਨੰਦ ਆਰਾਮ

ਸ੍ਰੀ ਹਜ਼ੂਰ ਸਾਹਿਬ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਚਖੰਡੀ ਦਰਬਾਰ ਹੈ, ਜਿਥੇ ਆਪ ਜੀ ਜੋਤੀ ਜੋਤ ਸਮਾਏ ਸਨ। ਇਸ ਪਾਵਨ ਟਿਕਾਣੇ ਦੇ ਦਰਸ਼ਨ ਸਮੇਂ ਲੇਖਕ ਨੂੰ ਜੋ ਪ੍ਰੇਮ ਭਾਵ ਪ੍ਰਾਪਤ ਹੋਏ, ਉਹ ਇਸ ਗੀਤ ਵਿਚ ਅੰਕਿਤ ਹਨ:-

ਟੇਕ- ਪ੍ਰੀਤਮ ਮੇਰੇ ਸੋਇ ਰਹੇ ਆਰਾਮ!
ਬਜਾਲੀ ਬਰਸ ਜੋਧਨੀਂ ਬੀਤੇ ਹੁਣ ਕਰ ਰਹੇ ਅਰਾਮ!
'ਵਿਚ ਆਰਾਮ ਟਿਕੇ ਦੇ ਦਰਸ਼ਨ' ਕਰਨੇ ਆਈਆਂ, ਰਾਮ!
ਫੁਰਨੇ! ਫੁਰ ਨਾ, ਸ਼ੋਰ ਤੇਰਾ ਮਤ ਕਰ ਦੇ ਬੇਆਰਾਮ।
ਸਹਜੇ ਸਹਜੇ, ਦੂਰੋਂ ਦੂਰੋਂ, ਕਰ ਲੈ ਮਨ! ਪਰਣਾਮ।

ਧੂੜੀ ਚਰਨ ਲਗੀ ਲਗ ਮਸਤਕ
ਕਰ ਗਈ ਮਨ ਨਿਸ਼ਕਾਮ,
ਮਨੋਂ ਕਾਮਨਾ ਪੂਰਨ ਹੋ ਗਈ
ਤੱਕ ਕੇ ਵਿਚ ਆਰਾਮ।

ਬੇਆਰਾਮ ਕਰਨ ਨਹੀਂ ਆਈ
ਆਈ ਲੈਣ ਆਰਾਮ,
ਵਿਚ ਆਰਾਮ ਦੇਖਕੇ ਠਰ ਗਈ
ਮਿਲ ਗਿਆ ਮੈਂ ਆਰਾਮ।
ਟਿਕੇ ਰਹੋ ਵਿਚ ਨਿਜਾਨੰਦ ਹੋ ਨਿਜ ਸਰੂਪ ਬਿਸਰਾਮ,
ਪਰ ਸੁਗੰਧਿ ਤੁਧ ਨਿਜਾਨੰਦ ਦੀ ਫੈਲ ਰਹੀ ਅਭਿਰਾਮ;
ਮਸਤੀ ਕਿਤੇ ਸਰੂਰ ਮਿਲ ਰਹੇ ਲਗ ਰਹੀ ਝੂਮਾਂ ਝਾਮ।

ਚੰਦਨ ਗੀਧਿ ਟਿਕੀ ਜਿਉਂ ਤਰੁ ਵਿਚ ਫੈਲ ਰਹੀ ਦੂਰਾਮ,
ਮੇਘ ਟਿਕੇ ਅਪਣੇ ਘਰ ਗਗਨੀਂ ਛਾ ਰਹੀ ਸੀਤਲ ਛਾਮ,
ਨਿਜ ਆਨੰਦ ਮਗਨ ਮੈਂ ਪ੍ਰੀਤਮ ਇਉਂ ਕਰ ਰਹੇ ਆਰਾਮ।
ਪ੍ਰੀਤਮ ਮੇਰੇ ਸੋਇ ਰਹੇ ਆਰਾਮ।

ਇਸ ਗੀਤ ਦੇ ਗਾਉਣ ਦੇ ਸੁਰ ਤਾਲ:-
ਰਾਗ-ਆਸਾ। ਤਾਲ ਤੇ ਗਤ- ਤਲਵਾੜਾ।
ਮਾਤ੍ਰਾ-8। ਲਯ-ਧੀਮੀ। 'ਅ' ਦਾ ਘਰ-ਆਰਾਮ ਪਰ ਹੈ।
ਸੁਰ ਖਾਸ- ਸਾ ਰੇ ਗਾ ਮਾ ਪਾ ਧਾ ਨੀ

ਨੋਟ— ਇਹ ਗੀਤ ਕੰਬਦੀ ਕਲਾਈ (ਭਾਗ-1) ਵਿਚ ਗੀਤ ਨੰ: 128 ਤੇ ਵੀ ਹੈ। ਜਦੋਂ ਸਤਿਕਾਰਯੋਗ ਲੇਖਕ ਜੀ ਸ੍ਰੀ ਹਜ਼ੂਰ ਸਾਹਿਬ ਦਰਸ਼ਨਾਂ ਲਈ ਗਏ ਤਾਂ ਪਹਿਲਾ ਵਡਾ ਦਰਵਾਜ਼ਾ ਲੰਘ ਕੇ ਜਦੋਂ ਗੁਰਦਵਾਰਾ ਸਾਹਿਬ ਜੀ ਨਜ਼ਰ ਆਏ ਤਾਂ ਉਥੇ ਵੇਹੜੇ ਵਿਚ ਭੁੰਜੇ ਹੀ ਬੈਠ ਗਏ ਤੇ ਸਮਾਧੀ ਲਗ ਗਈ। ਸਮਾਧੀ ਖੁਲ੍ਹਣ ਤੇ ਇਹ ਗੀਤ ਕਲਮਬੰਦ ਹੋਇਆ।

## 10. ਸੌਂਧਰਾਂ ਵਾਲਾ ਪੁਰਬ

ਨਵਾਬ ਸਰਹਿੰਦ ਦਾ "ਇੱਸ਼ਰਤ ਕਦਹ" ਇਕ ਅਚਰਜ ਬਾਗ ਅਪਨੇ ਸਮੇਂ ਦਾ ਸੀ, ਜਿਸਦਾ ਸਰੂਪ ਸਰਹਿੰਦ ਦੇ ਖੋਲਿਆਂ ਵਿਚ ਲੋਪ ਹੋ ਰਿਹਾ ਹੈ। ਅਜ ਜਿਥੇ ਠੀਕਰੀਆਂ ਤੇ ਇਟਾਂ ਦੇ ਕੰਕਰਾਂ ਦੇ ਸਿਵਾ ਕੁਝ ਨਹੀਂ ਲਭਦਾ ਉਥੇ ਕਦੇ ਬਾਰਾਂ ਦਰੀਆਂ, ਸੰਖ ਮਰਮਰ ਦੇ ਤਖਤ, ਫੁਹਾਰਿਆਂ ਦੇ ਤਲਾਉ, ਝਰਨੇ, ਸਰੂਆਂ ਦੀਆਂ ਕਤਾਰਾਂ, ਸੁੰਦਰ ਰਵਸ਼ਾਂ, ਅਨੂਪਮ ਕਿਆਰੀਆਂ, ਫੁਲਦਾਰ ਬੂਟੇ ਫਲਦਾਰ ਪੇੜ ਤੇ ਸੁਗੰਧੀ ਵਾਲੀ ਸੰਘਣੀ ਛਾਯਾ ਦੇ ਬ੍ਰਿਛ ਲਹ ਲਹ ਕਰਦੇ ਹੁੰਦੇ ਸਨ। ਇਸ ਬਾਗ ਵਿਚ ਸੁਖ ਸੁਆਦ ਤੇ ਮੌਜ ਦਾ ਕੀ ਸਾਮਾਨ ਸੀ ਜੋ ਕਠਾ ਨਹੀਂ ਕਰ ਰਖਿਆ ਸੀ। ਪਰ ਇਹ ਸਾਰਾ ਸਾਮਾਨ ਸਰੀਰ ਦੇ ਸੁਆਦਾਂ ਦਾ ਵਧਾਉਣ ਵਾਲਾ ਸੀ। ਬਾਗ ਦੀ ਕੋਈ ਸ਼ੈ ਇਸ ਖਯਾਲ ਨਾਲ ਨਹੀਂ ਬਨਾਈ ਗਈ ਸੀ ਕਿ ਜਿਸਤੋਂ ਕੁਝ ਆਤਮਾ ਨੂੰ ਬੀ ਆਨੰਦ ਹੋਵੇ। ਪਰ ਬੰਦਾ ਭਾਵੇਂ ਉਸ ਸਿਰਜਨਹਾਰ ਦੀ ਸਾਜਨਾ ਨੂੰ ਕਿਤਨਾ ਹੀ ਬਿਗਾੜੇ, ਉਸਨੂੰ ਕਿਤਨਾ ਹੀ ਅਯੋਗ ਵਰਤੇ, ਪਰ ਕਾਦਰ ਦੇ ਮਨਤੱਵ ਨੂੰ ਬਦਲ ਨਹੀਂ ਸਕਦਾ। ਜਦ ਰਾਤ ਨੂੰ ਰਾਗ ਰੰਗ ਸੁਨਕੇ ਨਵਾਬ ਅਪਨੇ ਨੌਕਰਾਂ ਬੇਗਮਾਂ ਬਾਂਦੀਆਂ ਸਣੇ ਮਹਲੀਂ ਚਲਾ ਜਾਵੇ, ਉਹੋ ਬਾਗ ਏਕਾਂਤ, ਚੁਪ ਸਰੂਪ ਨਜ਼ਰ ਆਵੇ ਜਿਕੂ ਕਿਸੇ ਨੇ ਤਪੋ ਭੂਮੀ ਬਨਾਈ ਹੈ।

ਇਕ ਹੋਰ ਤਮਾਸ਼ਾ ਇਹ ਵਰਤਿਆ ਕਿ ਬਾਗ ਦਾ ਵਡਾ ਬਾਗਬਾਨ ਜਿਸਨੂੰ ਚੌਧਰੀ ਦਾ ਖਿਤਾਬ ਸੀ ਕੁਝ ਪਰਮੇਸੁਰ ਦੇ ਭੈ ਵਾਲਾ ਹੋ ਗਿਆ। ਉਹ ਜਦ ਕਦੇ ਅਧੀ ਰਾਤ ਦੇ ਮਗਰੋਂ ਉਠਕੇ ਬਾਗ ਵੇਖੇ ਤਦ ਕੁਦਰਤ ਦਾ ਸ਼ਾਂਤ ਸਹਮ ਤੇ ਸੁਹਾਉ ਵਾਲਾ ਅਸਰ ਉਸਦੇ ਮਨ ਨੂੰ ਗੁਛਾ ਮੁਛਾ ਜਿਹਾ ਕਰ ਦੇਵੇ। ਇਸ ਵਿਚੋਂ ਕੁਝ ਰਸ ਆਵੇ ਕੁਝ ਮੌਤ ਦਾ ਭੈ ਖੜਾ

ਹੋ ਜਾਵੇ। ਇਸ ਅਸਰ ਨੇ ਫਕੀਰਾਂ ਦੀ ਖੋਜ ਵਿਚ ਪਾਇਆ। ਬਾਗ ਵਿਚ ਇਕਲਵੰਜੇ ਅਪਨਾ ਮਕਾਨ ਸੀ ਜਿਸਨੂੰ ਸਫੀਲ ਦੇ ਵਿਚੋਂ ਇਕ ਵਖਰਾ ਰਸਤਾ ਬੀ ਸੀ, ਇਸ ਕਰਕੇ ਪਰਾਹੁਣਿਆਂ ਦੀ ਆਵਾਜਾਈ ਵਿਚ ਪੈਹਰੇਦਾਰਾਂ ਦੀ ਕੋਈ ਰੋਕ ਟੋਕ ਨਹੀਂ ਸੀ। ਆਦਮੀ ਪੁਰਾਣ ਤੇ ਨੇਕ ਹੋਣ ਕਰਕੇ ਐਨਾਂ ਇਤਬਾਰੀ ਸੀ ਕਿ ਬੇਗਮਾਂ ਵਿਚ ਆਉਣ ਜਾਣ ਦੀ ਖੁਲ੍ਹ ਰਖਦਾ ਸੀ। ਫਕੀਰਾਂ ਦੀ ਆਵਾ ਜਾਈ ਨੇ ਇਸ ਮਾਲੀ 'ਘੁਲੂਸ਼ਾਹ' ਉਪਰ ਕੁਛ ਸੂਫੀ ਮਤ ਦੀ ਰੰਗਣ ਚਾੜ੍ਹਨੀ ਸ਼ੁਰੂ ਕੀਤੀ। ਮੁਸਲਮਾਨੀ ਤਅੱਸਬ ਤਾਂ ਪੈਹਲੇ ਹੀ ਘਟ ਸੀ, ਕੁਝ ਉਸਦੀ ਵਹੁਟੀ "ਮਹਤਾਬੋ" ਦੀ ਸੰਗਤ ਨੇ ਘਟਾ ਦਿਤਾ ਸੀ। ਕਿਉਂ ਜੋ ਇਹ ਬੀਬੀ ਫਕੀਰ ਬੁਧੂ ਸ਼ਾਹ ਦੇ ਇਕ ਚੇਲੇ ਦੀ ਲੜਕੀ ਸੀ, ਅਰ ਪਿਤਾ ਦੇ ਘਰੋਂ ਕੁਝ ਨਰਮੀ ਦਇਆ ਤੇ ਪਰਮੇਸੁਰ ਅਰਾਧਣ ਦੇ ਖਯਾਲ ਲੈਕੇ ਆਈ ਸੀ। ਹੁਣ ਘੁਲੂ ਸ਼ਾਹ ਨੂੰ ਆਪ ਫਕੀਰਾਂ ਦੇ ਪਾਸ ਰਖਣ ਦਾ ਠਰਕ ਪੈ ਗਿਆ। ਫਕੀਰਾਂ ਵਿਚ ਇਸ ਬਾਗ ਦੀ ਅੰਮ੍ਰਿਤ ਵੇਲੇ ਦੀ ਏਕਾਂਤ ਤੇ ਮੌਜ ਦੀ ਚਰਚਾ ਫੈਲ ਗਈ। ਇਸ ਕਰਕੇ ਚੰਗੀਆਂ ਚੰਗੀਆਂ ਸੂਰਤਾਂ ਆਉਣ ਲਗ ਪਈਆਂ। ਐਥੋਂ ਤਾਈਂ ਕਿ ਹਿੰਦੂ ਵੇਦਾਂਤੀ ਬੀ ਆਦਰ ਪਾਉਣ ਲਗ ਗਏ। ਅਰ ਘੁਲੂ ਪੁਰ ਬੀ ਇਹ ਰੰਗਣ ਚੜ੍ਹਨ ਲਗੀ ਕਿ ਹਰ ਬ੍ਰਿਛ ਪਤੇ ਨੂੰ ਰਬ ਸਮਝੇ। ਉਹ ਸੋਚੇ ਤਾਂ ਸਹੀ ਕਿ ਇਹ ਸਭ ਰਬ ਹੈ ਪਰ ਜੀ ਵਿਚ ਘਟੇ ਨਾ ਦਲੀਲ ਤੇ ਅਕਲ ਕਈ ਵੇਰ ਵੇਦਾਂਤ ਦੀਆਂ ਯੁਕਤੀਆਂ ਅਗੇ ਸਿਰ ਝੁਕਾ ਦੇਵੇ ਪਰ ਦਿਲ ਵਿਚ ਠੰਢ ਨਾ ਪਵੇ ਅਰ ਨਾ ਇਕ ਟੋਆ ਜਿਹਾ ਕਦੇ ਭਰਦਾ ਨਜ਼ਰ ਆਵੇ।

ਇਕ ਦਿਨ ਬੁਧੂ ਸ਼ਾਹ ਹੀ ਆਪ ਕੇਵਲ ਇਕ ਦੋ ਚੇਲਿਆਂ ਨਾਲ ਮਸਤਾਨੇ ਭੇਖ ਵਿਚ ਉਥੇ ਆ ਉਤਰੇ, ਜਾਂ ਅੰਮ੍ਰਿਤ ਵੇਲਾ ਹੋਇਆ ਤਾਂ ਬੁਧੂ ਸ਼ਾਹ ਉਠਕੇ ਬਾਗ ਵਿਚ ਜਾ ਬੈਠਾ। ਬੜੀ ਮਧੁਰ ਸੁਰ ਨਾਲ ਕੁਛ ਪੜ੍ਹਿਆ। ਜਾਂ ਘੁਲੂ ਉਠਕੇ ਮਗਰ ਗਿਆ ਤਾਂ ਬੁਧੂ ਸ਼ਾਹ ਏਹ ਪੜ੍ਹ ਰਿਹਾ ਸੀ:-

**ਲਾਖ ਉਲਾਹਨੇ ਮੋਹਿ ਹਰਿ ਜਬ ਲਗੁ ਨਹਿ ਮਿਲੈ ਰਾਮ।**
**ਮਿਲਨ ਕਉ ਕਰਉ ਉਪਾਵ ਕਿਛੁ ਹਮਾਰਾ ਨਹ ਚਲੈ ਰਾਮ।**
**ਚਲ ਚਿਤ ਬਿਤ ਅਨਿਤ ਪ੍ਰਿਅ ਬਿਨ ਕਵਨ ਬਿਧੀ ਨ ਧੀਜੀਐ।**

**ਖਾਨ ਪਾਨ ਸੀਗਾਰ ਬਿਰਥੇ ਹਰਿ ਕੰਤ ਬਿਨ ਕਿਉ ਜੀਜੀਐ।**
**ਆਸਾ ਪਿਆਸੀ ਰੈਨਿ ਦਿਨੀਅਰੁ ਰਹਿ ਨ ਸਕੀਐ ਇਕ ਤਿਲੈ॥**
**ਨਾਨਕ ਪਇ ਅੰਪੈ ਸੰਤ ਦਾਸੀ ਤਉ ਪ੍ਰਸਾਦਿ ਮੇਰਾ ਪਿਰ ਮਿਲੈ॥੨॥**

ਖਬਰੇ ਇਨਾਂ ਤੁਕਾਂ ਵਿਚ ਕੀਹ ਜਾਦੂ ਸੀ ਘੁਲੂ ਤਾਂ ਸ਼ਹੀਦ ਹੋਕੇ ਢਹਿ ਪਿਆ। ਜਦੋਂ ਫਕੀਰ ਜੀ ਉਠੇ ਤਦ ਮਗਰ ਮਗਰ ਘਰ ਆਯਾ ਅਰ ਕਹਿਣ ਲਗਾ 'ਸਾਈਂ ਜੀ! ਮੈਂ ਅਤਿ ਦੁਖੀ ਹਾਂ, ਕੁਝ ਮਿਹਰ ਕਰੋ। ਮੈਨੂੰ ਫਕੀਰਾਂ ਦੀ ਸੁਹਬੱਤ ਕਰਦਿਆਂ ਅਠ ਵਰ੍ਹੇ ਲੰਘ ਚਲੇ ਹਨ, ਮੈਂ ਇਹ ਸਿਖਜਾ ਬੀ ਹੈ ਕਿ ਮੈਂ ਹੀ ਰਬ ਹਾਂ। ਪਰ ਅਜ ਜੋ ਕਲਾਮ ਤੁਸਾਂ ਪੜ੍ਹੀ ਉਸਨੇ ਮੇਰਾ ਕਲੇਜਾ ਚੀਰ ਸਿਟਿਆ ਹੈ। ਮੈਨੂੰ ਭੈ ਪੈ ਰਿਹਾ ਹੈ ਜੋ ਮੈਂ ਕਾਫਰ ਹਾਂ। ਮੇਰੇ ਨੈਣ ਭਰ ਭਰ ਆਉਂਦੇ ਹਨ।'

ਬੁਧੂ ਸ਼ਾਹ— ਸਾਈਂ ਦੇ ਪਜਾਰੇ "ਮੈਂ ਰਬ ਹਾਂ" ਏਹ ਕੁਫਰ ਹੈ। ਰੱਬ ਇਕ ਹੈ! ਤੂੰ ਦੂਸਰਾ ਹੈਂ। ਦੋ ਰੱਬ ਨਹੀਂ ਹੋ ਸਕਦੇ। ਹਾਂ ਪਜਾਰੇ ਤੂੰ ਰੱਬ ਨਾਲ ਐਉਂ ਜੁੜ ਸਕਦਾ ਹੈਂ ਜਿਕੂੰ ਤੂੰ ਬੂਟਿਆਂ ਨਾਲ ਪੇਉਂਦਾਂ ਜੋੜਦਾ ਹੈਂ, ਉਸ ਰਸਤੇ ਲਗੇਂ ਤਾਂ ਜਰੂਰ ਸੁਖ ਪਾਵੇਂ॥

ਘੁਲੂ— ਲਿੱਲਾ (ਰੱਬ ਦੇ ਵਾਸਤੇ) ਮੈਨੂੰ ਉਸ ਰਸਤੇ ਪਾਓ॥

ਬੁਧੂ ਸ਼ਾਹ- ਭਾਈ ਮੈਨੂੰ ਜਾਪਦਾ ਹੈ ਕਿ ਤੇਰੇ ਜੋਗੀ ਦਾਤ ਮਾਖੋਵਾਲ ਅਨੰਦਪੁਰ ਵਿਚ ਹੈ, ਜਿਥੇ ਖੁਦਾ ਦਾ ਨੂਰ ਪਰਗਟ ਹੋਇਆ ਸੰਸਾਰ ਨੂੰ ਤਾਰ ਰਿਹਾ ਹੈ, ਜਿਸਦੀ ਬਾਣੀ ਮੈਂ ਪੜ੍ਹਦਾ ਸਾਂ ਤੇ ਤੂੰ ਸੱਟ ਖਾਧੀ ਹੈ। ਜੇ ਸਰਬ ਸੁਖਾਂ ਸੁਖ ਲੋੜਦਾ ਹੈਂ ਤਾਂ ਉਸ ਹਜੂਰੀ ਵਿਚ ਹਾਜ਼ਰ ਹੋ। ਉਸ ਮੁਹੱਬਤ ਦੇ ਜ਼ਹੂਰ, ਉਸ ਨੂਰ ਦੇ ਪ੍ਰਕਾਸ਼ ਨੂੰ ਮਿਲ॥

ਬੁਧੂਸ਼ਾਹ ਦਾ ਇਹ ਕਹਿੰਦੇ ਗਲਾ ਰੁਕ ਗਿਆ ਪ੍ਰੇਮ ਨਾਲ ਕੰਠ ਗਦ ਗਦ ਹੋ ਗਿਆ। ਬੇਵਸੇ ਹੋਏ ਨੇ ਉਹ ਗੁਰੂ ਕੀ ਮਹਿਮਾ ਕੀਤੀ ਕਿ ਘੁਲੂ ਤੇ ਮਤਾਬ ਦੀਆਂ ਅਖਾਂ ਅਗੇ ਉਹ ਤੇਜਮਈ ਪ੍ਰੇਮ ਪੰਜ ਸੁਰਤ ਫਿਰ ਗਈ। ਅਰ ਅਗੰਮ ਦਾ ਪ੍ਰੇਮ ਉਸ ਸੂਰਤ ਨਾਲ ਫੁਟ ਪਿਆ। ਬੁਧੂ ਸ਼ਾਹ ਤਾਂ ਵਿਦਾ ਹੋ ਗਏ ਤੇ ਘੁਲੂ ਸ਼ਾਹ ਲਗੇ ਪ੍ਰੇਮ ਵਿਚ ਘੁਲਨ। ਅਠਾਂ ਵਰ੍ਹਿਆਂ ਵਿਚ ਕੋਈ ਬੂਟਾ ਬ੍ਰਿਛ ਰਬ ਨਾ ਹੋ ਭਾਸਿਆ, ਪਰ ਅਜ ਤਾਂ ਜਿਧਰ ਨਜਰ ਕਰਦੇ ਹਾਂ, ਉਹ ਪਜਾਰੀ ਸੂਰਤ ਅਖਾਂ ਅਗੇ ਬਲਕਾਰ ਮਾਰ ਜਾਂਦੀ ਹੈ। ਇਕ ਸ਼ਬਦ ਬੁਧੂ ਸ਼ਾਹ ਫਾਰਸੀ ਵਿਚ ਲਿਖਕੇ ਦੇ ਗਏ:-

**ਸਤਿਗੁਰ ਆਇਓ ਸਰਣਿ ਤੁਹਾਰੀ॥**
**ਮਿਲੈ ਸੂਖ ਨਾਮ ਹਰਿ ਸੋਭਾ ਚਿੰਤਾ ਲਾਹਿ ਹਮਾਰੀ॥੧॥ਰਹਾਉ॥**
**ਅਵਰ ਨ ਸੂਝੈ ਦੂਜੀ ਠਾਹਰ ਹਾਰਿ ਪਰਿਓ ਤਉ ਦੁਆਰੀ॥**
**ਲੇਖਾ ਛੋਡਿ ਅਲੇਖੈ ਛੂਟਹ ਹਮ ਨਿਰਗੁਣ ਲੇਹੁ ਉਬਾਰੀ।**
**ਸਦ ਬਖਸਿੰਦ ਸਦਾ ਮਿਹਰਵਾਨਾ ਸਭਨਾ ਦੇਇ ਅਧਾਰੀ।**
**ਨਾਨਕ ਦਾਸ ਸੰਤ ਪਾਛੈ ਪਰਿਓ ਰਾਖਿ ਲੇਹੁ ਇਹ ਬਾਰੀ॥੨॥**

ਇਹ ਸ਼ਬਦ ਵਹੁਟੀ ਗਭਰੂ ਦੇ ਕੰਠ ਹੋ ਗਿਆ ਕੰਠ ਕੀ ਹਿਰਦਾ ਵਿੰਨ ਗਿਆ ਹੈ। ਅਠ ਪੈਹਰ ਇਸੇ ਦਾ ਜਾਪ ਹੈ। ਅਠ ਪੈਹਰ ਦਰਸ਼ਨ ਦੀ ਸੱਧਰ ਹੈ। ਅਠ ਪਹਿਰ ਦਰਸ਼ਨ ਦੀ ਆਸ ਦਾ ਵੈਰਾਗ ਹੈ, ਪਰ ਮੁਸ਼ਕਲ ਹੈ ਇਹ, ਕਿ ਨੌਕਰੀ ਨਵਾਬ ਦੀ ਹੈ, ਜਿਸ ਦੀ ਗੁਰੂ ਸਾਹਿਬਾਂ ਨਾਲ ਅਤਿ ਦੁਸ਼ਮਨੀ ਹੈ। ਜੇ ਪਤਾ ਲਗ ਜਾਏ ਤਾਂ ਜਿੰਦ ਜਾਏ, ਜੇ ਛੁਟੀ ਲੈਕੇ ਜਾਏ ਤੇ ਮੁੜ ਆਯਾਂ ਥਹੁ ਲਗੇ ਤਦ ਘਾਣ ਬੱਚਾ ਪੀੜਿਆ ਜਾਏ। ਜੇ ਚੋਰੀ ਚਲਾ ਜਾਏ ਤੇ ਮੁੜ ਨਾ ਆਵੇ ਤਦ ਮਗਰੋਂ ਸਾਰੇ ਪ੍ਰਵਾਰ ਪਰ ਅੱਨਜਾਈ ਨਵਾਬ ਦਾ ਕੈਹਰ ਟੁਟ ਪਵੇ। ਪਰ ਉਧਰ ਇਹ ਭੈ ਹੈ ਕਿ "ਮੌਤ" ਰੂਪੀ ਨਵਾਬ ਪਤਾ ਨਹੀਂ ਕਦ ਆ ਜਾਵੇ, ਜੇ ਦਰਸਨੋਂ ਮੁਹਰੇ ਆ ਜਾਏ ਤਦ ਕਿਸ ਤੜਫਨੀ ਵਿਚ ਕਿਸ ਲਾਲਸਾ ਵਿਚ ਸਿਕਦੇ ਤੇ ਤਰਸਦੇ ਹੀ ਤੁਰ ਜਾਣਾ ਪਵੇ। ਇਸ ਦਸ਼ਾ ਵਿਚ ਦਿਨ ਗੁਜ਼ਰਦੇ ਹਨ। ਜੇ ਕਦੇ ਸਿਖ ਦੀ ਸੂਰਤ ਦਿਸਦੀ ਹੈ ਤਦ ਦਿਲ ਵਿਚੋਂ ਬਿਜਲੀ ਦਾ ਇਕ ਝਲਕਾਰ ਲੰਘ ਜਾਂਦਾ ਹੈ ਕਿ ਇਸ ਸੂਰਤ ਉਸ ਪਜਾਰੇ ਦੀ ਮੂਰਤ ਉਤਾਰੀ ਹੋਈ ਹੈ। ਬੇਵਸਾ ਸਿਰ ਨੀਉਂਦਾ ਹੈ। ਕਈ ਵੇਰ ਚੋਰੀ ਘਰ ਲਿਆ ਕੇ ਰਖਦਾ ਹੈ, ਸੇਵਾ ਕਰਦਾ ਹੈ, ਅਰ ਬਾਣੀ ਸੁਣਦਾ ਹੈ। ਜਉਂ ਜਉਂ ਬਾਣੀ ਸੁਣਦਾ ਹੈ ਤਿਉਂ ਤਿਉਂ ਭੌਰੇ ਵਾਂਗੂ ਹੋਰ ਵਿੰਨਿਆ ਜਾਂਦਾ ਹੈ। 'ਮਹਤਾਬ' ਨੇ ਕਈ ਸ਼ਬਦ ਕੰਠ ਕਰ ਲਏ, ਰਾਤ ਨੂੰ ਅਚਰਜ਼ ਮਨੋਹਰ ਸੁਰ ਨਾਲ ਗਾਉਂਦੀ ਹੈ। ਕਦੇ ਕਦੇ ਅੰਮਰਤ ਵੇਲੇ ਬਾਗ ਵਿਚ ਉਸਦੀ ਮਿਠੀ, ਸੁਰ ਐਸ ਤਰ੍ਹਾਂ ਗੂੰਜਦੀ ਹੈ ਕਿ ਆਪ ਮੁਹਾਰੀ ਸੁਣਨ ਵਾਲੇ ਦੀ ਸੁਰਤ ਜੁੜਦੀ ਜਾਏ ਸ੍ਰੀ ਗੁਰੂ ਦੇ ਦਰਸ਼ਨਾਂ ਦੀ ਸਿਕ ਨੇ ਸੰਗਤ ਨਾਲ ਪਿਆਰ ਪਾ ਦਿਤਾ ਹੈ। ਸਿਖੀ ਨਾਮ ਸੁਣਕੇ ਕਲੇਜਾ ਠਰ ਜਾਂਦਾ ਹੈ, ਵਾਹ ਲਗਦੇ ਸਿਖ ਨੂੰ ਘਰ ਲਿਆਕੇ ਸੇਵਾ ਜ਼ਰੂਰ ਹੀ ਕੀਤੀ ਜਾਂਦੀ ਹੈ। ਸਿਖਾਂ ਵਿਚ ਬੀ ਇਸਦੀ ਚਰਚਾ ਹੋ ਤੁਰੀ। ਜਿਸ ਸ਼ਹਿਰ ਵਿਚ

ਸਿਖਾਂ ਨੂੰ ਕਈ ਕਲੇਸ਼ ਵਾਪਰਦੇ ਸੇ ਇਕ ਪਰੇਮੀ ਦੀ ਠਾਹਰ ਬਨ ਗਈ। ਘੁਲੂ ਨੂੰ ਪਤਾ ਸੀ ਕਿ ਇਸ ਸ਼ਹਿਰ ਵਿਚ ਜੇ ਕੋਈ ਮੁਸਲਮਾਨ ਸਿਖ ਪਰ ਧਕਾ ਕਰੇ ਤਾਂ ਦਾਦ ਫਰਯਾਦ ਨਹੀਂ ਹੁੰਦੀ। ਇਸ ਕਰਕੇ ਉਹ ਸਿਖਾਂ ਦੀ ਰੱਖਿਆ ਅਰ ਸਹਾਯਤਾ ਗੁਪਤ ਤਰੀਕਆਂ ਨਾਲ ਕਰਦਾ ਹੈ। ਜਦ ਕੋਈ ਸਿਖ ਉਸ ਪਰ ਪ੍ਰਸੰਨ ਹੋਕੇ ਫਿਦਾ ਹੋਣ ਲਗਦਾ ਤਦ ਮੀਆਂ ਬੀਬੀ ਗਲ ਵਿਚ ਪਲਾ ਪਾਕੇ ਵੈਰਾਗਵਾਨ ਹੋਏ ਉਸ ਦੇ ਅਗੇ ਹਥ ਜੋੜਕੇ ਖਲੋ ਜਾਂਦੇ ਤੇ ਬਿਨੈ ਕਰਦੇ ਹਨ 'ਹੇ ਗੁਰੂ ਸੁਆਰੇ ਅਸੀਸ ਦੇਹ ਜੁ ਇਨ੍ਹਾਂ ਨੇਤ੍ਰਾਂ ਨੂੰ ਉਸ ਸਚੇ ਨੂਰ ਦਾ ਦੀਦਾਰ ਹੋਵੇ॥'

ਬਾਗ ਦੀ ਪੂਰਬ ਓਰ ਤਾਂ ਘੁਲੂ ਦਾ ਨਿਕਾ ਜਿਹਾ ਘਰ ਸੀ ਤੇ ਪੱਛਮੀ ਸਫੀਲ ਨਾਲ ਪਾਤਸ਼ਾਹੀ ਮਹਲ ਸੀ ਜਿਸ ਵਿਚੋਂ ਬਾਗ ਨੂੰ ਕਈ ਰਸਤੇ ਸੇ। ਨਵਾਬ ਦੀ ਪਿਆਰੀ ਬੇਗਮ "ਜ਼ੈਨਾ" ਦੇ ਕਮਰੇ ਐਨ ਬਾਗ ਦੀ ਸਫੀਲ ਦੇ ਉਪਰ ਸਨ। ਨਵਾਬ ਤਾਂ ਅਕਸਰ ਸ਼ਰਾਬੀ ਹੋਕੇ ਅਧੀ ਰਾਤ ਤੋਂ ਮਗਰੋਂ ਬੇ ਸੁਧ ਹੋ ਜਾਂਦਾ ਸੀ ਪਰ ਜ਼ੈਨਾ ਕਈ ਵੇਰ ਤੜਕੇ ਉਠ ਖੜੋਂਦੀ ਸੀ। ਅਰ ਕਦੇ ਕਦੇ ਮਹਤਾਬ ਦੀ ਪਿਆਰੀ ਸੁਰ ਉਸ ਦੇ ਕੰਨੀਂ ਪੈ ਜਾਯਾ ਕਰਦੀ ਸੀ। ਉਂਵ ਭੀ ਮਹਤਾਬ ਦਾ ਉਸ ਪਾਸ ਆਉਣ ਜਾਣ ਸੀ। ਪਰ ਹੁਣ ਕੁਝ ਪਿਆਰ ਹੋਰ ਵਧ ਗਿਆ। ਸ਼ੌਕਣਾਂ ਦੇ ਦੁਖ, ਅਪਨੇ ਬਦੋ ਬਦੀ ਮਹਲੀਂ ਪੈਣ ਦੇ ਕੀਰਨੇ ਨਵਾਬ ਦੇ ਸ਼ਰਾਬੀ ਹੋਕੇ ਦੁਖ ਦੇਣੇ ਉਸ ਦੇ ਪਰਜਾ ਨਾਲ ਅਤਯਾਚਾਰ ਦੇ ਦੁਖ ਜੋ ਜ਼ੈਨਾ ਦਾ ਸੀਨਾ ਸਾੜਦੇ ਹੁੰਦੇ ਸੀ ਹੁਣ ਓਹ ਦਰਦ ਮਹਤਾਬ ਨਾਲ ਵੰਡੀਣ ਲਗੇ। ਅਰ ਅੰਤ੍ਰਿਗ ਸਖੀਆਂ ਵਾਙ ਹਿਤ ਹੋ ਗਿਆ। ਇਸ ਦੇ ਦਧੇ ਹੋਏ ਜੀ ਨੂੰ ਕਈ ਵੇਰ ਮਹਤਾਬ ਦਾ ਗੁਰਬਾਣੀ ਦਾ ਉਚਾਰ ਠੰਢ ਪਾਉਂਦਾ।

ਪ੍ਰੇਮ ਲਗਿਆਂ ਅਠ ਮਹੀਨੇ ਲੰਘ ਗਏ, ਰਾਤਾਂ ਠਰਨ ਲਗੀਆਂ, ਮਘਰ ਨੇ ਪੈਰ ਜਮਾ ਲਏ ਸਰਦੀ ਦੇ ਕਾਰਨ ਨਵਾਬ ਦੀਆਂ ਮਜਲਸਾਂ ਮਧਮ ਹੁੰਦੀਆਂ, ਬਸ ਹੋ ਗਈਆਂ। ਹੁਣ ਰੰਗ ਰਲੀਆਂ ਦੇ ਠਾਠ ਰਾਗ, ਸ਼ਰਾਬ ਦੇ ਜਲਸੇ ਮੈਹਲੀਂ ਹੋਣ ਲਗੇ। ਇਸ ਕਰਕੇ ਮਾਲੀ ਮਾਲਣ ਨੂੰ ਸਾਰੀ ਰਾਤ ਬਾਗ ਵਿਹਲਾ ਮਿਲ ਗਿਆ। ਤਾਰਿਆਂ ਦੀ ਪਿਆਰੀ ਪਿਆਰੀ ਠੰਢੀ ਸੁਹਾਵਣੀ ਭਿੰਨੀ ਤੇ ਛਟਕੀ ਹੋਈ ਰਾਤ ਵਿਚ ਡੁੱਬ ਮਾਰਕੇ ਮੀਆਂ ਬੀਬੀ ਬੈਠੇ ਵੈਰਾਗ ਦੇ ਸ਼ਬਦ ਪੜ੍ਹਦੇ ਤੇ ਪ੍ਰਾਰਥਨਾ ਕਰਦੇ ਦੇਖੋ, ਕੁਦਰਤਾਂ, ਕਲਜੁਗ ਲਈ ਰਚੇ ਹੋਏ ਬਾਗ ਵਿਚ ਸਤਜੁਗ ਫੇਰ ਮਾਰਦਾ ਹੈ।

ਬਿਰਹੋਂ ਦੀ ਪੀੜਾ ਹੁਣ ਅਸਹ ਹੋ ਗਈ ਘੁਲੂ ਦਾ ਪ੍ਰੇਮ ਹੁਣ ਕਾਂਗਾਂ ਵਾਂਙੂ ਚੜ੍ਹ ਆਯਾ। ਹੁਣ ਦਿਲ ਕਹਿੰਦਾ ਹੈ ਹੋਇ ਜੋ ਹੋਣਾ ਹੈ ਜਿੰਦ ਕੀ ਚੀਜ ਤੇ ਰੁਜਗਾਰ ਕੀ ਹੈ, ਇਨ੍ਹਾਂ ਤੁਛ ਰਾਗਾਂ ਬਦਲੇ ਪਿਆਰੇ ਦੇ ਦਰਸ਼ਨ ਤੋਂ ਬਾਝ ਸ੍ਵਾਸ ਬਿਰਥਾ ਗਵਾਉਣੇ ਅਪਨਾ ਆਪ ਕੁਹਣਾ ਹੈ। ਚਲੋ ਹੁਣ ਚਲੀਏ। ਇਨਾਂ ਵਿਚਾਰਾਂ ਵਿਚ ਹੀ ਪਤਾ ਲਗ ਗਿਆ ਕਿ ਗੁਰਪੁਰਬ ਸਪਤਮ ਨੇੜੇ ਹੈ। ਅਰ ਇਹ ਇਕ ਐਸਾ ਅਸਚਰਜ ਸਮਾਂ ਹੁੰਦਾ ਹੈ ਕਿ ਜਿਸ ਵੇਲੇ ਪੂਰਾਂ ਦੇ ਪੂਰ ਪਾਰ ਹੋ ਜਾਂਦੇ ਹਨ। ਇਹ ਖਬਰ ਪਾਕੇ ਦੰਪਤੀ ਨੇ ਪਕੀ ਸਲਾਹ ਕਰ ਲਈ। ਦਿਨ ਪਤਝੜ ਦੇ ਹੁੰਦੇ ਹਨ ਮਹੀਨੇ ਕੁ ਦੀ ਛੁਟੀ ਮਿਲ ਗਈ ਤੇ ਤੁਰਨ ਦੀਆਂ ਚੁਪ ਕੀਤੀਆਂ ਤਿਆਰੀਆਂ ਹੋਣ ਲਗੀਆਂ। ਇਕ ਦਿਨ ਸਵੇਰ ਸਾਰ ਮਹਤਾਬ ਜੈਨਾ ਪਾਸ ਸੱਦੀ ਗਈ। ਅਗੇ ਜੈਨਾ ਗੜੇ ਗੜੇ ਦੀ ਹੰਝ ਰੋਵੇ। ਮਹਤਾਬ ਨੇ ਕਿਹਾ ਸੁਆਣੀ ਜੀ ਸੁਖ ਤਾਂ ਹੈ। ਕਹਿਣ ਲਗੀ ਸੁਖ ਕਾਹਦੀ ਔਹ ਦੇਖ। ਇਹ ਕਹਿੰਦੀ ਦੂਜੇ ਕਮਰੇ ਲੈ ਗਈ ਉਥੇ ਕੰਧ ਨਾਲ ਇਕ ਤਖਤਾ ਖੜਾ ਸੀ ਜਿਸ ਪਰ ਇਕ ਜੁਆਨ ਇਸਤ੍ਰੀ ਰੱਸੇ ਨਾਲ ਜਕੜੀ ਹੋਈ ਸੀ। ਹਥਾਂ ਪੈਰਾਂ ਵਿਚ ਡਾਢੇ ਨੀਲ ਪੈ ਰਹੇ ਸਨ। ਅਰ ਚੇਹਰਾ ਸਾਵਾ ਪੂਣੀ ਹੋ ਰਿਹਾ ਸੀ। ਦੋ ਗੋਲੀਆਂ ਪੈਹਰੇ ਖੜੀਆਂ ਸਨ। ਇਸ ਦੀ ਵਿਥਯਾ ਜੈਨਾ ਨੇ ਮਹਤਾਬ ਨੂੰ ਇਹ ਦਸੀ:-

ਸ਼ਹਿਰ ਵਿਚ ਕਲ ਇਕ ਸਿਖ ਵਿਆਹ ਕਰ ਕੇ ਡੋਲਾ ਲਿਆਯਾ ਸੀ। ਕਾਜੀ ਸਾਹਿਬ ਨੇ ਬਜਾਰ ਵਿਚ ਹੀ ਡੋਲਾ ਘੇਰ ਲਿਆ ਅਰ ਖੋਹ ਕੇ ਨਵਾਬ ਸਾਹਿਬ ਪਾਸ ਭੇਜ ਦਿਤਾ। ਨਵਾਬ ਨੇ ਇਸ ਨੂੰ ਮੇਰੇ ਡੇਰੇ ਭੇਜ ਦਿਤਾ। ਜਦ ਆਪ ਰਾਤ ਨੂੰ ਆਏ ਤਦ ਇਸ ਨੂੰ ਸਾਹਮਣੇ ਸੱਦਿਆ, ਗੈਹਣੇ ਕਪੜੇ ਦੇ ਲਾਲਚ ਦਿਤੇ। ਮਿੰਨਤਾਂ ਕੀਤੀਆਂ ਪਰ ਇਸ ਬੰਦੀ ਨੇ ਇਕੋ ਨੰਨੇ ਦੀ ਪੱਟੀ ਪੜ੍ਹੀ। ਫੇਰ ਇਸ ਨੂੰ ਨਵਾਬ ਨੇ ਹਸ ਕੇ ਕਿਹਾ ਐਥੇ ਤੇਰਾ ਕੌਣ ਸਹਾਈ ਹੈ ਜਿਸਦੀ ਹਿੰਮਤ ਤੇ ਹਠ ਕਰ ਰਹੀ ਹੈਂ? ਭੈਣ ਜੀ ਹਿਕੋ ਤਾਂ ਇਹ ਚੁਪ ਸੀ ਹਿਕੇ ਖਬਰੇ ਕਿਸ ਦਰਦਨਾਕ ਅਵਾਜ਼ ਨਾਲ ਬੋਲੀ "ਮੇਰਾ ਸਹਾਈ ਮੇਰੇ ਅੰਗ ਸੰਗ ਹੈ, ਅਰ ਉਹ ਮੈਨੂੰ ਬਚਾਵੇਗਾ।" ਨਵਾਬ ਨੇ ਕਿਹਾ ਕੌਣ ਤੇਰਾ ਸਹਾਈ ਹੈ? ਬੋਲੀ:- 'ਕਲਗੀਧਰ ਮੇਰਾ ਰਾਖਾ ਮੇਰੇ ਨਾਲ ਹੈ। ਜਿਸਨੇ ਜੋਗਾ ਸਿੰਘ ਦਾ ਸਤਧਰਮ ਰਖਿਆ ਸੀ

ਉਹ ਮੈਨੂੰ ਕਿਉਂ ਨ ਬਚਾਵੇਗਾ?' ਕਲਗੀਧਰ ਦਾ ਨਾਂ ਸੁਣ ਕੇ ਰੋਹ ਚੜ੍ਹ ਗਿਆ। ਪਹਿਲੇ ਗੋਲੀਆਂ ਤੋਂ ਮਾਰ ਕੁਟਾਈ, ਬੰਦੀ ਚੂਰ ਹੋ ਗਈ, ਪਰ ਸ਼ੁਕਰ ਸ਼ੁਕਰ ਕਰਦੀ ਰਹੀ, ਫੇਰ ਇਸਨੂੰ ਐਹ ਸਜਾ ਦਿਤੀ ਜੋ ਦੇਖ ਰਹੇ ਹੋ। ਮੈਂ ਬਹੁਤ ਕਿਹਾ ਪਰ ਮੰਨਿਆ ਨਹੀਂ। ਇਹ ਕਹਿ ਗਏ ਹਨ ਕਿ ਇਸਨੂੰ ਅਪਨੀ ਗੋਲੀ ਬਨਾ ਲਓ। ਦਸੋ ਭੈਣ ਜੀ ਕੀ ਕਰਾਂ। ਕੀ ਕਰਾਂ? ਉਸਨੇ ਕਿਹਾ ਤੇ ਮਹਤਾਬ ਵੈਰਾਗ ਦੇ ਵੇਗ ਵਿਚ ਉਠਕੇ ਇਕ ਦਮ ਤਖਤੇ ਦੇ ਪਾਸ ਗਈ ਅਰ ਪਲੋ ਪਲੀ ਵਿਚ ਪੈਹਰੇਦਾਰਾਂ ਦੇ ਹਟਕਦਿਆਂ ਰੱਸੇ ਖੋਲ੍ਹ ਕੇ ਬੀਬੀ ਨੂੰ ਚੁਕ ਕੇ ਗੋਦ ਵਿਚ ਪਾ ਲਿਆ ਤੇ ਕਿਹਾ ਕਿ "ਬੇਗਮ ਸਾਹਿਬ ਆਹ ਕਰੋ" ਐਤਨਾ ਕੀ ਨਿਰਬਲ ਹੋ ਜਾਣ। ਐਸੇ ਦੁਖੀਆਂ ਦਰਦਵੰਦਾਂ ਤੇ ਦਇਆ ਕੀਤਾ ਕਰੋ, ਬੜੀ ਓੜਕ ਅਪਨੀ ਜਾਨ ਹੈ ਨਾ ਚਲੀ ਗਈ ਤਾਂ ਵਾਰੀ ਘੋਲੇ, ਸਾਡੇ ਵਰਗੇ ਲਖਾਂ ਕ੍ਰੋੜਾਂ ਰੋਜ ਮਰਦੇ ਹਨ, ਅਸੀਂ ਮਰ ਗਏ ਤਾਂ ਕੀ ਘਾਟਾ ਪੈ ਜਾਏਗਾ। ਲਓ ਹੁਣ ਇਸਨੂੰ ਮੈਂ ਲੈ ਜਾਂਦੀ ਹਾਂ। ਜੇ ਨੁਵਾਬ ਜੀ ਨੂੰ ਕ੍ਰੋਧ ਆਵੇ ਤਦ ਮੈਂ ਇਸਦੀ ਥਾਂ ਮਰਨ ਨੂੰ ਤਯਾਰ ਹਾਂ। ਇਹ ਕਹਿ ਕੇ ਮਹਤਾਬ ਉਸ ਅਪਨੇ ਪਯਾਰੇ ਗੁਰੂ ਦੇ ਨਮਾ ਪਰ ਸ਼ਹੀਦ ਹੋਣ ਵਾਲੀ ਪਯਾਰੀ ਨੂੰ ਕੁਖ ਦੀ ਜਾਈ ਧੀ ਵਾਂਙੂ ਚੁਕ ਕੇ ਅਪਨੀ ਕੁਟੀਆ ਵਿਚ ਲੈ ਗਈ। ਜਾਕੇ ਪਤੀ ਨੂੰ ਸਾਰਾ ਹਾਲ ਦੱਸਿਆ। ਉਹ ਪਯਾਰੇ ਦੇ ਨਾਮ ਤੋਂ ਵਿਕ ਚੁਕਾ ਹੋਇਆ ਸਿਖ ਉਸ ਸਿਦਕ ਦੀ ਜਗਵੇਦੀ ਪੁਰ ਕੁਰਬਾਨ ਹੋ ਰਹੀ ਪੁਤ੍ਰੀ ਨੂੰ ਦੇਖਕੇ ਗਦ ਗਦ ਹੋ ਗਿਆ, ਉਸੇ ਵੇਲੇ ਉਸਦੇ ਬਦਨ ਤੇ ਨਰਮ ਮਾਲਸ਼ ਕਰਕੇ ਟਕੋਰ ਕੀਤੀ, ਅਰ ਗਰਮ ਕਪੜੇ ਪਹਿਨਾਏ ਤੇ ਗਰਮ ਦੁਧ ਦਾ ਉਪ੍ਰਾਲਾ ਕਰਾਯਾ। ਜਦ ਉਹ ਦੁਲਾਰੀ ਸ਼ੁਕਰ ਕਰਦੀ ਕਰਦੀ ਸੌਂ ਗਈ ਤਦ ਉਸਨੇ ਉਸਦਾ ਘਰ ਲਭਾ। ਅਰ ਉਸਦੇ ਪਤੀ ਨੂੰ ਜੋ ਅਤਿ ਵਯਾਕੁਲ ਹੋ ਰਿਹਾ ਸੀ ਸਾਰੀ ਵਿਥਯਾ ਕਹੀ। ਉਸ ਸਿਖ ਦੀ ਖੁਸ਼ੀ ਤੇ ਉਸਦੇ ਪ੍ਰਵਾਰ ਦੇ ਅਨੰਦ ਦੀ ਕੀਹ ਕਥਾ ਕੀਤੀ ਜਾਵੇ। ਘੁਲੂ ਨੂੰ ਉਹ ਰੰਗ ਦੇਖ ਕੇ ਕੀ ਦਿਸਿਆ ਕਿ ਕਲਗੀਧਰ ਜੀ ਦੀ ਮੋਹਿਨੀ ਮੂਰਤ ਹਸ ਰਹੀ ਹੈ।

ਗੁਲ ਕੀ ਪਰਵਾਰ ਵਿਚ ਥੋੜੀ ਵਿਚਾਰ ਦੇ ਮਗਰੋਂ ਇਹ ਸਲਾਹ ਠਹਿਰੀ ਕਿ ਬਰਖੁਰਦਾਰ ਇਸ ਸ਼ੈਹਰ ਦਾ ਵਾਸ ਛਡਕੇ ਅਨੰਦਪੁਰ ਹੁਣ ਚਲਾ ਜਾਵੇ ਅਰ ਫਲਾਣੇ ਪਿੰਡ ਪਹੁੰਚਕੇ ਬਹਲੀ ਦਾ ਬੰਦੋਬਸਤ ਕਰੇ। ਲੋੜੇ

ਪਹਿਰ ਤੋਂ ਪਹਲਾਂ ਅਸੀਂ ਬੀਬੀ ਨੂੰ ਉਥੇ ਪੁਚਾ ਦਿਆਂਗੇ, ਬਸ ਫੇਰ ਰਾਤੋ ਰਾਤ ਨਿਕਲ ਜਾਓ। ਇਹ ਗੋਂਦ ਗੁੰਦਕੇ ਘੁਲੂ ਘਰ ਆਯਾ ਦੁਪੈਹਰ ਮਗਰੋਂ ਬੀਬੀ ਦੀ ਜਾਗ ਖੁਲ੍ਹੀ, ਸਸ ਜੋ ਤੁਰਕਾਨੀ ਬੁਰਕਾ ਪਾਕੇ ਆਈ ਹੋਈ ਸੀ, ਨੋਂਹ ਦੇ ਵਾਰਨੇ ਗਈ, ਪ੍ਰਸ਼ਾਦ ਛਕਾਯਾ ਅਰ ਉਸੇ ਵੇਲੇ ਬੁਰਕੇ ਪੈਹਨ ਕੇ ਸਸ, ਸਹੁਰਾ, ਨੋਂਹ, ਮਹਤਾਬ ਬਹਲੀ ਦੇ ਅੰਦਰ ਬੈਠੇ ਤੇ ਦਲੇਰ ਘੁਲੂ ਬਾਹਰ ਬੈਠਾ, ਸੂਰਜ ਆਥਨ ਤੋਂ ਪਹਿਲੇ ਟਿਕਾਣੇ ਪਹੁੰਚ ਪਏ। ਉਥੋਂ ਦੋਹਾਂ ਨੂੰ ਅਨੰਦਪੁਰ ਤੋਰਿਆ। ਮੀਆਂ ਬੀਬੀ ਨੇ ਉਸੇ ਤਰਾਂ ਗਲ ਪੱਲਾ ਪਾਕੇ ਇਨ੍ਹਾਂ ਨੂੰ ਬੀ ਕਿਹਾ "ਹੇ ਗੁਰੂ ਪਯਾਰਿਓ ਅਸੀਸ ਦਿਓ ਜੋ ਸੁਆਸ ਪੂਰੇ ਹੋਣ ਤੋਂ ਪਹਿਲੇ ਗੁਰੂ ਕਾ ਦਰਸਨ ਅਸਾਂ ਜੋਗ ਬੀ ਪ੍ਰਾਪਤ ਹੋਵੇ"।

ਉਧਰ ਜ਼ੈਨਾ ਨਾਲੇ ਤਾਂ ਖ਼ੁਸ਼ ਸੀ ਕਿ ਕਿਸੇ ਨੂੰ ਸੁਖ ਮਿਲਿਆ ਨਾਲ ਇਸ ਸੁਖਾਲ ਵਿਚ ਬੀ ਸੀ ਕਿ ਇਕ ਨਵੀਂ ਸੌਂਕਣ ਨਾ ਪਈ ਪਰ ਨਾਲ ਹੀ ਭੈ ਬੀ ਸੀ ਕਿ ਨਵਾਬ ਕੀ ਕਹੇਗਾ ਅਰ ਜੇ ਪਤਾ ਲਗ ਗਿਆ ਤਾਂ ਮਹਤਾਬ ਨਾ ਮਾਰੀ ਜਾਵੇ। ਸੋ ਇਸਨੇ ਆਉਂਦੇ ਸਾਰ ਹੀ ਇਕ ਸ਼ਰਾਬ ਦੀ ਮਹਿੰਮਾ ਕਰਕੇ ਉਸਨੂੰ ਐਸਾ ਗੁਟ ਕੀਤਾ ਕਿ ਰਾਤ ਲੰਘ ਗਈ। ਦੂਏ ਦਿਨ ਨਵਾਬ ਨੂੰ ਕਹਿ ਦਿਤਾ ਕਿ ਉਹ ਤਖਤੇ ਨਾਲ ਹੀ ਮਰ ਗਈ ਸੀ, ਮੈਂ ਬਾਹਰ ਸਿਟਵਾ ਦਿੱਤੀ ਹੈ ਤੇ ਕਾਫਰਾਂ ਦੀ ਜਿੰਦ ਉਦੋਂ ਕੁਝ ਮੁਲ ਨਹੀਂ ਰਖਦੀ ਸੀ।

ਮਾਲੀ ਮਾਲਨ ਹੁਣ ਫੇਰ ਅਪਨੇ ਤੁਰਨ ਨੂੰ ਤਿਆਰ ਹੋਏ, ਅਰ ਬਹੁਤ ਕਾਹਲ ਹੋਏ ਕਿ ਮਤਾਂ ਕੋਈ ਜੈਨਾ ਦੀ ਕਮਜੋਰੀ ਨੂੰ ਸਾਡੇ ਪਰ ਕੈਦ ਨਾ ਆ ਪਵੇ। ਪਰ ਸਿਦਕ ਭਰੋਸੇ ਵਾਲੇ ਹਿਰਦੇ ਕਦੇ ਡੋਲਦੇ ਨਹੀਂ।

ਇੰਨੇ ਨੂੰ ਇਕ ਸਿਖ ਆਯਾ, ਉਸਨੇ ਘੁਲੂ ਨੂੰ ਕਿਹਾ ਸਜਨ ਜੀ, ਦਿੱਲੀ, ਸਹਾਰਨ ਆਦਿਕ ਥਾਵਾਂ ਤੋਂ ਸੰਗਤ ਆ ਰਹੀ ਹੈ, ਏਥੋਂ ਦੀ ਲੰਘੇਗੀ, ਸੁਣਦੇ ਹਾਂ ਜੇ ਏਥੇ ਸਿਖਾਂ ਪਰ ਨਿਰਦਯਤਾ ਹੁੰਦੀ ਹੈ, ਕੋਈ ਉਪਾਉ ਦਸੋ ਜੋ ਸੁਖ ਸਾਂਦ ਨਾਲ ਲੰਘ ਜਾਈਏ। ਘੁਲੂ ਨੇ ਕਿਹਾ ਜੇ ਤਾਂ ਦੋ ਚਾਰ ਸਰੀਰ ਹਨ, ਤਦ ਤਾਂ ਮੈਂ ਲੰਘਾ ਸਕਦਾ ਹਾਂ ਪਰ ਜੇ ਸੰਗਤ ਬਾਹਲੀ ਹੈ ਤਦ ਫਲਾਣੇ ਪਿੰਡੋਂ ਰਸਤਾ ਮੋੜ ਲੈਣ ਅਰ ਐਉਂ ਵਲਾ ਪਾਕੇ ਉਪਰ ਉਪਰ ਲੰਘ ਜਾਣ। ਜਿਦਨ ਉਥੇ ਪਹੁੰਚਣਾ ਹੈ ਮੈਂ ਅਗੇ ਆ ਜਾਵਾਂਗਾ ਅਤੇ ਜੰਗਲ ਦੇ ਰਸਤੇ ਉਤੋਂ ਉਤੋਂ ਲੰਘਾ ਦਿਆਂਗਾ। ਇਹ ਸੁਣਕੇ ਸਿਖ

ਤਾਂ ਵਿਦਾ ਹੋ ਗਿਆ ਤੇ ਘੂਲੂ ਸ਼ਾਹ ਪਰਬੰਧ ਕਰਨ ਲਗਾ, ਕਿ ਵਹੁਟੀ ਨੂੰ ਅਗੇ ਤੋਰ ਦੇਵੇ ਤੇ ਸੰਗਤ ਦੇ ਨਾਲ ਫੇਰ ਵਹੁਟੀ ਨੂੰ ਜਾ ਮਿਲੇ। ਪਰ ਸੂੰਹੀਏ ਬਹੁਤ ਤਕੜੇ ਹੁੰਦੇ ਹਨ ਨਵਾਬ ਦੇ ਪਾਸ ਉਸੇ ਦਿਨ ਖਬਰ ਪਹੁੰਚ ਗਈ ਕਿ ਦਿੱਲੀ ਦੇ ਸਿਖ ਅਨੰਦਪੁਰ ਜਾਂਦੇ ਹਨ, ਉਨਾਂ ਵਿਚ ਦਿੱਲੀ ਦੇ ਪਰਸਿਧ ਜੌਹਰੀ ਤੇ ਗਵੱਯੇ 'ਰਾਧਾਰਤਨ' ਦੀ ਵਹੁਟੀ 'ਤਿਲੋਕ ਬਾਈ' ਹੈ। ਜੋ ਐਸੀ ਚਤੁਰ ਬੀਨਕਾਰ ਹੈ ਕਿ ਦੇਸ ਦੇ ਗਵੱਯੇ ਤੇ ਬਜੱਯੇ ਉਸਨੂੰ ਰਾਗ ਦਾ ਅਵਤਾਰ ਮੰਨਦੇ ਹਨ। ਜੇ ਸਰਕਾਰ ਇਸ ਬੁਲਬੁਲ ਹਜਾਰ ਦਾਸਤਾਨ ਨੂੰ ਕਾਬੂ ਕਰ ਲੈਣ ਤਦ ਰਾਗ ਦੀਆਂ ਮਜਲਸਾਂ ਦਾ ਉਹ ਅਨੰਦ ਹੋਵੇ ਕਿ "ਇਸ਼ਰਤ ਕਦਹ" ਬਾਗੇਅਰਮ (ਸੁਰਗ) ਬਣ ਜਾਵੇ॥

ਇਹ ਸੁਣਕੇ ਕਿ "ਤਿਲੋਕੀ" ਜੈਸੀ ਬੀਨਕਾਰ ਦੇ ਵਸ ਪੈਣ ਦਾ ਸਮਾਂ ਆਯਾ ਹੈ, ਫੌਰਨ ਦੇ ਸੇਸ਼ੁਾਰ ਚੜ੍ਹ ਪਏ, ਸੰਗਤ ਅਜੇ ਓਸ ਟਿਕਾਣੇ ਅਪੜੀ ਬੀ ਨਹੀਂ ਸੀ ਕਿ ਅਚਾਨਕ ਘੇਰਾ ਪੈ ਗਿਆ, ਅਰ ਸਾਰੇ ਫੜੇ ਹੋਏ ਸਰਹਿੰਦ ਪਹੁੰਚੇ। ਘੂਲੂ ਨੂੰ ਬੀ ਖਬਰ ਮਿਲ ਗਈ। ਲਗਾ ਸੋਚਾਂ ਕਰਨ ਕਿ ਕੀਹ ਕਰੇ। ਇਨੇ ਨੂੰ ਮਹਿਲਾਂ ਤੋਂ ਵਹੁਟੀ ਨੂੰ ਸੱਦ ਆ ਗਿਆ। ਮਹਤਾਬ ਜਦ ਜੈਨਾਂ ਦੇ ਪਾਸ ਗਈ ਤਦ ਜ਼ੈਨਾਂ ਨੇ ਦਸਿਆ ਕਿ ਲੈ ਭੈਣ ਹੋਰ ਅਪਦਾ ਆਈ ਹੈ। ਅਗਲੀ ਗਲ ਤਾਂ ਮਸਾਂ ਭੁਲੀ ਭੁਲਾਈ ਸੀ ਹੁਣ ਅਜ ਇਕ ਸੰਗਤ ਦੀ ਸੰਗਤ ਫੜ ਮੰਗਾਈ ਹੈ। ਉਨਾਂ ਵਿਚ ਤਿਲੋਕ ਬਾਈ ਨਾਮੇ ਇਕ ਚਤੁਰ ਬੀਨਕਾਰ ਹੈ ਜਿਸਦਾ 'ਰਾਧਾਰਤਨ' ਗਵੱਯੇ ਨਾਲ ਵਿਅਹ ਹੋਯਾ ਸੀ। ਰਾਧਾਰਤਨ ਤਾਂ ਸੁਰਗਵਾਸ ਹੋ ਚੁਕਾ ਹੈ ਤੇ ਇਹ ਤਾਨਸੈਨ ਨਾਲੋਂ ਬੀ ਸਿਆਣੀ ਪਰ ਚਤੁਰ ਤ੍ਰੀਮਤ ਅਪਨੇ ਬਾਕੀ ਦੇ ਦਿਨ ਸਤਸੰਗ ਵਿਚ ਬਿਤਾਨ ਲਈ ਅਨੰਦਪੁਰ ਚੱਲੀ ਸੀ ਜੋ ਅਜ ਨਵਾਬ ਸਾਹਿਬ ਨੇ ਝੋਪ ਲਈ ਹੈ। ਬਾਕੀ ਸੰਗਤ ਦਾ ਤਾਂ ਵਾਲ ਵਿੰਗਾ ਨਹੀਂ ਕੀਤਾ, ਸਗੋਂ ਸਵਾਰ ਨਾਲ ਜਾਕੇ ਉਸਨੂੰ ਚਾਰ ਮੀਲ ਲੰਘਾ ਆਏ ਹਨ।

ਮਹਤਾਬ— ਇਹ ਕਿਉਂ? ਅਨੋਖੀ ਬਾਤ ਹੈ।

ਬੇਗਮ— ਅਨੋਖੀ ਨਹੀਂ। ਇਹ ਤਿਲੋਕ ਬਾਈ ਬਹੁਤ ਚਤੁਰ ਜਾਪਦੀ ਹੈ। ਜਦ ਸੰਗਤ ਫੜੀ ਆਈ ਤਦ ਇਸਨੂੰ ਪਤਾ ਲਗ ਗਿਆ ਕਿ ਮੇਰੀ ਖਾਤਰ ਸਭ ਫੜੇ ਗਏ ਹਨ। ਇਸਨੇ ਨਵਾਬ ਨੂੰ ਚੋਰੀ ਕਹਾ ਭੇਜਿਆ ਕਿ ਜੇ ਸਾਰੀ ਸੰਗਤ ਨੂੰ ਕੁਛ ਨਾ ਆਖੋ ਤਦ ਮੈਂ ਆਪ ਆ ਜਾਂਦੀ ਹਾਂ

ਤੇ ਜੇ ਮੇਰੇ ਪਿਛੇ ਕਿਸੇ ਇਕ ਸਿਖ ਦਾ ਬੀ ਵਾਲ ਵਿੰਗਾ ਹੋਵੇ ਤਦ ਮੈਂ ਨਹੀਂ ਆਵਾਂਗੀ, ਅਰ ਅਸੀ ਸਾਰੇ ਚੁਪ ਚਾਪ ਬੈਠੇ ਰਹਾਂਗੇ ਅਰ ਜੋ ਜ਼ੁਲਮ ਸਾਡੇ ਪਰ ਹੋਵੇਗਾ ਅਸੀਂ ਸਹਾਰਕੇ ਜਾਨਾਂ ਪਰ ਖੇਡ ਜਾਵਾਂਗੇ। ਇਸ ਪਰ ਨਵਾਬ ਸਾਹਿਬ ਨੇ ਸੰਗਤ ਨੂੰ ਸਹੀ ਸਲਾਮਤ ਤੋਰ ਦਿਤਾ ਪਰ ਫੌਜ ਦੇ ਜੋਰ ਤੇ ਦਸ ਮੀਲ ਅੱਗੇ ਲੰਘ ਆਏ ਹਨ। ਤੇ ਤਿਲੋਕ ਬਾਈ ਨੂੰ ਮੇਰੇ ਪਾਸ ਭੇਜ ਦਿਤਾ ਹੈ। ਹੁਣ ਦੇਖੀਏ ਅਜ ਰਾਤ ਕੀ ਹੁੰਦਾ ਹੈ।

ਮਹਤਾਬ— ਤਿਲੋਕ ਬਾਈ ਨੇ ਸੱਚੇ ਸਿਖਾਂ ਵਾਲੀ ਕੁਰਬਾਨੀ ਕੀਤੀ ਹੈ ਜੋ ਆਪਨੇ ਆਪਨੂੰ ਕਲੇਸ਼ ਵਿਚ ਪਾਕੇ ਸੰਗਤ ਨੂੰ ਬਚਾ ਦਿਤਾ, ਪਰ ਭੈਣ, ਜਦ ਉਸਦੇ ਧਰਮ ਤੇ ਆ ਬਣੇਗੀ ਤਦ ਕੀਹ ਕਰੇਗੀ? ਕੀਹ ਧਰਮ ਵੇਚਕੇ ਸੰਗਤ ਨੂੰ ਬਚਾਏਗੀ? ਇਹ ਕੰਮ ਤਾਂ ਸਿਖ ਨਹੀਂ ਕਰ ਸਕਦੇ।

ਬੇਗਮ— ਮੈਂ ਪੁਛਿਆ ਸੀ। ਤਦ ਕਹਿਣ ਲਗੀ ਕਿ ਮੈਂ ਧਰਮ ਪੁਰ ਕਦੀ ਨਹੀਂ ਖੇਡਾਂਗੀ, ਮੈਂ ਜਾਨ ਪੁਰ ਖੇਡਾਂਗੀ, ਨਵਾਬ ਕੀਹ ਸ਼ੈ ਹੈ, ਸ਼ੈਤਾਨ ਆਪ ਮੇਰੇ ਧਰਮ ਦੀ ਵਾ ਵਲ ਨਹੀਂ ਤਕ ਸਕਦਾ, ਮੇਰੇ ਅੰਦਰ ਕਲਗੀਧਰ ਬਿਰਾਜਦੇ ਹਨ, ਉਹ ਸਦਾ ਅਮਰ ਹਨ, ਮੈਂ ਚਰਨਾਂ ਵਿਚ ਅਮਰ ਹਾਂ। ਸੋ ਇਹ ਸਰੀਰ ਕੀ ਸ਼ੈ ਹੈ, ਬੜੀ ਬਿਪਤਾ ਬਣੂ, ਤਾਂ ਅਖ ਦੇ ਫੋਰ ਵਿਚ ਇਸਦਾ ਕਜ਼ੀਆ ਪਾਰ ਹੋਵੇਗਾ। ਪਰ ਮੇਰਾ ਖਯਾਲ ਹੈ ਜੋ ਨਵਾਬ ਨੇ ਇਸਨੂੰ ਰਾਗ ਪਿਛੇ ਫੜਿਆ ਹੈ। ਰੂਪ ਪਿਛੇ ਨਹੀਂ ਭਾਵੇਂ ਇਸਦੀ ਉਮਰ ਹੁਣ ਚਾਲੀ ਕੁ ਵਰਹੇ ਦੀ ਹੋਵੇਗੀ। ਪਰ ਰੂਪ ਅਜੇ ਬੀ ਪਯਾਰਾ ਲਗਦਾ ਹੈ, ਅਰ ਠਹਿਰੇ ਹੋਏ ਜਲ ਵਾਂਙ ਨਿਰੋਲ ਝਾਲ ਮਾਰਦਾ ਹੈ, ਪਤਾ ਨਹੀਂ ਸ਼ਰਾਬੀ ਹੋਏ ਦੀ ਅਕਲ ਮਾਰੀ ਜਾਵੇ, ਪਰ ਜੋ ਕੁਝ ਪਤਾ ਲਗਾ ਹੈ, ਉਹ ਇਹੋ ਹੈ ਜੋ ਰਾਗ ਸੁਣਨ ਲਈ ਫੜੀ ਹੈ।

ਮਹਤਾਬ— ਕੀ ਮੈਨੂੰ ਦਰਸ਼ਨ ਕਰਾ ਸਕਦੇ ਹੋ?

ਬੇਗਮ— ਹਾਂ, ਆਓ।

ਬੇਗਮ ਉਸਨੂੰ ਬਾਗ ਵਾਲੇ ਦੀਵਾਨਖਾਨੇ ਵਿਚ ਲੈ ਗਈ, ਜਿਥੇ ਉਹ ਬੈਠੀ ਬਾਗ ਵਲ ਤਕ ਰਹੀ ਸੀ। ਮਹਤਾਬ ਨੇ ਜਾਂਦੇ ਹੀ ਸੀਸ ਨਿਵਾਕੇ ਕ੍ਰਿਹਾ ਗੁਰੂ ਸੁਆਰੀ, ਗੁਰੂ ਪਜਾਰੀ, ਗੁਰੂ ਤਾਰੀ ਭੈਣ! ਮੈਂ ਮਹਿਲ ਦੀ ਦਾਸੀ ਨਹੀਂ, ਤੇਰੇ ਚਰਨਾਂ ਵਿਚ ਕੁਝ ਸੇਵਾ ਪੁਛਣ ਨੂੰ ਹਾਜਰ ਹੋਈ ਹਾਂ, ਮੈਂ ਉਹ ਅਭਾਗ ਇਸਤ੍ਰੀ ਹਾਂ ਜਿਸਦੇ ਪਤੀ ਨੇ ਸਾਧ ਸੰਗਤ ਨੂੰ ਕੂਲ

ਉਪ੍ਰਾਲੇ ਰਸਤੇ ਲੰਘਾਉਣਾ ਸੀ। ਸਾਡਾ ਜਨਮ ਨੀਚ ਕੁਲ ਵਿਚ, ਸਾਡੇ ਕਰਮ ਨੀਚ, ਸਾਡੇ ਭਾਗ ਕਿਥੋਂ ਸੇ ਜੋ ਸਾਨੂੰ ਸੇਵਾ ਦੀ ਵਡਜਾਈ ਮਿਲਦੀ। ਹਛਾ! ਸ਼ੁਕਰ ਹੈ ਜੋ ਸੰਗਤ ਸਹੀ ਸਲਾਗਤ ਗਈ। ਪਰ ਹੁਣ ਤੁਹਾਡਾ ਫਿਕਰ ਬਹੁਤ ਦੁਖੀ ਕਰ ਰਿਹਾ ਹੈ।

ਇਹ ਸੁਣਕੇ ਤਿਲੋਕੀ ਬੋਲੀ— ਹੱਛਾ ਤੁਸੀਂ ਭਾਈ ਘੁਲੂ ਦੇ ਘਰੋਂ ਹੋ। ਧੰਨ ਭਾਗ, ਮੈਨੂੰ ਇਸ ਵੇਲੇ ਆਪ ਦੇ ਦਰਸ ਹੋ ਗਏ।

ਮਹਤਾਬ— ਭਾਈ ਅਸੀਂ ਕਿਥੋਂ। ਅਸੀਂ ਤਾਂ ਦਾਸ ਬੀ ਨਹੀਂ।

ਤਿਲੋਕੀ— ਤੁਹਾਡੀ ਸੇਵਾ ਜੋ ਉਸ ਸਿਖ ਦੁਖਯਾਰੀ ਦੀ ਤੁਸਾਂ ਕੀਤੀ ਹੈ, ਤੁਹਾਨੂੰ ਭਾਈ ਬਨਾ ਗਈ ਹੈ। ਅਰ ਸੰਗਤ ਵਿਚ ਹੁਣ ਤੁਹਾਨੂੰ ਭਾਈ ਕਿਹਾ ਜਾਂਦਾ ਹੈ। ਹਛਾ ਭੈਣ ਜੀ! ਤੁਸੀਂ ਮੇਰੇ ਲਈ ਉਦਾਸ ਨਾ ਹੋਵੋ। ਮੈਂ ਰਤਾ ਦੁਖੀ ਨਹੀਂ ਹਾਂ। ਕੈਦ ਹਾਂ। ਪਰ ਜਾਂ ਸਧਰਮ ਛੁਟਾਂਗੀ, ਜਾਂ, ਸਧਰਮ ਉਡ ਜਾਵਾਂਗੀ। ਮੈਨੂੰ ਭੈ ਰਤਾ ਨਹੀਂ ਕਿਉਂਕਿ:-

**ਸ੍ਰੀ ਕਲਗੀਧਰ ਮਨ ਮੋਹਿ ਗਏ,**
**ਮੋਹਿ ਗਏ ਦੁਖ ਖੋਇ ਗਏ।**
**ਧਰਤੀ ਭਾਰ ਉਤਾਰਨ ਕਾਰਨ,**
**ਪਟਨੇ ਪਰਗਟ ਹੋਇ ਗਏ।**
**ਜੋ ਦਰ ਸਤਗੁਰ ਰੂਪ ਅਨੂਪਮ,**
**ਚਿਤਵਨ ਮਾਲ ਪਰੋਇ ਗਏ।**
**ਬਾਲ ਚਰਿਤ੍ਰ ਬਚਿਤ੍ਰ ਸੁਖਦ ਅਤ,**
**ਬੈਠਤ ਕਬਹੂੰ ਖਲੋਇ ਗਏ।**
**ਇਤ ਉਤ ਤੇ ਮੁਸਕਾਵਤ ਆਵਤ,**
**ਦਰਸਤ ਪਾਪ ਪਲੋਇ ਗਏ।**
**ਬਡ ਬਡ ਭਾਗ ਉਨ ਸੰਗ ਸਖਣ ਕੇ,**
**ਸੰਗੀ ਜਿਨ ਪ੍ਰਭ ਹੋਇ ਗਏ।**
**ਸਦ ਬਲਿਹਾਰ ਜਾਉਂ ਤਿਸ ਥਲ ਕੇ,**
**ਰਖ ਜਿਹ ਚਰਨ ਖਲੋਇ ਗਏ।**
**ਕਰ ਪ੍ਰਭ ਧੂਰ ਮੋਹਿ ਤਿਸ ਥਲ ਕੀ,**
**ਬਿਛਰਤ ਬਹੁ ਜੁਗ ਹੋਇ ਗਏ।**

ਇਹ ਪ੍ਰੇਮ ਇਹ ਭਰੋਸਾ ਤੇ ਸਿਦਕ ਦੇਖਕੇ ਮਹਤਾਬ ਨੇ ਸਿਰ ਝੁਕਾਯਾ ਤੇ ਕਿਹਾ ਕਿ ਆਪ ਮੇਰੇ ਨਾਲ ਚਲੋ, ਪ੍ਰਸ਼ਾਦ ਪਾਕੇ ਫੇਰ ਏਥੇ ਆ ਜਾਣਾ।

ਤਿਲੋਕੀ- ਬੀਬੀ ਜੀ! ਮੈਂ ਸ੍ਰਯੰਪਾਕੀ ਹਾਂ, ਆਪ ਪਕਾ ਕੇ ਖਾਂਦੀ ਹਾਂ, ਭਾਵੇਂ ਸਿਖਾਂ ਵਿਚ ਇਹ ਭਰਮ ਨਹੀਂ ਹੈ, ਪਰ ਮੇਰੀ ਜਮਾਂਦਰੂ ਆਦਤ ਹੈ, ਤੇ ਜੀ ਵਿਚ ਮੱਧਰ ਇਹ ਸੀ ਕਿ ਐਤਕੀ ਜਿਸ ਦਿਨ ਗੁਰੂ ਕੇ ਚਰਨਾਂ ਵਿਚ ਪਹੁੰਚਾ, ਉਸ ਦਿਨ ਲੰਗਰ ਦਾ ਪ੍ਰਸ਼ਾਦ ਛਕਾਂ ਤੇ ਫੇਰ ਏਸ ਸੁਭਾਵ ਨੂੰ ਤਿਲਾਂਜਲੀ ਦਿਆਂ। ਸੋ ਮੈਨੂੰ ਭਰੋਸਾ ਹੈ ਕਿ ਮੈਨੂੰ ਜਰੂਰ ਲੰਗਰ ਦਾ ਪ੍ਰਸ਼ਾਦ ਮਿਲੇਗਾ। ਪਰ ਜੇ ਗੁਰੂ ਕੀ ਰਜਾ ਹੋਰ ਹੈ ਤਦ ਇਸ ਸਰੀਰ ਦੀ ਰੱਤ ਜਿਸ ਵਿਚ ਗੁਰੂ ਦਾ ਪਰੇਮ ਸਮਾ ਰਿਹਾ ਹੈ, ਮੇਰੇ ਧਰਮ ਦਾ ਭੋਜਨ ਬਨੇਗੀ।

ਮਹਤਾਬ— ਤੁਸੀਂ ਚਲੋ, ਮੇਰੇ ਅਡ ਥਾਂ ਹੈ। ਸਾਮਾਨ ਸਾਰਾ ਅਡ ਹੈ, ਖੂਹਾ ਵਿਚ ਹੈ, ਅਪਨੀ ਹਥੀਂ ਭੋਜਨ ਕਰ ਲਵੋ।

ਤਿਲੋਕੀ— ਭੈਣ ਜੀ ਹੁਣ ਇਹ ਸਰੀਰ ਕੋਈ ਦਮ ਦਾ ਪਰਾਹੁਣਾ ਹੈ, ਇਸਨੂੰ ਕੀਹ ਪਾਲਨਾ ਹੈ?

ਮਹਤਾਬ— ਇਸਨੂੰ ਪਾਲਨ ਲਈ ਨਹੀਂ, ਪਰ ਕੇਵਲ ਮੈਂ ਨਿਕਰਮਣ ਨੂੰ ਕਿਰਤਾਰਥ ਕਰਨ ਲਈ। ਮੇਰਾ ਜੀ ਰਾਜੀ ਹੋ ਜਾਵੇਗਾ।

ਤਿਲੋਕੀ— ਧੰਨ ਹੋ। ਮੈਂ ਕਿਸ ਜੋਗ ਹਾਂ।

ਮਹਤਾਬ— ਪਯਾਰੀ ਭੈਣ ਤੁਹਾਡੇ ਵਿਚੋਂ ਪਜਾਰੇ ਦੀ ਲਪਟ ਆਉਂਦੀ ਹੈ, ਉਸਦੇ ਚਰਨਾਂ ਦੀ ਖਰੈਤ ਕ੍ਰਿਪਾ ਕਰੋ।

"ਚਰਨਾਂ ਦੀ ਖਰੈਤ" ਸੁਣਦੇ ਹੀ ਲੂੰ ਕੰਡੇ ਹੋ ਗਏ, ਨੇਤ੍ਰ ਭਰ ਆਏ। ਤੇ ਬੋਲੀ ਬੀਬੀ ਭੈਣ! ਜੇ ਇਹ ਹੋ ਸਕਦਾ ਹੈ ਕਿ ਮੈਨੂੰ ਤੁਹਾਡੇ ਘਰ ਤਕ ਜਾਣ ਦੀ ਖੁਲ ਹੈ, ਤਦ ਚਲੋ ਮੈਂ ਹਾਜਰ ਹਾਂ। (ਬੇਗਮ ਵਲ) ਤੁਸੀਂ ਚਿੰਤਾ ਨਾ ਕਰਨੀ ਮੈਂ ਰਹੁਰਾਸ ਦੇ ਭੋਗ ਦੇ ਮਗਰੋਂ ਆਪ ਤੁਹਾਡੇ ਪਾਸ ਆ ਜਾਵਾਂਗੀ।

ਗਲ ਕੀ ਬੇਗਮ ਕੋਲੋਂ ਵਿਦਾ ਹੋਕੇ ਦੋਵੇਂ ਘਰ ਆਈਆਂ। ਆਕੇ ਘੁਲੂ ਨੂੰ ਸਾਰੀ ਵਿਥਜਾ ਸੁਣਾਈ। ਉਹ ਐਸੀ ਭਰੋਸੇ ਵਾਲੀ ਭੈਣ ਦੇ ਦਰਸਨ ਪਾਕੇ ਗਦ ਗਦ ਹੋ ਗਿਆ। ਰਸਤ ਪਾਣੀ ਵਖਰੇ ਕਮਰੇ ਵਿਚ ਹਾਜਰ ਸੀ, ਤਿਲੋਕ ਬਾਈ ਨੇ ਪ੍ਰਸ਼ਾਦ ਕੀਤਾ, ਗੁਰੂ ਜੀ ਅਗੇ ਅਰਦਾਸਾ ਸੋਧਿਆ,

ਫੇਰ ਭੋਜਨ ਪਾਯਾ। ਉਸ ਦਿਨ ਮਾਲੀ ਮਾਲਨ ਨੇ ਬੀ ਉਹੋ ਭੋਜਨ ਛਕਿਆ। ਇੰਨੇ ਨੂੰ ਦੋ ਸਿਖ ਸੂੰਹੀਏ ਸੰਗਤ ਵਿਚੋਂ ਭੇਸ ਵਟਾ ਕੇ ਆਏ ਹੋਏ ਘੁਲੂ ਦੇ ਘਰ ਆ ਗਏ, ਕਿ ਮਾਈ ਤਲੋਕੀ ਦੀ ਖੋਜ ਕੱਢਣ। ਪਰ ਦੇਖੋ ਗੁਰੂ ਦੇ ਕਰਨੇ, ਉਨ੍ਹਾਂ ਨੂੰ ਮਾਈ ਦੇ ਹਥਾਂ ਦਾ ਭੋਜਨ ਮਿਲਿਆ, ਬੜੇ ਅਨੰਦ ਹੋਏ। ਪਰ ਜਦ ਵਿਥਯਾ ਸੁਣੀ ਤਦ ਸੋਚ ਪੈ ਗਈ ਕਿ ਭੈਣ ਤਾਂ ਅਜੇ ਕੈਦ ਹੈ। ਫੇਰ ਸਭਨਾਂ ਨੇ ਗੁਰੂ ਮੁਹਰੇ ਅਰਦਾਸਾ ਸੋਧਿਆ ਕਿ ਹੇ ਗੁਰੂ ਹੁਣ ਆਪ ਬਹੁੜੀ ਕਰੋ। ਇੰਨੇ ਨੂੰ ਰਹੁਰਾਸ ਦਾ ਸਮਾ ਆਇਆ। ਮਾਈ ਨੇ ਪਾਠ ਕੀਤਾ ਦੇਖੋ ਸਿਰ ਤੇ ਕਟਕ ਦੀ ਰਾਤ ਆ ਰਹੀ ਹੈ, ਪਰ ਸਿਖ ਹਿਰਦਾ ਕਿਸ ਬੇ ਪਰਵਾਹੀ ਵਿਚ ਅਪਨੇ ਸਿਰਜਨਹਾਰ ਦੀ ਅਰਾਧਨਾ ਕਰ ਰਿਹਾ ਹੈ।

ਉਧਰ ਰਾਤ ਹੋ ਗਈ, ਦੀਵਾਨ ਖਾਨੇ ਵਿਚ ਜੋ ਬਾਗ ਦੇ ਉਪਰ ਹੈ, ਰਾਗ ਰੰਗ ਦੀਆਂ ਤਯਾਰੀਆਂ ਹੋ ਗਈਆਂ। ਨਵਾਬ ਸਾਹਿਬ ਜੈਨਾ ਪਾਸ ਆਏ, ਆਕੇ ਗਵੱਯਨ ਦਾ ਹਾਲ ਪੁਛਿਆ। ਉਸਨੇ ਕਿਹਾ, ਬਾਗ ਨੂੰ ਗਈ ਹੈ, ਹੁਣੇ ਆ ਜਾਵੇਗੀ।

ਨਵਾਬ— ਉਮੇਦ ਤਾਂ ਨਹੀਂ, ਪਰ ਕਿਤੇ ਕਿਸੇ ਮਾਲੀ ਪਹਿਰੇਦਾਰ ਨੂੰ ਕੁਝ ਲਾਲਚ ਦੇਕੇ ਕਿਸੇ ਫਰੇਬ ਨਾਲ ਨਿਕਲ ਨ ਜਾਵੇ।

ਬੇਗਮ— ਬੇਫਿਕਰ ਰਹੋ, ਇਹ ਨਹੀਂ ਹੋਵੇਗਾ ਉਹ ਨਿਕਲ ਸਕਦੀ ਹੈ, ਪਰ ਨਿਕਲੇਗੀ ਨਹੀਂ।

ਨਵਾਬ— ਉਹ ਕਿਉਂ?

ਬੇਗਮ— ਇਸ ਲਈ ਕਿ ਉਹ ਬਚਨ ਦੇ ਗਈ ਹੈ ਕਿ ਭੋਗ ਦੇ ਮਗਰੋਂ ਆ ਜਾਵਾਂਗੀ।

ਨਵਾਬ— ਕੈਦੀਆਂ ਦੇ ਸੁਖਨ ਦਾ ਕੀ ਇਤਬਾਰ?

ਬੇਗਮ— ਕੈਦੀ ਨਹੀਂ, ਸਿਖ ਦੇ ਕੌਲ ਦਾ ਸਦਾ ਇਤਬਾਰ ਹੈ। ਮੈਂ ਵਿਚ ਰਹਿਕੇ ਦੇਖ ਆਈ ਹਾਂ ਕਿ ਸਿਖ ਆਪਣੀ ਜੀਭ ਨੂੰ ਝੂਠ ਨਾਲ ਕਦੇ ਜਾਣੂ ਨਹੀਂ ਕਰਦੇ।

ਨਵਾਬ— ਦੇਖੀਏ।

ਬੇਗਮ— ਦੇਖ ਲਓ।

ਨਵਾਬ— ਕਿਤੇ ਦੇਖ ਲਓ ਵਿਚ ਸੋਨੇ ਦੀ ਚਿੜੀਆ ਨਾ ਉੱਡ ਜਾਵੇ।

ਬੇਗਮ— ਮੈਂ ਜੁ ਜ਼ਾਮਨ ਬੈਠੀ ਹਾਂ। ਪਰ ਦੇਖਣਾ ਉਸ ਪਰ ਅੱਤਜਾਚਾਰ ਨਾ ਕਰਨਾ। ਗੁਣੀਆਂ ਦੀ ਸਦਾ ਕਦਰ ਚਾਹੀਦੀ ਹੈ।

ਨਵਾਬ— ਨਹੀਂ, ਸਿਰਫ ਰਾਗ ਸੁਣਨਾ ਹੈ। ਅਪਨੇ ਗਵੱਯਨਾਂ ਦੀ ਸਰਦਾਰ ਬਨਾਵਾਂਗਾ।

ਬੇਗਮ— ਗਵੱਯਨਾਂ ਬੀ ਤੁਸਾਂ ਵਹੁਟੀਆਂ ਸਮਝ ਛਡੀਆਂ ਹਨ ਕਿ ਕਿਹੜਾ ਉਨਾਂ ਦਾ ਸਤਕਾਰ ਰਖਦੇ ਹੋ।

ਨਵਾਬ— ਖੈਰ ਕੋਈ ਡਰ ਨਹੀਂ, ਪਾਤਸ਼ਾਹਾਂ ਨੂੰ ਸਭ ਕੁਝ ਹਲਾਲ ਹੁੰਦਾ ਹੈ।

ਇੰਨੇ ਨੂੰ ਬਾਗ ਦਾ ਬੂਹਾ ਖੁਲਾ ਅਰ ਤਿਲੋਕ ਬਾਈ ਸ਼ੇਰ ਵਾਂਙ ਨਿਰਭੈ ਦਮਕਦੇ ਤੇਜ ਮਈ ਚਿਹਰੇ ਨਾਲ ਉਪਰ ਆਈ। ਬੇਗਮ ਬੋਲੀ: ਲਓ ਦੇਖ ਲਓ ਸਿਖ ਦਾ ਇਕਰਾਰ। ਨਵਾਬ ਉਸਦੀ ਸੁੰਦਰਤਾ ਅਰ ਨਿਰਭੈਤਾ ਦੇਖਕੇ ਦੰਗ ਰਹਿ ਗਯਾ, ਬੈਠਣ ਦੀ ਸੈਨਤ ਕੀਤੀ ਅਰ ਪਯਾਰ ਦੀਆਂ ਬਾਤਾਂ ਕਰਦਾ ਰਿਹਾ, ਉਹ ਨਿਰਭੈ ਬੈਠੀ ਐਉਂ ਤਕਦੀ ਰਹੀ ਜਿਸ ਤਰ੍ਹਾਂ ਕੋਈ ਹਕੀਮ ਕਿਸੇ ਰੋਗੀ ਨੂੰ ਦੇਖਦਾ ਹੈ।

ਇੰਨੇ ਨੂੰ ਖਬਰ ਆਈ ਕਿ ਸਭ ਮੁਸਾਹਿਬ ਦੀਵਾਨਖਾਨੇ ਵਿਚ ਆ ਗਏ ਹਨ, ਸਭ ਗਵੱਯਨਾਂ ਹਾਜਰ ਹਨ, ਸਾਜ਼ ਛਿੜ ਰਹੇ ਹਨ। ਨਵਾਬ ਸਾਹਿਬ ਉਠ ਕੇ ਤੁਰੇ ਅਰ ਦੋ ਤਿੰਨ ਬਾਂਦੀਆਂ ਤਿਲੋਕ ਬਾਈ ਨੂੰ ਬੀ ਉਥੇ ਲੈ ਗਈਆਂ, ਦੇਰ ਤਕ ਰਾਗ ਰੰਗ ਹੁੰਦੇ ਰਹੇ। ਫੇਰ ਸ਼ਰਾਬ ਆਈ। ਫੇਰ ਹੁਣ ਤਿਲੋਕ ਬਾਈ ਨੂੰ ਗਾਉਣ ਦਾ ਹੁਕਮ ਹੋਯਾ ਉਸਨੇ ਉਤਰ ਦਿਤਾ ਕਿ ਮੈਂ ਨਹੀਂ ਗਾਉਂ ਸਕਦੀ।

ਪ੍ਰਸ਼ਨ— ਕਿਉਂ?

ਉਤਰ— ਇਸ ਲਈ ਕਿ ਗਾਉਣਾ ਮੇਰਾ ਵਿਹਾਰ ਨਹੀਂ ਹੈ, ਮੇਰੇ ਆਤਮਾ ਆ ਅਧਾਰ ਹੈ।

ਪ੍ਰਸ਼ਨ— ਇਥੇ ਕੋਈ ਪੈਸੇ ਪਿਛੇ ਤਾਂ ਨਹੀਂ ਗਾਉਣਾ। ਨਵਾਬ ਸਾਹਿਬ ਨੂੰ ਖੁਸ਼ ਕਰਨਾ ਹੈ।

ਉਤਰ— ਮੈਨੂੰ ਲੋੜ ਨਹੀਂ ਕਿ ਨਵਾਬ ਸਾਹਿਬ ਨੂੰ ਖੁਸ਼ ਕਰਾਂ।

ਪ੍ਰਸ਼ਨ— ਏਹ ਗੁਸਤਸਾਖੀ।

ਉਤਰ— ਗੁਸਤਾਖੀ ਨਹੀਂ, ਏਹ ਸੱਚ ਹੈ।

ਪ੍ਰਸ਼ਨ— ਗਾਉਣਾ ਪਏਗਾ।

ਉਤਰ— ਕਿਸੇ ਦੀ ਤਾਕਤ ਨਹੀਂ ਕਿ ਮਜਬੂਰ ਕਰ ਸਕੇ।

ਇਹ ਨਿਰਭੈਤਾ ਵੇਖਕੇ ਨਵਾਬ ਨੇ ਕਿਹਾ ਕਿ ਆਖਰ ਕੁਛ ਸਬੱਬ।

ਤਿਲੋਕੀ— ਮੇਰੇ ਪਤੀ ਜੀ ਨੇ ਅੰਤਮ ਹੁਕਮ ਇਹ ਦਿਤਾ ਸੀ ਕਿ ਸਾਡੇ ਬਾਦ ਗੁਰੂ ਪਰਮੇਸ਼ਰ ਬਿਨਾਂ ਕਿਸੇ ਅਗੇ ਸਾਜ ਨਹੀਂ ਖੋਲ੍ਹਨੇ ਅਰ ਸਿਵਾ ਗੁਰਬਾਣੀ ਦੇ ਕੁਛ ਨਹੀਂ ਗਾਉਣਾ। ਇਸ ਲਈ ਮੈਂ ਨਹੀਂ ਗਾਉਂ ਸਕਦੀ। ਮੈਂ ਅਪਨੇ ਜਨਮ ਤੋਂ ਲੈਕੇ ਕਦੇ ਪਰ ਪੁਰਖ ਦੇ ਸਾਹਮਨੇ ਨਹੀਂ ਗਾਵੀਂ। ਸੋ ਮੇਰੀ ਪ੍ਰਤੱਗਜਾ ਮੇਰਾ ਅਸੂਲ ਮੇਰੇ ਪਤੀ ਦੀ ਆਗਜਾ ਮੇਰੇ ਸੁਆਸਾਂ ਨਾਲ ਨਿਭੇਗਾ।

ਨਵਾਬ— ਹੂੰ। ਠੀਕ। ਦੇਖਦਾ ਹਾਂ ਕਿ ਉਹ ਗੁਰੂ ਪਰਮੇਸਰ ਮੈਂ ਹੀ ਤਾਂ ਨਹੀਂ।

ਤਿਲੋਕੀ— ਦੇਖੋ।

ਨਵਾਬ— ਗਾਓ ਹਮ ਹੁਕਮ ਦੇਤਾ ਹੈ।

ਗੱਲ ਕੀ ਇਸ ਤਰਾਂ ਢੇਰ ਚਿਰ ਤਕਰਾਰ ਹੀ ਰਹੇ ਸ਼ਰਾਬ ਨੇ ਆਪਣਾ ਕੰਮ ਕਰ ਲਿਆ, ਸਾਰੇ ਬਦਮਸਤ ਹੋ ਗਏ। ਲਗੇ ਵਧ ਘਟ ਹੋਣ। ਇਹ ਚਰਚਾ ਛਿੜ ਪੈਣ ਤੇ ਕ੍ਰੋਧ ਵਲ ਵੇਗ ਪੈ ਗਿਆ। ਨਵਾਬ ਸਾਹਿਬ ਉਸ ਤ੍ਰੀਮਤ ਦੀ ਇਸ ਅਡੋਲ ਮੁਕਾਬਲੇ ਨੂੰ ਜਿਸ ਵਿਚ ਕੋਈ ਹਮਲਾ ਨਹੀਂ ਸੀ ਦੇਖਕੇ ਭੜਕਦੇ ਗਏ। ਜਦ ਕੁਝ ਪੇਸ਼ ਨਾ ਗਈ ਤਾਂ ਤੈਸ਼ ਵਿਚ ਬੋਲੇ, "ਉਠ ਕੇ ਫੈਂਕ ਦਿਓ ਬਾਰੀ ਮੇਂ ਸੇ ਸਾਜ ਸਮੇਤ" 'ਉਠਾਓ, ਫੈਂਕੋ, ਕਿਉਂ ਦੇਰ ਕਰਦੇ ਹੋ ਸੂਅਰ ਦੇ ਬੱਚੇ'। ਮੁਸਾਹਿਬਾਂ ਨੇ ਇਕ ਬਾਰੀ ਵਿਚੋਂ ਮਾਈ ਦੀ ਬੀਨ ਤੇ ਦੂਜੀ ਵਿਚੋਂ ਮਾਈ ਨੂੰ ਚੁਕ ਕੇ ਹੇਠਾਂ ਮਾਰਿਆ।

ਹੇਠਾਂ ਅਗੇ ਕੀਹ ਸੀ। ਉਹ ਦੋਵੇਂ ਸਿਖ, ਮਹਤਾਬ ਤੇ ਘੁਲੂ ਭਾਰੀ ਦਸੂਤੀ ਦੀ ਚਦਰ ਚਹੁ ਨੁਕਰਾਂ ਤੋਂ ਫੜੀ ਖੜੇ ਸਨ, ਉਨ੍ਹਾਂ ਨੇ ਮਾਈ ਨਾਲ ਇਹ ਗੋਂਦ ਗੁੰਦੀ ਸੀ ਕਿ ਜਦ ਅਤ ਜਾਨ ਤੇ ਬਨੇ ਤਾਂ ਛਾਲ ਮਾਰ ਦੇਣੀ ਅਸੀਂ ਬੋਚ ਲਵਾਂਗੇ। ਅਰ ਮਹਿਲ ਤੋਂ ਸਿਪਾਹੀ ਆਉਣ ਤੋਂ ਪਹਿਲਾਂ ਤੁਹਾਨੂੰ ਛਿਪਾ ਦਿਆਂਗੇ। ਤੇ ਮਾਈ ਦਾ ਅਪਨਾ ਸੰਕਲਪ ਇਹ ਸੀ ਕਿ ਜਦ ਅਤ ਜਾਨ ਤੇ ਆ ਬਣੇ ਤਾਂ ਕਟਾਰ ਮਾਰ ਲਵਾਂਗੀ ਪਰ ਸੰਗਤ ਮਰਜੀ ਉਹ ਸੀ। ਸੋ ਉਹ ਹੁਣ ਤਕਰਾਰ ਸੁਣਦੇ ਤੇ ਤਿਆਰ ਖੜੇ ਸੇ ਕਿ ਮਾਈ ਛਾਲ

ਮਾਰੇ ਅਰ ਚਦਰ ਵਿਚ ਆ ਪਵੇ। ਚਦਰ ਪਰ ਫੇਰ ਸਾਰੀ ਰੂੰ ਫੈਲਾਈ ਹੋਈ ਸੀ। ਸੋ ਅਚਾਨਕ ਉਨਾਂ ਦੀ ਚਾਦਰ ਵਿਚ ਕੁਛ ਆ ਪਿਆ, ਪਰ ਹੌਲਾ ਅਤ। ਜਦ ਡਿਠਾ ਤਾਂ ਬੀਨ ਤੇ ਦੂਜੇ ਪਾਸੇ ਭਾਰੀ ਖੜਾਕ ਹੋਯਾ, ਦੌੜ ਕੇ ਡਿਠਾ ਤਾਂ ਮਾਈ, ਜਿਸਨੂੰ ਮੁਸਾਹਿਬਾਂ ਨੇ ਚੱਕ ਕੇ ਸੁਟਿਆ ਸੀ। ਬੜੀ ਛੇਤੀ ਚਕਨਾਚੂਰ ਮਾਈ ਨੂੰ ਚੁਕਕੇ ਡੇਰੇ ਪਹੁੰਚੇ। ਜਾਕੇ ਡਿਠਾ ਤਾਂ ਮਾਈ ਬੇਹੋਸ਼ ਸੀ। ਹਡੀਆਂ ਤਾਂ ਸਭ ਸਬੂਤ ਸਨ, ਪਰ ਕੰਡੇ ਬਦਨ ਵਿਚ ਖੁਭ ਗਏ ਹੋਏ ਸੇ, ਅਰ ਕਈ ਥਾਈਂ ਰੋਬੜੇ ਤੇ ਨੀਲ ਪਏ ਹੋਏ ਸੇ। ਕੰਡੇ ਕੱਢੇ ਬਦਨ ਤੇ ਮਾਲਸ਼ ਤੇ ਸੇਕ ਕੀਤਾ। ਛਟੇ ਮਾਰੇ ਹੋਸ਼ ਨਾ ਪਰਤੀ। ਘਬਰਾਕੇ ਫੇਰ ਬਦਨ ਡਿਠਾ ਤਾਂ ਸਿਰ ਦੀ ਇਕ ਹਡੀ ਟੁਟਕੇ ਅੰਦਰ ਨੂੰ ਮੁੜ ਪਈ ਸੀ ਤੇ ਖੂਨ ਵਗ ਰਿਹਾ ਸੀ। ਉਸ ਵੇਲੇ ਮਹਤਾਬ ਤਾਂ ਮਹਿਲਾਂ ਦੇ ਹੇਠਾਂ ਪੈਹਰੇ ਤੇ ਰਹੀ ਸੀ ਕਿ ਜੋ ਕੁਝ ਹੋਵੇ ਖਬਰ ਰਖੇ, ਤੇ ਘੁਲੂ ਹੁਣ ਇਕ ਭੇਤੀ ਵੈਦ ਨੂੰ ਲਿਆਯਾ, ਜਿਸਦੇ ਆਉਂਦਿਆਂ ਨੂੰ ਤਪ ਚੜ੍ਹ ਗਿਆ ਸੀ। ਇਸਨੇ ਸਿਰ ਦੀ ਹਡੀ ਜਰਾ ਉਚੇਰੀ ਤੇ ਠੀਕ ਕੀਤੀ ਅਰ ਦਵਾ ਲਾਕੇ ਸਿਰ ਬੰਨ੍ਹ ਦਿਤਾ। ਕੁਝ ਦਵਾ ਅੰਦਰ ਲਈ ਦਿਤੀ ਰਾਤ ਬੀਤ ਗਈ। ਬੁਖਾਰ ਜ਼ੋਰ ਦਾ ਹੈ, ਮਾਈ ਹੁਣ ਚੁਪ ਨਹੀਂ, ਬੋਲਦੀ ਹੈ, ਪਰ ਥਕੜਵਾਦ ਜੋ ਤਪ ਦੇ ਸਿਰ ਨੂੰ ਚੜ੍ਹਿਆ ਹੁੰਦਾ ਹੈ। ਇਕ ਸਿਖ ਤਾਂ ਸੰਗਤ ਨੂੰ ਖਬਰ ਦੇਣ ਗਿਆ ਕਿ ਮਾਈ ਦਾ ਸਤ ਧਰਮ ਅਰ ਪ੍ਰਾਣ ਬਚ ਰਹੇ, ਦੂਜਾ ਸੇਵਾ ਵਿਚ ਰਿਹਾ।

ਰਾਤ ਨੂੰ ਸ਼ਰਾਬੀ ਹੋਏ ਸਾਰੇ ਸਉਂ ਮਰ ਗਏ, ਦਿਨ ਹੋਏ ਜ਼ੈਨਾ ਨੇ ਨਵਾਬ ਨੂੰ ਕਿਸੇ ਫਰੇਬ ਨਾਲ ਛੇਤੀ ਤੋਰ ਦਿਤਾ। ਤੇ ਏਹ ਖਬਰ ਪਾਕੇ ਕਿ ਤਿਲੋਕ ਬਾਈ ਅਪਨੇ ਸਜਨਾਂ ਵਿਚ ਪਹੁੰਚ ਪਈ ਹੈ ਨਵਾਬ ਨੂੰ ਖਬਰ ਭੇਜ ਦਿਤੀ ਕਿ ਰਾਤ ਵਾਲੀ ਲੋਥ ਮੈਂ ਚੋਰੀ ਚੁਕਵਾ ਕੇ ਦਫਨ ਕਰਵਾ ਦਿਤੀ ਹੈ ਜੋ ਇਹ ਹਾਲ ਬਾਗ ਦੇ ਮਾਲੀਆਂ ਨੂੰ ਮਲੂਮ ਨਾ ਹੋ ਜਾਵੇ। ਇਸ ਵਿਚਾਰੀ ਦੇ ਭਾਗ! ਨਵਾਬ ਦੇ ਭੈ ਨੇ ਝੂਠੀ ਬਨਾ ਦਿਤਾ ਹੈ।

ਇਧਰ ਮਹਤਾਬ ਨੂੰ ਦਸਿਆ ਤਾਂ ਕੁਝ ਨਾ ਪਰ ਇਹ ਕਹਿ ਭੇਜਿਆ ਕਿ ਤੁਸੀਂ ਬੇ ਖਟਕੇ ਰਹੋ, ਮਾਈ ਦੀ ਤਲਾਸ਼ ਹੋਣ ਦੇ ਦਰਵਾਜੇ ਮੈਂ ਬੰਦ ਕਰ ਦਿਤੇ ਹਨ। ਸੋ ਮਾਈ ਜੀ ਦੀ ਸੇਵਾ ਹੋਣ ਲਗੀ। ਉਧਰ ਸਪਤਮ ਨੇੜੇ ਆ ਰਹੀ ਹੈ। ਇਧਰ ਆਰਾਮ ਨਹੀਂ ਆਉਂਦਾ। ਪ੍ਰੇਮੀਆਂ ਦੇ ਜੀ

ਦਰਸ਼ਨ ਨੂੰ ਲੋਚਦੇ ਹਨ ਪਰ ਮਾਈ ਦੀ ਸੇਵਾ ਐਡੀ ਪਜਾਰੀ ਲਗਦੀ ਹੈ ਕਿ ਜਿਸਦਾ ਕੁਝ ਹਦ ਹਿਸਾਬ ਨਹੀਂ। ਪਹਿਲੇ ਤਾਂ ਮਾਈ ਦੇ ਬਚਨ ਦੀ ਆਸ ਵੈਦ ਲਾਹ ਬੈਠਾ ਸੀ ਪਰ ਇਕ ਦਿਨ ਕੋਈ ਕੁਦਰਤ ਨੇ ਹੀ ਪਲਟਾ ਦੇਕੇ ਤਪ ਤੋੜ ਦਿਤਾ, ਸਿਰ ਬੀ ਠੀਕ ਹੋ ਆਯਾ। ਸਹਿਜੇ ਸਹਿਜੇ ਤਾਕਤ ਬੀ ਫਿਰੀ ਅਰ ਗੁਰਸਪਤਮੀ ਤੋਂ ਦੋ ਦਿਨ ਪਹਿਲੇ ਰਾਤ ਨੂੰ ਚੋਰੀ ਚੋਰੀ ਮਾਈ ਨੂੰ ਪਠਾਣੀ ਪਹਿਰਾਵੇ ਵਿਚ ਤੇ ਆਪ ਬੀ ਪਠਾਣ ਬਣਕੇ ਤੁਰ ਪਏ। ਕਲੇਜੇ ਸ਼ੁਕਰ ਤੇ ਖੁਸ਼ੀਆਂ ਨਾਲ ਉਛਲ ਰਹੇ ਹਨ ਕਿ ਸ਼ਾਯਦ ਸਪਤਮ ਦੀ ਰਾਤ ਨੂੰ ਪਹੁੰਚ ਪਵੀਏ। ਪਰ ਆਸ ਕਹਿੰਦੀ ਹੈ ਕਿ ਨਹੀਂ ਪੰਧ ਦੁਰਾਡੀ ਹੈ। ਨਿਤਾਣਿਆਂ ਦਾ ਸਾਥ ਹੈ। ਨੌਮੀ ਨੂੰ ਮਸਾਂ ਪਹੁੰਚ ਹੋਊ। ਪਰ ਹਛਾ ਸ਼ੁਕਰ ਹੈ ਦਰਸ਼ਨ ਤਾਂ ਹੋਊ। ਇਸ ਤਰ੍ਹਾਂ ਸ਼ੁਕਰ ਕਰਦੇ ਬਾਣੀਆਂ ਪੜ੍ਹਦੇ ਸਹਿਜੇ ਸਹਿਜੇ ਚਲ ਪਏ।

ਪਰ ਜਦ ਪਾਰ ਹੋਏ, ਤਦ ਇਕ ਪਿੰਡ ਆਯਾ ਜੋ ਰੰਘੜ ਧਾੜਵੀਆਂ ਨੇ ਰਾਤ ਨੂੰ ਲੁਟਿਆ ਸੀ, ਲੋਕੀ ਜਖਮੀ ਤੇ ਫਟੜ ਭੁਖੇ ਤੇ ਤਿਹਾਏ ਰਾਤ ਦੇ ਤੜਫ ਰਹੇ ਸੇ, ਜੋ ਨਸ ਸਕੇ ਸੋ ਨਸ ਗਏ, ਜੋ ਬੁਢੇ ਬਾਲ ਤਿਹਾਏ ਤੀਮੀਆਂ ਘਾਇਲ ਦੁਖੀ ਬਚੇ ਸੇ ਪਏ ਤੜਫਦੇ ਸੇ, ਕੋਈ ਪਾਣੀ ਦੇਵਾ ਬੀ ਨਹੀਂ ਸੀ। ਇਨਾਂ ਦੀ ਗਿਣਤੀ ਕੋਈ ਪੰਜਾਹ ਕੁ ਦੀ ਹੋਊ। ਬਹਿਲ ਅਗੇ ਨਾਗੌਰੀ ਬੈਲਾਂ ਦੀ ਜੋੜੀ ਅਜ ਸਪਤਮੀ ਨੂੰ ਧੂ ਧਾਕੇ ਐਥੇ ਤਕ ਤਾਂ ਲੈ ਆਈ ਸੀ, ਕਲੇਜੇ ਨਿਰਾਸਾ ਦੇ ਹੁੰਦਿਆਂ ਆਸ ਕਰ ਰਹੇ ਸੀ ਕਿ ਉਡਕੇ ਅਜ ਅਪੜੀਏ। ਪਰ ਹੁਣ ਤਾਂ ਅਪੜਨਾ ਉਕਾ ਹੀ ਅਸੰਭਵ ਹੋ ਗਿਆ। ਸਿਖ ਦੁਖੀਆਂ ਨੂੰ ਵੇਖਕੇ ਕਦਮ ਕਿਕੂੰ ਪੁਟਣ? ਬਹਿਲ ਖੜੀ ਕੀਤੀ, ਰਸਤ ਪਾਣੀ ਕਢਿਆ, ਮਾਈ ਤਾਂ ਰੋਟੀ ਲਗੀ, ਸਿੰਘ ਤੇ ਘੁਲੂ ਤੇ ਮਹਤਾਬ ਫਟੜਾਂ ਦੀ ਦਾਰੀ ਕਰਨ ਲਗੇ, ਕੁਛ ਬਹਿਲ ਵਾਲੇ ਸਹਾਯਤਾ ਕੀਤੀ, ਜਖਮ ਧੋਂਦੇ ਹਨ ਤੇ ਮਲ੍ਹਮ ਲਾਕੇ ਬੰਨ੍ਹਦੇ ਹਨ, ਮੂੰਹ ਵਿਚ ਪਾਣੀ ਚੋਂਦੇ ਹਨ। ਉਧਰ ਰੋਟੀ ਤਯਾਰ ਹੈ ਉਹ ਛਕਾਉਂਦੇ ਹਨ। ਦੇਖੋ ਕੁਦਰਤਾਂ! ਅਜ ਆਸ ਚਾਹੁੰਦੀ ਸੀ ਕਿ ਐਨ ਆਨੰਦ ਮੰਗਲਾਚਾਰ ਵਿਚ ਅਪੜ ਪਵੀਏ ਤੇ ਕੁਦਰਤ ਐਨ ਗੁਰਪੁਰਬ ਦੇ ਵੇਲੇ ਠੀਕ ਉਸ ਵੇਲੇ ਜਦ ਅਨੰਦ ਪੁਰ ਵਿਚ ਉਹ ਚੁਹਲ ਮਹਲਾਂ ਹੋ ਰਹੀਆਂ ਹਨ ਜੋ ਸੁਸਾਇਟੀ ਦੇ "ਗੁਲਾਬੇ" ਤੇ 'ਹਾਇ ਨ ਤੋੜ' ਨਾਮੇ ਟ੍ਰੈਕਟਾਂ ਵਿਚ ਛਪ ਚੁਕੀਆਂ ਹਨ,

ਪਰ ਰਜਾ ਉਸ ਭਾਗੀ ਭਰੇ ਦਿਨਾਂ ਵਿਚ ਇਨਾਂ ਨੂੰ ਫੱਟੜਾਂ ਦੀ ਸੇਵਾ ਵਿਚ ਲਾ ਰਹੀ ਹੈ।

ਆਓ ਜਰਾ ਅਨੰਦਪੁਰ ਦੇ ਦਰਸ਼ਨ ਕਰੀਏ ਸਪਤਮੀ ਦਾ ਦਿਨ ਚੜ੍ਹ ਪਿਆ ਹੈ, ਸੂਰਜ ਨੇ ਲਾਸਾਂ ਛਡ ਦਿਤੀਆਂ ਹਨ, ਚਾਰ ਚੁਫੇਰੇ ਤਿਆਰੀਆਂ ਹੋ ਰਹੀਆਂ ਹਨ ਮਾਨੋ ਖ਼ੁਸ਼ੀ ਨੇ ਅਜ ਅਵਤਾਰ ਧਾਰ ਲਿਆ ਹੈ, ਦੀਵਾਨ ਸਜ ਰਿਹਾ ਹੈ, ਸੰਗਤਾਂ ਜੁੜ ਰਹੀਆਂ ਹਨ। ਅਨੰਦ ਵੀ ਅਨੰਦ ਨਾਲ ਉਛਲ ਰਿਹਾ ਹੈ। ਔਹ ਸਾਰੀਆਂ ਅਖਾਂ ਦਰਵਾਜੇ ਵਲ ਲਗ ਰਹੀਆਂ ਹਨ ਕਿ ਹੁਣ ਪਿਆਰੇ ਆਉਂਦੇ ਹਨ ਹੁਣ ਸਾਹਿਬ ਜ਼ਾਦਿਆਂ ਦੇ ਦਰਸ਼ਨ ਹੁੰਦੇ ਹਨ, ਹੁਣ ਕਲਗੀਧਰ ਜੀ ਪਰਕਾਸ਼ ਕਰਦੇ ਹਨ ਪਰ ਦੇਖੋ ਸੂਰਜ ਉਚੇਰਾ ਹੋਰ ਹੋ ਗਿਆ। ਪਹਿਰ ਸਵਾ ਪਹਿਰ ਡੇਢ ਪਹਿਰ ਦਿਨ ਲੰਘ ਗਿਆ ਹੁਣ ਸਖਤ ਹੈਰਾਨੀ ਹੋ ਰਹੀ ਹੈ, ਮਹਲਾਂ ਤੋਂ ਪਤਾ ਆਯਾ ਜੋ ਸਾਹਿਬ ਤੜਕੇ ਹੀ ਨਿਤ ਨੇਮ ਤੋਂ ਘੋੜੇ ਪਰ ਚੜ੍ਹ ਕੇ ਚਲੇ ਗਏ ਹਨ, ਇਹ ਭੀ ਪਤਾ ਲਗ ਗਿਆ ਕਿ ਆਸਾ ਦੀ ਵਾਰ ਦੇ ਦੀਵਾਨ ਵਿਚ ਭੀ ਨਹੀਂ ਆਏ ਸਤਲੁਜ ਕਿਨਾਰੇ ਭੀ ਨਹੀਂ ਹਨ, ਕਿਲਿਆਂ ਵਿਚ ਭੀ ਨਹੀਂ। ਇਸ ਹੈਰਾਨੀ ਵਿਚ ਇਕ ਸਿਖ ਭੱਜਾ ਭੱਜਾ ਆਯਾ। ਦੀਵਾਨ ਵਿਚ ਆਕੇ ਕਹਿਣ ਲਗਾ:- "ਸਚੇ ਪਾਤਸ਼ਾਹ ਦਾਸ ਨੂੰ ਦੂਨ ਜਾਂਦੇ ਮਿਲੇ ਹਨ ਨਾਲ ਚਾਰੇ ਸਾਹਬਜਾਦੇ ਪੰਜੇ ਪਿਆਰੇ ਤੇ ਦਸ ਅਸਵਾਰ ਸੇ। ਆਪ ਸਿਰਪੱਟ ਘੋੜੇ ਸਟੀ ਜਾਂਦੇ ਸੇ। ਦਾਸ ਨੂੰ ਆਗਿਆ ਕਰ ਗਏ ਹਨ ਜੋ ਸੰਗਤ ਨੂੰ ਖਬਰ ਕਰ ਦਿਓ ਕਿ ਅਜ ਸਪਤਮੀ ਸੂਰਜ ਦੀ ਹੈ ਗੁਰਪੁਰਬ ਦੀ ਸਪਤਮੀ ਪਰਸੋਂ ਹੋਵੇਗੀ, ਸਾਰਾ ਪਰਿਵਾਰ ਪਰਸੋਂ ਜੁੜੇਗਾ" ਇਹ ਸੁਣ ਕੇ ਸਭ ਸਿਖ ਸਮਝ ਗਏ ਕਿ ਕੌਤਕ ਹਾਰ ਸਤਿਗੁਰੂ ਕਿਸੇ ਮੌਜ ਵਿਚ ਹਨ। ਕੋਈ ਅਤਿ ਪਰੇਮੀ ਵਯਾਕੁਲ ਹਨ, ਜਾਂ ਕਿਤੇ ਸਿਖਾਂ ਤੇ ਭੀੜ ਪਈ ਹੈ, ਬਿਰਦ ਦੀ ਲਾਜ ਪਾਲਨ ਵਾਲੇ, ਦਾਸਾਂ ਨੂੰ ਲਡਯਾਵਨ ਵਾਲੇ, ਗੁਰੂ ਸਮੁੰਦ੍ਰ ਨਦੀ ਸਭ ਸਿਖੀ ਦੀ ਪਰਤਗਯਾ ਪੂਰਨ ਵਾਲੇ, ਅਰ ਏਹ ਉਚਾਰਨ ਤੇ ਵਰਤਨ ਵਾਲੇ ਸਤਿਗੁਰੂ:- "ਇਨਹੀ ਕੀ ਕਿਰਪਾ ਕੇ ਸਜੇ ਹਮ ਹੈਂ ਨਹੀਂ ਮੋਸੇ ਗਰੀਬ ਕਰੋਰ ਪਰੇ" ਕਿਸੇ ਭਾਰੀ ਮੁਸ਼ਕਲ ਵਿਚ ਗਏ ਹਨ ਬੰਧਨ ਮੁਕਤ, ਸਦਾ ਖੁਲਾਸੇ, ਕਿਸੇ ਸਰੀਰ ਮਨ ਬਾਣੀ ਸੂਖਮ ਸਥੂਲ ਦੀ ਕੈਦ ਵਿਚ ਨਾ ਆਉਣ ਵਾਲੇ ਜਗਤ ਤਾਰਣ ਦਾਤੇ ਕਿਸੇ ਪਰੇਮੀ ਦੀ ਖਿਚ

ਐਸੇ ਮਹਾਰਾਜ ਨੂੰ ਕਿਤੇ ਲਿਜਾ ਰਹੀ ਹੈ। 'ਪਰੇਮ ਬੰਧਨ ਤੁਮ ਬਾਂਧੇ ਕਹਿ ਸਕਣ ਵਾਲੇ' ਸੀ ਬੀ ਸਚ ਆਪ ਉਹ ਹਨ ਜਿਨਾਂ ਦੇ ਦਰਸ਼ਨ ਨੂੰ ਸ੍ਰਿਸ਼ਟੀ ਲੋਚਦੀ ਹੈ। ਅਜ ਦੇਖੋ ਐਡਾ ਮਹਾਨ ਪਰਬ ਦਾ ਦਿਨ ਛਡਕੇ ਸਿਖਾਂ ਦੇ ਮਿਲਨ ਨੂੰ ਉਮਡੇ ਚਲੇ ਜਾ ਰਹੇ ਹਨ ਪਰੇਮ ਡੋਰ ਦੇ ਬਧੇ "ਏਕ ਸਮੇਂ ਮੋਕਉ ਗਹ ਬਾਂਧੇ ਫੁਨ ਮੋ ਪੈ ਜਬਾਬ ਨ ਹੋਹਿ"- ਸਤਿਗੁਰੂ ਤਿਥਾਂ ਨ ਬਦਲ ਗਏ ਹਨ। ਪਰੇਮ ਦੀ ਪਤਰੀ ਅਗੇ ਤਿਥਾਂ ਦੀ ਪਤਰੀ ਨੂੰ ਮਾਨੋ ਪਾੜ ਸਿਟਿਆ ਹੈ। ਦੁਪੈਹਰਾਂ ਹੋ ਗਈਆਂ ਹਨ ਘੋੜੇ ਮੁੜ੍ਹਕੇ ਨਾਲ ਨਹਾ ਰਹੇ ਹਨ। ਜਲ ਤਕ ਛਕਿਆ ਨਹੀਂ। ਪਰ ਐਉਂ ਜਾ ਰਹੇ ਹਨ ਜਿਕੂੰ ਸਮੁੰਦ੍ਰ ਦੀ ਜਵਾਰ ਨਦੀ ਦੇ ਸੰਗਮ ਸਥਾਨ ਤੋਂ ਮੀਲਾਂ ਤਕ ਉਪਰ ਚੜ੍ਹ ਜਾਂਦੀ ਹੈ। ਪਜਾਰਿਆਂ ਤੇ ਦੁਲਾਰਿਆਂ ਨੂੰ ਕਹਿੰਦੇ ਹਨ। 'ਅਜ ਅਚਰਜ ਪੁਰਬ ਹੈ। ਦੇਖੋ ਜੰਗਲ ਵਿਚ ਮੰਗਲ ਹੋ ਰਿਹਾ ਹੈ। ਗੁਰੂ ਕਾ ਲੰਗਰ ਪਕ ਰਿਹਾ ਹੈ। ਸਾਧ ਸੰਗਤ ਛਕ ਰਹੀ ਹੈ। ਅਸੀਂ ਬੀ ਗਫੇ ਲਾਉਂਦੇ ਹਾਂ। ਅਜ ਲੰਗਰ ਵਿਚ ਵਾਹਿਗੁਰੂ ਨੇ ਖਬਰ ਨਹੀਂ ਕਿਥੋਂ ਰਸ ਪਾ ਦਿਤਾ ਹੈ? ਮੇਰੇ ਪਜਾਰੇ ਸਿਖ ਅਸਲ ਗੁਰਪੁਰਬ ਮਨਾ ਰਹੇ ਹਨ। ਇਹ ਗੁਰਪੁਰਬ ਐਡਾ ਭਾਯਾ ਹੈ, ਜੋ ਨਿਤ ਦਾ ਗੁਰਪੂਰਬ ਦੋ ਦਿਨ ਉਡੀਕ ਵਿਚ ਖੜੋ ਗਿਆ ਹੈ।' ਇਹ ਵਾਕ ਕਰਦੇ ਦੁਪਹਿਰ ਢਲਨ ਵੇਲੇ ਉਸ ਡਾਕੇ ਨਾਲ ਮਾਰੇ ਪਿੰਡ ਅੱਪੜੇ। ਹੁਣ ਤਕ ਸਾਰੇ ਫੱਟੜ ਸਾਫ ਹੋਕੇ ਬੰਨ੍ਹੇ ਜਾ ਚੁਕੇ ਸਨ, ਸਾਰੇ ਮੰਜਿਆਂ ਪੁਰ ਅਰਾਮ ਨਾਲ ਪਏ ਸਨ, ਪਰਸ਼ਾਦ, ਦੁਧ, ਆਪੰਸੀ ਜੋ ਜਿਸਦੇ ਜੋਗ ਸੀ ਛਕ ਚੁਕੇ ਸੇ। ਹੁਣ ਸਿੰਘ ਜੀ, ਘੁਲੂ, ਮਾਈ ਮਹਤਾਬ ਆਦਿ ਪ੍ਰੇਮੀ ਅਰਦਾਸਾ ਸੋਧ ਰਹੇ ਸੀ ਕਿ ਹੇ ਗੁਰੂ ਆਪ ਪਰਮ ਕ੍ਰਿਪਾ ਕਰਕੇ ਇਸ ਲੰਗਰ ਨੂੰ ਅੰਗੀਕਾਰ ਕਰੋ। ਏਹ ਬੇਮੁਖ ਦਾਸ ਦਰਸਨ ਬਨਾਂ ਅਜ ਅੰਨ ਛਕਦੇ ਹਨ, ਪਰ ਆਪ ਜਾਣੀ ਜਾਣ ਹੋ, ਇਸ ਭੇਟ ਨੂੰ ਕਬੂਲੋ। ਇਸ ਪਰੇਮ ਵਿਚ ਨੀਰ ਦੇ ਫੁਹਾਰੇ ਛੁਟ ਰਹੇ ਸੇ, ਘੋੜਿਆਂ ਦੀ ਟਾਪ ਨੇ ਬੀ ਪ੍ਰਾਰਥਨਾ ਵਿਚੋਂ ਨ ਉਕਾਯਾ। ਚੋਜੀ ਸਤਗੁਰੂ, ਸਹੋਰਦਰਤਾ ਨੂੰ ਸਚਾ ਪਯਾਰ ਕਰਨ ਵਾਲੇ ਵਾਲੀ ਘੋੜੇ ਤੋਂ ਉਤਰ ਕੇ ਜਾ ਖੜੋਤੇ, ਪਜਾਰੇ, ਦੁਲਾਰੇ, ਤੇ ਸਿੰਘ ਬੀ ਮਗਰ ਹੈਰਾਨ ਪਰੇਸ਼ਾਨ ਖੜੇ ਅਰਦਾਸਾ ਸੁਣ ਰਹੇ ਹਨ, ਜਦ ਤੇਰੇ ਭਾਣੇ ਸਰਬਤ ਕਾ ਭਲਾ ਕਹਿਕੇ ਸਿਰ ਨਿਵਾਸਾ ਤਾਂ ਸਿਰ ਚੁਕਣ ਤੋਂ ਪਹਿਲੇ ਸਤਿਗੁਰੂ ਕਹਿੰਦੇ ਹਨ, 'ਮੇਰੇ ਪਯਾਰਿਓ ਮੈਂ ਅੱਤ ਭੁਖਾ

ਹਾਂ ਛੇਤੀ ਪ੍ਰਸ਼ਾਦ ਛਕਾਓ'। ਤ੍ਰਿਲੋਕੀ ਨੂੰ ਪਾਲਣ ਵਾਲੇ ਦੇ ਨਿਵਾਜੇ ਹੋਏ ਸਪੁਤ੍ਰ ਪਰੇਮ ਮੌਜ ਵਿਚ ਪਰੇਮੀਆਂ ਅਗੇ ਭੁਖੇ ਹੋ ਰਹੇ ਹਨ। ਦੇਖਦੇ ਹੀ ਸਭਨਾਂ ਦੀਆਂ ਡਾਡਾਂ ਨਿਕਲ ਗਈਆਂ, ਜਿਕੁਰ ਵਛਾ ਮਾਂ ਨੂੰ ਧਾ ਕੇ ਮਿਲਦਾ ਹੈ, ਸਾਰੇ ਸਤਿਗੁਰਾਂ ਦੇ ਚਰਨਾਂ ਨੂੰ ਲਿਪਟ ਗਏ। ਅਰ ਉਸ ਮਹਾਂਨੰਦ, ਉਸ ਪਰਮਾਨੰਦ ਅਰ ਉਸ ਉਕੀ ਨਿਰਾਸਤਾ ਵਿਚ ਆਸਾ ਪੂਰਨ ਆਨੰਦ ਵਿਚ ਐਸੇ ਮਗਨ ਹੋ ਗਏ ਕਿ ਸੁਧ ਨਾ ਰਹੀ।

ਗੁਰੂ ਜੀ ਪਿਆਰ ਦੇ ਰਹੇ ਹਨ, ਅਰ ਕਹਿ ਰਹੇ ਹਨ। 'ਤੁਹਾਡੇ ਪ੍ਰੇਮ ਨੇ ਯੋਗ ਗੁਰਪੁਰਬ ਮਨਾਯਾ ਹੈ ਤੁਸਾਂ ਮੈਨੂੰ ਸੰਗਤ ਵਿਚ ਡਿਠਾ ਹੈ। ਤੁਸਾਂ ਫਟੜਾਂ ਦੇ ਘਾਉ ਨਹੀਂ ਬਧੇ, ਮੈਨੂੰ ਠੰਢ ਪਾਈ ਹੈ। ਹੇ ਚੰਦ੍ਰਮੁਖੀ ਮਹਤਾਬ! ਹੇ ਮੇਰੇ ਦੁਲਾਰੇ ਘੁਲੂ ਤੁਸਾਂ ਮੈਨੂੰ ਸਿਖਾਂ ਵਿਚ ਵੇਖਿਆ, ਤੁਸਾਂ ਉਸ ਅਨਾਥ ਕੰਨਿਆ ਨੂੰ ਕੈਦੋਂ ਨਹੀਂ ਸੀ ਕਢਿਆ, ਮੈਨੂੰ ਪਰਸੰਨ ਕੀਤਾ ਸੀ ਤੁਸਾਂ ਜੋ ਉਸਨੂੰ ਮਾਲਸ਼ ਕੀਤੀ ਉਸਦੀ ਠੰਢ ਮੈਨੂੰ ਪਈ ਸੀ। ਤੁਸਾਂ ਤਿਲੋਕ ਬਾਈ ਨੂੰ ਪਰਸ਼ਾਦ ਨਹੀਂ ਛਕਾਯਾ ਸੀ ਉਹ ਮੈਂ ਛਕਿਆ ਸੀ। ਹੇ ਸਪੁਤ੍ਰੋ ਤੁਸਾਂ ਤਿਲੋਕ ਬਾਈ ਦੀ ਦਾਰੀ ਨਹੀਂ ਕੀਤੀ ਉਸ ਦਾਰੀ ਦਾ ਸਾਰਾ ਸੁਖ ਮੈਂ ਪਾਯਾ ਹੈ। ਅਜ ਦਾ ਸਾਰਾ ਲੰਗਰ ਮੈਂ ਛਕਿਆ ਹੈ। ਤੁਸੀਂ ਮੇਰੇ ਹੋ, ਮੈਂ ਤੁਹਾਡਾ ਹਾਂ।' ਇਸ ਤਰਾਂ ਪਿਆਰ ਦੇਂਦੇ ਦੇਂਦੇ ਸਤਗੁਰਾਂ ਦੇ ਅਪਨੇ ਨੇਤ੍ਰ ਸਜਲ ਹੋ ਗਏ। ਅਰ ਪਜਾਰਿਆਂ ਨੂੰ ਬਾਹਾਂ ਵਿਚ ਲਈ ਆਪ ਫੇਰ ਚਿਰ ਨੇਤ੍ਰ ਬੰਦ ਖੜੇ ਰਹੇ। ਫੇਰ ਨੇਤਰ ਖੋਲੇ, ਹਸਕੇ ਬੋਲੇ: 'ਮੇਰਾ ਸਿਖ ਮੇਰਾ ਪਜਾਰਾ ਉਹ ਹੈ, ਜੋ ਵਾਹਿਗੁਰੂ ਦੇ ਪ੍ਰੇਮ ਤੇ ਨਾਮ ਦੇ ਰੰਗ ਵਿਚ ਰੱਤਾ ਸ੍ਰਿਸਟੀ ਮਾਤਰ ਨੂੰ ਭਰਾ ਸਮਝਕੇ ਸੇਵਾ ਕਰਦਾ ਹੈ।'

ਹੁਣ ਮਹਾਰਾਜ ਜੀ ਫਟੜਾਂ ਵਲ ਗਏ। ਉਨਾਂ ਦੀ ਦਾਰੀ ਕੀਤੀ, ਸੰਗਤ ਨੇ ਸਾਹਿਬ ਜਾਂਦਿਆਂ ਤੇ ਪਜਾਰਿਆਂ ਦਾ ਸਨਮਾਨ ਨਾਲ ਦਰਸਨ ਭੇਟ ਕ੍ਰੀਤਾ। ਫੇਰ ਮਹਾਰਾਜ ਜੀ ਨੇ ਸਪੁਤ੍ਰਾਂ ਨੂੰ ਕਿਹਾ, 'ਮੇਰੇ ਦੁਲਾਰਿਓ, ਏਹ ਤੁਹਾਡੇ ਸੱਕੇ ਵੀਰ ਹਨ, ਜੋ ਐਸੇ ਹਨ ਉਹ ਮੇਰਾ ਪਰਵਾਰ ਬਣਦੇ ਹਨ।'

ਫੇਰ ਮਹਾਰਾਜ ਜੀ ਤੇ ਸਭਨਾਂ ਨੇ ਪ੍ਰਸ਼ਾਦ ਛਕਿਆ। ਉਸ ਲੰਗਰ ਦਾ ਸੁਆਦ ਅਕਥਨੀਯ ਸੀ। ਅਜ ਤਿਲੋਕ ਬਾਈ ਨੇ ਲੰਗਰ ਦਾ ਪ੍ਰਸ਼ਾਦ ਸਤਗੁਰਾਂ ਤੋਂ ਲੈਕੇ ਛਕਿਆ, ਅਰ ਉਸ ਬੰਧਨ ਤੋਂ ਖਲਾਸੀ ਪਾਈ। ਪਰਸ਼ਾਦ

ਦੇ ਮਗਰੋਂ ਸਤਗੁਰਾਂ ਨੇ ਦੂਜੇ ਪਿੰਡ ਦੋ ਸਵਾਰ ਭੇਜਕੇ ਭਜੇ ਹੋਏ ਲੋਕ ਸਦੇ ਅਰ ਪਿੰਡ ਦੇ ਪਹਿਰੇ ਲਈ ਦਸੇ ਅਸਵਾਰ ਉਸ ਜਗਾ ਛਡੇ। ਸਭ ਨੇ ਆਕੇ ਆਪਣੇ ਪਜਾਰੇ ਸੰਭਾਲ ਲਏ। ਹਜਾਰ ਮੁਹਰ ਸਤਿਗੁਰਾਂ ਨੇ ਲੁਟੇ ਹੋਏ ਲੋਕਾਂ ਨੂੰ ਵੰਡੀ। ਰਾਤ ਉਥੇ ਹੀ ਉਜਾੜ ਵਿਚ ਦੀਵਾਨ ਲਾਯਾ। ਹੁਣ ਠੀਕ ਤਿਲੋਕ ਬਾਈ ਨੇ ਬੀਨ ਖੋਲੀ ਅਰ "ਮੇਰ ਮਨ ਲੋਚੇ" ਦਾ ਸ਼ਬਦ ਅਚਰਜ ਧੁਨੀ ਨਾਲ ਗਾਵਿਆਂ ਤੇ ਬੀਨ ਵਿਚੋਂ ਬਜਾਯਾ। ਬਾਤ ਕੁਝ ਸੌਂਕੇ ਕੁਝ ਕੀਰਤਨ ਵਿਚ ਬਤੀਤ ਕਰਕੇ ਸਵੇਰੇ ਅਨੰਦ ਪੁਰ ਨੂੰ ਕੂਚ ਹੋਈ। ਰਾਤ ਫੇਰ ਰਸਤੇ ਵਿਚ ਹੀ ਰਹੇ, ਪਰ ਭਾਈ ਦਇਆ ਸਿੰਘ ਜੀ ਰਾਤ ਅਨੰਦ ਪੁਰ ਪੁਜ ਪਏ ਅਰ ਸਵੇਰੇ ਸਾਰੀ ਤਯਾਰੀ ਗੁਰਪੁਰਬ ਦੀ ਹੋ ਗਈ। ਠੀਕ ਵੇਲੇ ਸਿਰ ਪਜਾਰਿਆਂ ਸਮੇਤ ਗੁਰੂ ਜੀ ਦੀਵਾਨ ਵਿਚ ਪਹੁੰਚੇ। ਹਜ਼ਾਰਾਂ ਸਿਖ ਜੋ ਪਪੀਹੇ ਵਤ ਉਡੀਕ ਰਹੇ ਸੇ ਗਦ ਗਦ ਹੋ ਗਏ। ਮਹਾਰਾਜ ਨੇ ਸਭ ਤੋਂ ਪਹਿਲੇ ਉਸ ਸੰਗਤ ਦੀ ਕਥਾ ਸੁਣਾਈ ਜਿਸਨੂੰ ਅਪਨੇ ਬਿਰਦ ਬਾਣੇ ਦੀ ਲਾਜ ਪਾਲਨ ਹਿਤ ਪ੍ਰੇਮ ਨੇਮ ਦੇ ਪੂਰੇ ਗੁਰੂ ਜੀ ਅਗਲਵਾਂਡੀ ਲੈਣ ਗਏ ਸੀ। ਸੰਗਤ ਉਨ੍ਹਾਂ ਦਾ ਦਰਸਨ ਪਾਕੇ ਅਰ ਵਿਥਯਾ ਸੁਣਕੇ ਬੜੀ ਅਨੰਦ ਹੋਈ। ਉਸ ਵੇਲੇ ਮਹਾਰਾਜ ਨੇ ਕਿਹਾ:- "ਸਾਚ ਕਹਉਂ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨਹੀ ਪ੍ਰਭ ਪਾਇਓ"। ਫੇਰ ਗੁਰਪੁਰਬ ਉਸੇ ਅਨੰਦ ਨਾਲ ਮਨਾਯਾ ਗਿਆ, ਜਿਸਦਾ ਵਰਣਨ "ਗੁਲਾਬੇ" ਟ੍ਰੈਕਟ ਵਿਚ ਹੈ।

ਪਜਾਰੇ ਪਾਠਕ

ਕਿਆ ਗੁਰਪੁਰਬ ਦੀ ਖ਼ੁਸ਼ੀ ਵਿਚ ਤੁਸਾਂ ਬੀ ਕਿਸੇ ਨੂੰ ਠੰਢ ਪਾਈ ਹੈ ਤਾਂ ਨਿਸਚੇ ਜਾਣੋ ਉਸਦਾ ਸੁਖ ਕਲਗੀਧਰ ਜੀ ਨੇ ਅਪਨੇ ਪਰ ਮੰਨਿਆ ਹੈ, ਅਰ ਵਾਹਿਗੁਰੂ ਤੁਹਾਡੇ ਪਰ ਪ੍ਰਸੰਨ ਹੋਯਾ ਹੈ। ਜੇ ਨਹੀਂ ਤਾਂ 'ਅਜਹੂੰ ਸਮਝ ਕਛੁ ਬਿਗਰਿਓ ਨਾਹਨ'॥

— ਟ੍ਰੈਕਟ ਨੰਬਰ 297, ਖਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ

- ਇਤੀ -